# ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼

## ਕ੍ਰਿਤ ਬਾਬਾ ਸੁਮੇਰ ਸਿੰਘ

ਸੰਪਾਦਕ
**ਡਾ. ਅੱਛਰ ਸਿੰਘ ਕਾਹਲੋਂ**



**ਪਬਲੀਕੇਸ਼ਨ ਬਿਊਰੋ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

SRI GUR-PAD PREM PRAKASH krit BABA SUMER SINGH *(Punjabi)*

*Edited by*
DR. ACHHAR SINGH KAHLON

ISBN 81-7380-587-3

2000
ਪਹਿਲੀ ਵਾਰ : 550
ਮੁੱਲ : 385/- ਰੁਪਏ

ਡਾ. ਬਲਬੀਰ ਸਿੰਘ ਭਾਟੀਆ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਮੈਸਰਜ਼ ਰਾਮ ਪ੍ਰਿੰਟੋਗਰਾਫ, ਨਵੀਂ ਦਿੱਲੀ ਵਿਖੇ ਛਪੀ

# ਦੋ ਸ਼ਬਦ

ਪੰਜਾਬੀ ਕਾਵਿ ਸਾਹਿਤ ਵਿਚ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਤ ਕਈ ਪੋਥੀਆਂ ਉਪਲਬਧ ਹਨ। ਇਨ੍ਹਾਂ ਵਿਚੋਂ ਹੀ ਇਕ ਪੋਥੀ ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼ ਕ੍ਰਿਤ ਸੁਮੇਰ ਸਿੰਘ ਜੀ ਹੈ। ਇਸ ਪੋਥੀ ਦਾ ਮਹੱਤਵਪੂਰਨ ਪਹਿਲੂ ਇਹ ਹੈ ਕਿ ਇਸ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਉੱਤੇ ਬੈਠਣ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੇ ਸਾਰੇ ਜੀਵਨ ਸਮਾਚਾਰ ਬਾਤਰਤੀਬ ਢੰਗ ਨਾਲ ਬਿਆਨ ਕੀਤੇ ਗਏ ਹਨ। ਇਸ ਪੁਸਤਕ ਦੇ ਸੰਪਾਦਨ ਦਾ ਕੰਮ ਡਾ. ਅੱਛਰ ਸਿੰਘ ਕਾਹਲੋਂ ਨੇ ਸੰਪੂਰਣ ਕੀਤਾ ਹੈ। ਆਸ ਹੈ ਕਿ ਇਹ ਪੁਸਤਕ ਸਿੱਖ ਚਿੰਤਨ ਅਤੇ ਖੋਜਾਰਥੀਆਂ ਲਈ ਲਾਹੇਵੰਦ ਸਾਬਤ ਹੋਵੇਗੀ।

ਪੰਜਾਬੀ ਯੂਨੀਵਰਸਿਟੀ
ਪਟਿਆਲਾ।

**ਜਸਬੀਰ ਸਿੰਘ ਆਹਲੂਵਾਲੀਆ**
*ਵਾਈਸ-ਚਾਂਸਲਰ*

# ਆਲੋਚਨਾਤਮਕ ਪਰਿਚਯ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਮਾਚਾਰਾਂ ਨਾਲ ਸੰਬੰਧਿਤ ਕਾਵਿ-ਰੂਪ ਵਿੱਚ ਕਈ ਪੋਥੀਆਂ ਉਪਲਬਧ ਹਨ। ਇਨ੍ਹਾਂ ਵਿਚੋਂ ਹੀ ਇਕ ਪੋਥੀ ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ ਕ੍ਰਿਤ ਬਾਬਾ ਸੁਮੇਰ ਸਿੰਘ ਜੀ ਹੈ। ਇਸ ਪੋਥੀ ਦਾ ਆਕਾਰ, ਆਦਿ ਤੱਤਕਰਾ ਅਤੇ ਅੰਤਿਮ ਪ੍ਰਿਸ਼ਿਸ਼ਟ ਤੋਂ ਬਿਨਾਂ ਮੂਲ ਪਾਠ 729 ਪੰਨੇ ਦਾ ਹੈ। ਇਸ ਪੋਥੀ ਦਾ ਮਹੱਤਵਪੂਰਨ ਪਹਿਲੂ ਇਹ ਹੈ ਕਿ ਇਸ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਉੱਤੇ ਬੈਠਣ ਤੋਂ ਲੈ ਕੇ ਜੋਤੀ-ਜੋਤ ਸਮਾਣ ਤਕ ਦੇ ਸਾਰੇ ਜੀਵਨ-ਸਮਾਚਾਰ ਬਾ-ਤਰਤੀਬ ਢੰਗ ਨਾਲ ਬਿਆਨ ਕੀਤੇ ਗਏ ਹਨ। ਇਸ ਪੋਥੀ ਦੇ 51 ਅਧਿਆਇ ਹਨ ਅਤੇ 400 ਦੇ ਕਰੀਬ ਸਾਖੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਰਚਨਾਵਾਂ ਵਿੱਚੋਂ ਕਿਸੇ ਇਕ ਵਿੱਚ ਵੀ ਇਤਨੀਆਂ ਸਾਖੀਆਂ ਨਹੀਂ ਮਿਲਦੀਆਂ। ਕੁਝ ਲਿਖਾਰੀਆਂ ਨੇ ਕਈ ਥਾਵਾਂ ਦੇ ਵੱਡੇ-ਵੱਡੇ ਘਾਪੇ ਛੱਡੇ ਹਨ। ਪਰ ਇਸ ਲੇਖਕ ਨੇ ਗੁਰਗੱਦੀ ਪ੍ਰਾਪਤੀ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਹਰ ਛੋਟਾ ਮੋਟਾ ਵੇਰਵਾ ਦਿੱਤਾ ਹੈ। ਇਸ ਬਾਰੇ ਵੱਖਰੀ ਥਾਂ ਤੇ ਵਿਚਾਰ ਕੀਤਾ ਜਾਵੇਗਾ। ਸਭ ਤੋਂ ਪਹਿਲਾਂ ਇਸ ਪੋਥੀ ਦੇ ਕਰਤਾ ਬਾਰੇ ਵਿਚਾਰ ਕਰਨੀ ਉਚਿਤ ਜਾਪਦੀ ਹੈ।

## ਕਰਤਾ

ਬਾਬਾ ਸੁਮੇਰ ਸਿੰਘ ਭੱਲਾ (ਪਟਨੇ ਵਾਲੇ) ਸਾਹਿਬ ਗੁਰੂ ਅਮਰਦਾਸ ਜੀ ਦੀ ਅੰਸ਼ ਵਿਚੋਂ ਸਨ। ਇਸ ਪੁਸਤਕ ਦੀ ਸਾਖੀ ਨੰ: 152 ਵਿਚ ਜੋ ਜਾਣਕਾਰੀ ਦਿੱਤੀ ਗਈ ਹੈ ਉਸ ਦੇ ਆਧਾਰ ਤੇ, ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਦੇ ਆਧਾਰ ਤੇ, ਅਤੇ 'ਮਹਿਮਾ ਪ੍ਰਕਾਸ਼' ਕ੍ਰਿਤ ਬਾਬਾ ਸਰੂਪ ਦਾਸ ਭੱਲਾ ਜੀ ਦੇ ਆਧਾਰ ਤੇ ਆਪ ਦੇ ਜੀਵਨ ਅਤੇ ਜੀਵਨ ਕਾਲ ਬਾਰੇ ਜੋ ਕੁਝ ਪਤਾ ਲੱਗ ਸਕਿਆ ਹੈ, ਉਹ ਅੰਕਿਤ ਕਰ ਰਹੇ ਹਾਂ।

ਕਰਤਾ ਨੇ ਆਪਣੇ ਵੰਸ਼ ਬਾਰੇ ਜਾਣਕਾਰੀ ਦੇਂਦਿਆਂ ਹੋਇਆ ਲਿਖਿਆ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਵਰ ਨਾਲ ਬਾਬਾ ਮੇਘ ਰਾਜ ਭੱਲਾ ਜੀ ਦੇ ਘਰ ਚਾਰ ਪੁੱਤਰ ਹੋਏ, ਰਤਨ ਸਿੰਘ, ਦੀਨ ਦਯਾਲ, ਸ੍ਰੀ ਨਰਾਇਨ ਦਾਸ ਅਤੇ ਸ੍ਰੀ ਗੁਰਬਖਸ਼। ਅੱਗੋਂ ਰਤਨ ਸਿੰਘ ਜੀ ਦੇ ਬਹੁੜ ਮਲ, ਬਹੁੜ ਮੱਲ ਦੇ ਬਾਬਾ ਸਰੂਪ ਦਾਸ, ਬਾਬਾ ਸਰੂਪ ਦਾਸ ਦੇ ਕਿਰਪਾ ਦਿਆਲ ਸਿੰਘ, ਕਿਰਪਾ ਦਿਆਲ ਸਿੰਘ ਦੇ ਕਪਲ ਦੇਵ ਅਤੇ ਕਪਲ ਦੇਵ ਦੇ ਬਾਬਾ ਸਾਧੂ ਸਿੰਘ ਅਤੇ ਬਾਬਾ ਸਾਧੂ ਸਿੰਘ ਦੇ ਸਪੁੱਤਰ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ ਵਾਲੇ, ਇਸ ਪੁਸਤਕ ਦੇ ਲੇਖਕ ਸਨ ਜਿਵੇਂ :

*ਸ੍ਰੀ ਗੁਰੂ ਅਮਰਦਾਸ ਦੀ ਅੰਸਾ ॥*
*ਮੇਘ ਰਾਜ ਸਾਹਿਬ ਆਪ ਪ੍ਰਨਿਸਾ ॥*
*ਜਬ ਕਬ ਬੈਠ ਕਹਹਿ ਘਰ ਮਾਹੀ ॥*
*ਗੁਰੂ ਗੋਬਿੰਦ ਸਿੰਘ ਸਮ ਕੋ ਨਾਹੀ ॥*
*ਮੁਕਤ ਭੁਕਿਤ ਅਰ ਭਕਿਤ ਮਹਾਨਾ ॥*
*ਦੇਤ ਰੀਝ ਕਰ ਕ੍ਰਿਪਾ ਨਿਧਾਨਾ ॥*

...... ...... ......

*ਮੇਰੇ ਸਤਗੁਰੂ ਪ੍ਰਾਨ ਆਧਾਰਾ ॥*
*ਜਾਚਕ ਇਛਾ ਪੂਰਕ ਦ੍ਵਾਰਾ ॥*
*ਇਹ ਬਿਧਿ ਨਿਤ ਨਿਤ ਸੁਨ ਤਿਨ ਨਾਰੀ ॥*
*ਇਕ ਦਿਨ ਦੁਖਿ ਤਿਨ ਗਿਰਾ ਉਚਾਰੀ ॥*

...... ...... ......

*ਕਲਮ ਦਾਨ ਕਾਗਜ ਤਬ ਮਾਗਾ ॥*
*ਮੇਘ ਰਾਜ ਧਰ ਦਿਅ ਗੁਰ ਆਗਾ ॥*
*ਤਾ ਪਰ ਚਾਰ ਨਾਮ ਲਿਖ ਦੀਨੇ ॥*
*ਰਤਨ ਸਿੰਘ ਜੀ ਬੜੇ ਪ੍ਰਬੀਨੇ ॥*
*ਦੀਨ ਦਯਾਲ ਸਰਬ ਸੁਖ ਧਾਮਾ ॥*
*ਸ੍ਰੀ ਨਰਾਇਣ ਦਾਸ ਅਕਾਮਾ ॥*
*ਸ੍ਰੀ ਗੁਰ ਬੰਸੁ ਚਾਰ ਸੁਤ ਭਏ ॥*
*ਸਵਾ ਪਹਿਰ ਗੁਰੂ ਪੂਜਾ ਦਏ ॥*

...... ...... ......

*ਰਤਨ ਸਿੰਘ ਕੇ ਬਹੁੜ ਮਲ ॥*
*ਗਈ ਬਹੋਰਨ ਹਾਰ ਅਲਤ ॥*
*ਤਿਨ ਕੇ ਸ੍ਰੀ ਸਰੂਪ ਸਸਿ ਬਾਬਾ ॥*
*ਜਿਨ ਮਹਿਮਾ ਪ੍ਰਕਾਸ ਅਜਾਬਾ ॥*
*ਤਿਨ ਕੇ ਕ੍ਰਿਪਾ ਦਯਾਲ ਸਿੰਘ ਸਵਾਮੀ ॥*
*ਕਪਲ ਦੇਵ ਘਟ ਅੰਤਰਜਾਮੀ ॥*
*ਤਿਨ ਕੇ ਸਾਹਿਬ ਸਾਧੂ ਸਿੰਘ ॥*
*ਜਿਨ ਸੁਤ ਮੈ ਸੁਮੇਰ ਹਰਿ ਸਿੰਘ ॥*[1]

ਉਪਰੋਕਤ ਹਵਾਲੇ ਤੋਂ ਪਤਾ ਲਗਦਾ ਹੈ ਕਿ ਬਾਬਾ ਮੇਘ ਦਾਸ ਜੀ ਭੱਲਾ ਗੋਇੰਦਵਾਲ ਰਹਿੰਦੇ ਸਨ। ਉਹ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਅਪਾਰ ਸ਼ਰਧਾ ਰਖਦੇ ਸਨ। ਹਰ ਸਮੇਂ ਗੁਰੂ ਜੀ ਦੇ ਗੁਣ ਗਾਉਂਦੇ ਰਹਿੰਦੇ ਸਨ। ਇਕ ਦਿਨ ਉਨ੍ਹਾਂ ਦੀ ਧਰਮ ਪਤਨੀ ਨੇ ਗਿਲਾ ਕੀਤਾ ਅਤੇ

1. ਸਾਖੀ 152, ਪੰਨਾ 342

ਗੁਰੂ ਜੀ ਪਾਸ ਜਾਣ ਲਈ ਬਾਬਾ ਜੀ ਨੂੰ ਪ੍ਰੇਰਨਾ ਕੀਤੀ। ਬਾਬਾ ਜੀ ਗੁਰੂ ਜੀ ਪਾਸ ਗਏ ਅਤੇ ਪੁੱਤਰਾਂ ਦੀ ਦਾਤ ਪਾਈ॥ ਇਸੇ ਲੜੀ ਵਿੱਚ ਬਾਬਾ ਸਾਧੂ ਸਿੰਘ ਦੇ ਘਰ ਬਾਬਾ ਸੁਮੇਰ ਸਿੰਘ ਜੀ ਦਾ ਜਨਮ ਹੋਇਆ। ਬਾਬਾ ਕਿਰਪਾ ਦਿਆਲ ਸਿੰਘ ਜੀ ਭੱਲਾ ਗੋਇੰਦਵਾਲ ਛੱਡ ਕੇ ਨਿਜ਼ਾਮਾਬਾਦ (ਜ਼ਿਲਾ ਆਜ਼ਮਗੜ੍ਹ, ਯੂ. ਪੀ.) ਵਿੱਚ ਜਾ ਵਸੇ ਸਨ। ਇਹ ਨਗਰ ਜੌਨਪੁਰ ਤੋਂ 20 ਕੋਹ ਅਤੇ ਕਾਂਸ਼ੀ ਤੋਂ 30 ਕੋਹ ਹੈ। ਆਪਣੀ ਇਕ ਉਦਾਸੀ ਸਮੇਂ ਗੁਰੂ ਨਾਨਕ ਦੇਵ ਜੀ ਵੀ ਇਥੇ ਗਏ ਸਨ। ਇਥੇ ਗੁਰੂ ਜੀ ਦੀ ਯਾਦ ਵਿੱਚ ਇਕ ਗੁਰਦੁਆਰਾ ਵੀ ਹੈ।[1] ਇਸ ਪੁਸਤਕ ਦਾ ਕਰਤਾ ਨਿਜਾਮਾਬਾਦ ਆ ਵਸਣ ਬਾਰੇ ਵੀ ਇਸ ਪੁਸਤਕ ਵਿਚ ਜ਼ਿਕਰ ਕਰਦਾ ਹੈ ਜਿਸ ਦਾ ਅੱਗੇ ਜਾ ਕੇ ਵਰਣਨ ਕੀਤਾ ਜਾਵੇਗਾ। ਨਜੀਬਾਬਾਦ ਵਿੱਚ ਹੀ ਲੇਖਕ ਦੇ ਪਿਤਾ ਬਾਬਾ ਸਾਧੂ ਸਿੰਘ ਜੀ ਨੇ ਆਪ ਨੂੰ ਗੁਰੂ ਜੱਸ ਲਿਖਣ ਦੀ ਪ੍ਰੇਰਨਾ ਅਤੇ ਅਸ਼ੀਰਵਾਦ ਦਿੱਤੀ। ਇਸ ਪੁਸਤਕ ਦੀ, ਲੇਖਕ ਦੁਆਰਾ ਲਿਖੀ ਗਈ, ਭੂਮਿਕਾ ਵਿੱਚ ਇਸ ਤਰ੍ਹਾਂ ਦਰਜ਼ ਹੈ :

ਸੰਮਤ ਉਨਿਸ ਸੈ ਅਧਿਕ ਤੇਇਸ ਸਾਲ ਰਸਾਲ ॥
ਨਗਰ ਨਜੀਬਾ ਬਾਦ ਮੈ ਭਯੋ ਸੁ ਬਚਨ ਨਿਹਾਲ
ਚੌ:॥ ਲਹਿ ਬਰਦਾਨ ਸਹਿਤ ਸਨਮਾਨਾ ॥
ਮਨ ਹੀ ਮਨ ਮੈ ਅਤਿ ਸਕੁਚਾਨਾ ॥
ਹਾਥ ਜੋਰ ਪਦ ਬੰਦਨ ਕੀਨੀ ॥
ਉਰ ਉਮਗਤ ਉਮਹਤ ਮਤਿ ਚੀਨੀ ॥

ਪਿਤਾ ਦਾ ਅਸ਼ੀਰਵਾਦ ਪ੍ਰਾਪਤ ਕਰਨ ਉਪਰੰਤ ਲੇਖਕ ਨੇ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਵੀ ਕੀਤੇ ਜਿਵੇਂ :

ਪੁਨ ਹਜ਼ੂਰ ਕੋ ਦਰਸਨ ਪਾਯੋ ॥
ਅਬਚਲ ਨਗਰ ਮਹਾਤਮ ਗਾਯੋ ॥

ਪਹਿਲਾਂ ਆਪ ਨੇ ਗੁਰੂ ਨਾਨਕ ਜੱਸ ਦੀ ਰਚਨਾ ਕੀਤੀ ਅਤੇ ਫਿਰ ਖਾਲਸ 'ਸਤਕ' ਵੀ ਰਚਿਆ। 1937 ਸੰਮਤ ਵਿਚ ਲੇਖਕ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਆਇਆ। ਇਸ ਸਮੇਂ ਤਕ ਗੁਰ ਪਦ ਪ੍ਰੇਮ ਪ੍ਰਕਾਸ਼ ਦੀ ਰਚਨਾ ਸੰਪੂਰਨ ਹੋ ਚੁੱਕੀ ਸੀ। ਇਸ ਸਮੇਂ ਦੇ ਦੌਰਾਨ ਕਿਸੇ ਗਨੇਸਾ ਸਿੰਘ ਪਰਮਾਦੀ ਨਾਂ ਦੇ ਵਿਅਕਤੀ ਨੇ ਆਪ ਨੂੰ ਕਾਫ਼ੀ ਦੁੱਖ ਵੀ ਪਹੁੰਚਾਏ ਸਨ। ਲੇਖਕ ਦੇ ਮਨ ਵਿਚ ਚਿੰਤਾ ਸੀ। ਅੰਮ੍ਰਿਤਸਰ ਤੋਂ ਲੇਖਕ ਲਾਹੌਰ ਗਿਆ ਜਿਥੇ ਉਸ ਦਾ ਮਿਲਾਪ ਬੂਟਾ ਸਿੰਘ ਨਾਲ ਹੋਇਆ। ਇਸੇ ਬੂਟਾ ਸਿੰਘ ਨੇ, ਜਿਸ ਦੀ ਕਿ ਆਪਣੀ 'ਆਫਤਾਬ ਪੰਜਾਬ' ਨਾਮੀ ਪ੍ਰੈਸ ਸੀ, ਇਸ ਪੁਸਤਕ ਨੂੰ ਛਾਪਣ ਲਈ ਸਹਿਮਤੀ ਪ੍ਰਗਟ ਕੀਤੀ। ਜਿਵੇਂ :

*ਸੰਮਤ ਉਨਿਸ ਸੈ ਅਧਿਕ ਸੈਤੀਸ ਬ੍ਰਿਖ ਕੇ ਮਾਸ*
*ਭੇ ਅੰਮ੍ਰਿਤਸਰ ਕੋ ਦਰਸ ਆਨੰਦ ਨਿਧਿ ਰਸ ਰਾਸ ॥*
*ਉਰਿ ਚਿੰਤਤ ਅਭਿਲਾਖਾ ਭਾਰੀ ॥*
*ਪੁਨ ਲਹੌਰ ਮੈ ਗਯੋ ਬਿਚਾਰੀ ॥*
*ਤਹ ਬੂਟਾ ਸਿੰਘ ਜਾਤ ਭਭੂਟਾ ॥*

---

2. *ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ*

*ਸੁਖਦ ਸਿੱਖ ਸੇਵਾ ਸੁਖ ਜੂਟਾ ॥*
*ਦਾਨ ਮਾਨ ਸਨਮਾਨ ਨਿਧਾਨਾ ॥*
*ਸਭ ਬਿਧਿ ਸਿਖੀ ਮੈ ਸਵਧਾਨਾ ॥*

...... ...... ......

*ਕਰ ਅਰਦਾਸ ਕਹੀ ਹਸ ਬਾਨੀ ॥*
*ਗੁਰੂ ਗੋਬਿੰਦ ਸਿੰਘ ਧਨੁਪਾਨੀ ॥*
*ਤਿਨਕੇ ਜਸ ਕਰ ਗ੍ਰੰਥ ਸਹਾਯੋ ॥*
*ਹੋਇ ਜੁ ਕੋਊ ਆਪ ਅਲਾਯੋ ॥*
*ਦੀਜੈ ਮੁਹਿ ਮੈ ਮੁਦ੍ਰਿਤ ਕਰਿਹੌ ॥*
*ਗੁਰ ਜਸ ਗੁਰ ਸੰਪ੍ਰਦਾ ਪ੍ਰਚਰਿ ਹੌਂ ॥*
*ਸੁਨ ਇਮਿ ਬਿਨਯੋ ਮੇਰੋ ਮਨ ਹਰਖਾ ॥*
*ਗੁਰੂ ਰਸ ਰਸਿਕ ਸਖਾ ਸੁਚਿ ਪਰਖਾ ॥'* (*ਪੰਨਾ—3*)

ਉਪਰੋਕਤ ਜਾਣਕਾਰੀ ਤੋਂ ਬਿਨਾਂ ਲੇਖਕ ਨੇ ਇਸ ਬਾਰੇ ਵੀ ਦੱਸਿਆ ਹੈ ਕਿ ਉਸ ਦੀ ਰਚਨਾ ਦਾ ਆਧਾਰ ਗੁਰਬਖਸ਼ ਸਿੰਘ (ਰਾਮ ਕੁਇਰ) ਦੁਆਰਾ ਸਾਹਿਬ ਸਿੰਘ ਨੂੰ ਲਿਖਾਈ ਗਈ ਗੁਰੂ ਜੀ ਦੀ ਜੀਵਨੀ ਹੈ। ਪਰ ਲੇਖਕ ਨੇ ਇਹ ਗੱਲ ਸਪੱਸ਼ਟ ਨਹੀਂ ਕੀਤੀ ਕਿ ਸੁਮੇਰ ਸਿੰਘ ਨੇ ਸਾਹਿਬ ਸਿੰਘ ਪਾਸੋਂ ਕਿਵੇਂ ਪ੍ਰੇਰਨਾ ਲਈ ਸੀ। ਭੂਮਿਕਾ ਵਿਚ ਹੀ ਲੇਖਕ ਲਿਖਦਾ ਹੈ :

*ਚੌ: ॥ ਅਸ ਸਾਹਿਬ ਗੁਰਬਖਸ਼ ਸਿੰਘ ਬਰ ॥*
*ਰਾਮ ਕੌਰ ਜਿਹਿ ਨਾਮ ਧਰਮ ਧਰ ॥*

...... ...... ......

*ਤਿੰਨ ਪੈ ਚਲ ਪੂਛਯੋ ਗੁਰ ਗਾਥਾ ॥*
*ਤੇ ਜਥਾਰਥ ਕਰ ਕਰਿਹਿ ਸਨਾਥਾ ॥*
*ਅਸ ਬਿਚਾਰ ਉਰ ਆਵਤ ਮੇਰੇ ॥*
*ਆਗੇ ਜੋ ਰੁਚਿ ਰਾਉਰ ਪ੍ਰੇਰੇ ॥*
*ਵਾਹ ਵਾਹ ਸਭ ਹਨ ਸੁਖਖਾਨੀ ॥*
*ਸਾਹਿਬ ਸਿੰਘ ਸੁਮਤਿ ਕੀ ਬਾਨੀ ॥*

ਫਿਰ ਸੰਗਤ ਸਹਿਤ ਰਮਦਾਸ ਆਉਣ ਬਾਰੇ ਵੀ ਜਾਣਕਾਰੀ ਹੈ :

*ਸੰਮਤ ਸਤ੍ਰਸੈ ਅਧਿਕ ਇਕਯਾਨਬੇ ਮਹਾਨ ॥*
*ਦੁਤੀਆ ਮਾਸ ਬਿਸਾਖ ਬਰ ਗੁਰ ਦਿਨ ਗੁਰ ਗੁਨਗਾਨ ॥*
*ਸਭਹੀ ਜੁਰਿ ਰਾਮਦਾਸਹਿ ਆਏ ॥*
*ਉਰ ਅਤਿ ਲਾਖਨ ਲਾਖਨ ਭਾਏ ॥*

ਅਰਥਾਤ 1791 ਸੰਮਤ ਦੇ ਵਿਸਾਖ ਦੇ ਮਹੀਨੇ ਵਿਚ ਸੰਗਤ ਰਮਦਾਸ ਆਈ॥ ਰਾਮ ਕੁਇਰ ਜੀ ਅਥਵਾ ਗੁਰਬਖਸ਼ ਸਿੰਘ ਜੀ ਦਾ ਜੀਵਨ-ਕਾਲ 1729 ਤੋਂ 1818 ਸੰਮਤ ਤਕ ਦਾ ਹੈ।

---

1. *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ, ਪਟਿਆਲਾ, 1971, ਭੂਮਿਕਾ, ਪੰਨਾ 21

ਜਦੋਂ ਕਿ ਲੇਖਕ ਦੇ ਪਿਤਾ ਬਾਬਾ ਸਾਧੂ ਸਿੰਘ ਜੀ ਦਾ ਸਮਾਂ 1897 ਸੰਮਤ ਤੋਂ 1964 ਸੰਮਤ ਤਕ ਦਾ ਦੱਸਿਆ ਹੈ। ਇਹ ਸੰਮਤ ਮਹਿਮਾ ਪ੍ਰਕਾਸ਼ ਦੇ ਸੰਪਾਦਕ ਨੇ ਦਿੱਤਾ ਹੈ ਅਤੇ ਇਸ ਸੰਪਾਦਕ ਨੇ ਅੱਗੋਂ ਇਸ ਨੂੰ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਤੋਂ ਉਧਰਿਤ ਕੀਤਾ ਹੈ। ਪਰ ਇਹ ਸੰਮਤ ਠੀਕ ਨਹੀਂ। ਇਹ ਸਮਾਂ ਸੰਤ ਸਾਧੂ ਸਿੰਘ, ਗਿੜਵੜੀ ਵਾਲੇ ਨਿਰਮਲੇ ਸੰਤ ਗੁਲਾਬ ਸਿੰਘ ਚੇਲਾ ਦਾ ਸੀ। ਇਸ ਲਈ ਨਾ ਤਾਂ ਸਾਧੂ ਸਿੰਘ ਦੇ ਜੀਵਨ-ਕਾਲ ਦਾ ਪਤਾ ਹੈ ਅਤੇ ਨਾ ਹੀ ਸੁਮੇਰ ਸਿੰਘ ਦੇ ਜੀਵਨ-ਕਾਲ ਬਾਰੇ ਕੋਈ ਨਿਸਚੇਜਨਕ ਵਾਕਫ਼ੀਅਤ ਹੈ। ਆਪ ਲੇਖਕ ਨੇ ਕੁਝ ਦੱਸਿਆ ਨਹੀਂ। ਸੌ ਸਾਖੀ (ਗੁਰ ਰਤਨਮਾਲ) ਜੋ ਕਿ ਪੰਜਾਬੀ ਯੂਨੀਵਰਸਿਟੀ ਦੁਆਰਾ ਸੰਪਾਦਿਕ ਹੋ ਚੁੱਕੀ ਹੈ। ਇਸ ਪੁਸਤਕ ਦਾ ਰਚਨਾ-ਕਾਲ 1781 ਈਸਵੀ ਦੱਸਿਆ ਗਿਆ ਹੈ। ਇਸ ਦਾ ਭਾਵ ਇਹ ਹੋਇਆ ਕਿ ਸਾਹਿਬ ਸਿੰਘ ਹੀ ਰਾਮ ਕੁਇਰ ਜੀ ਨੂੰ ਮਿਲਿਆ ਹੈ, ਸੁਮੇਰ ਸਿੰਘ ਨਹੀਂ ਮਿਲਿਆ।

ਇਸ ਤੋਂ ਬਿਨਾਂ ਇਸ ਪੋਥੀ ਵਿੱਚ ਇਕ ਤੋਂ ਵਧੀਕ ਵਾਰ ਰਾਮ ਕੁਇਰ ਜੀ ਸਾਹਿਬ ਸਿੰਘ ਨੂੰ ਸੰਬੋਧਨ ਕਰ ਕੇ ਬੋਲਦੇ ਹਨ ਜਿਵੇਂ :

*ਤਬ ਹੋਹੁ ਸਾਹਿਬ ਸਿੰਘ ਚੁਪ ਹਵੈ ਰਹਯੋ ਆਪਨੀ ਠੌਰ ॥*

ਦੋ: ॥ 1. *ਕਿਤਕ ਕਾਲ ਗੁਰ ਮੋਨ ਹਵੈ ਜਾਇ ਬਿਰਾਜੈ ਭੋਨ ॥*
*ਸਾਹਿਬ ਸਿੰਘ ਹੋਹੁ ਗਯੋ ਨਿਜ ਆਸ੍ਰਮ ਮਹਿ ਜੋਨ ॥*

...... ...... ......

2. *ਸਾਹਿਬ ਸਿੰਘ ਸੁਨਹੁ ਹਿਤਧਾਰੀ ॥*
*ਮੋਸਨ ਪੁਨ ਗੁਰੁ ਗਿਰਾ ਉਚਾਰੀ ॥*
3. *ਇਹ ਗੁਰੁ ਨਿਜ ਮੁਖ ਕਥਾ ਸੁਨਾਈ ॥*
*ਸਾਹਿਬ ਸਿੰਘ ਲਿਖ ਤੋਹਿ ਗਧਾਈ ॥*
4. *ਰਾਮ ਕੌਰ ਕਹਿ ਸਾਹਿਬ ਸਿੰਘ ॥*
*ਕਹਿ ਨ ਜਾਤ ਗੁਰ ਗਤਿ ਮਤਿ ਸਿੰਘ ॥* *(ਸਾਖੀ 124, ਪੰਨਾ 295)*

1923 ਸੰਮਤ ਅਰਥਾਤ ਇਸ ਘਟਨਾ ਤੋਂ 14 ਸਾਲ ਪਹਿਲਾਂ ਬਾਬਾ ਸਾਧੂ ਸਿੰਘ ਜੀ ਸੁਮੇਰ ਸਿੰਘ ਨੂੰ 'ਗੁਰ ਜਸ' ਰਚਨ ਬਾਰੇ ਆਖਦੇ ਹਨ। 1923 ਸੰਮਤ 1866 ਈਸਵੀ ਬਣਦਾ ਹੈ। ਇਸ ਦਾ ਇਹ ਭਾਵ ਹੋਇਆ ਕਿ ਉਸ ਸਮੇਂ ਸੁਮੇਰ ਸਿੰਘ 18, 19 ਵਰ੍ਹਿਆਂ ਦਾ ਤਾਂ ਹੋਵੇਗਾ ਹੀ। ਇਸ ਤੋਂ ਵੱਧ ਲੇਖਕ ਦੇ ਜੀਵਨ ਕਾਲ ਬਾਰੇ ਹੋਰ ਕੋਈ ਵਾਕਫ਼ੀਅਤ ਪ੍ਰਾਪਤ ਨਹੀਂ ਹੋਈ।

ਪੁਸਤਕ ਦੇ ਅੰਤ ਉਪਰ ਲੇਖਕ ਨੇ ਆਪਣੇ ਬਾਰੇ ਇਹ ਜਾਣਕਾਰੀ ਵੀ ਦਿੱਤੀ ਹੈ ਕਿ ਉਸ ਦੇ ਵਡੇਰੇ ਸੰਮਤ 1818 (1761 ਈ.) ਵਿਚ ਪੂਰਬ ਦੇਸ਼ ਵਿਚ ਅਥਵਾ ਨਿਜਾਮਾਬਾਦ ਆ ਵਸੇ ਸਨ। ਇਹ ਉਹ ਸਮਾਂ ਸੀ ਜਦੋਂ ਪੰਜਾਬ ਦੇ ਸਿੱਖਾਂ ਤੇ ਮੁਸੀਬਤਾਂ ਦੇ ਪਹਾੜ ਟੁੱਟੇ ਹੋਏ ਹਨ। ਲੇਖਕ ਲਿਖਦਾ ਹੈ :

*ਨਗਰ ਨਿਜਾਮਾਂ ਬਾਦ ਸੁਹਾਯੋ ॥*
*ਸਿੰਘ ਪੁਰਾ ਜਿਹਿ ਸਿੰਘਨ ਗਾਯੋ ॥*
*ਤਹ ਮਮ ਪੁਰਸ ਪਿਤਾਮਹਿ ਆਏ ॥*

*ਤਬ ਤੇ ਹਮ ਇਹ ਠੌਰ ਬਸਾਏ ॥*
*ਅਠਾਰਹ ਸਤ ਅਠਾਹਰ ਬਰ ॥*
*ਪੂਰਬ ਦੇਸ ਨਿਵਾਸ ਭਯੋ ਘਰ ॥*
*ਤਤਹਿ ਬੈਠਯਹ ਪੂਰਨ ਕੀਨਾ ॥*
*ਸਤਗੁਰੂ ਕ੍ਰਿਪਾ ਭਰੋਸਾ ਚੀਨਾ ॥*

## ਲੇਖਕ ਦੀ ਸ਼ਖ਼ਸੀਅਤ

ਪੁਸਤਕ ਦੇ ਗੰਭੀਰ ਅਧਿਐਨ ਤੋਂ ਇਹ ਪਤਾ ਚਲਦਾ ਹੈ ਕਿ ਲੇਖਕ ਉੱਤੇ ਬ੍ਰਾਹਮਣੀ ਮੱਤ ਦਾ ਬਹੁਤ ਪ੍ਰਭਾਵ ਹੈ। ਮੰਗਲਾਚਰਨ ਤੋਂ ਲੈ ਕੇ ਅੰਤ ਤਕ ਲੇਖਕ ਨੇ ਇਕ ਤੋਂ ਵਧੀਕ ਵਾਰ ਜਗਦੰਬੇ, ਅੰਬਿਕਾ, ਕਾਲੀ ਮਾਤਾ, ਚੰਡੀ ਮਾਤਾ ਆਦਿ ਸ਼ਬਦਾਂ ਦੀ ਵਰਤੋਂ ਕਰ ਕੇ ਦੇਵੀ ਉਸਤਤੀ ਕੀਤੀ ਹੈ। ਲੇਖਕ ਨੇ ਬੜੀ ਸਿਆਣਪ ਨਾਲ ਦੇਵੀ ਨੂੰ ਆਦਿ ਸ਼ਕਤੀ ਦਾ ਰੂਪ ਬਿਆਨ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚੰਡੀ ਚਰਿਤਰ ਦੇ ਆਰੰਭ ਵਿੱਚ ਅੰਕਿਤ ਮੰਗਲਾਚਰਨ ਦਾ ਰੂਪ ਵੀ ਦੇ ਲਿਆ ਹੈ। ਜਿਵੇਂ :

*ਤੇਰੀ ਪਾਇ ਸੱਤਾ ਬਿਧਿ ਪਾਲਤ ਪ੍ਰਗਟ ਬਾਤ ਤੇਰੀ*
*ਤੇਰੀ ਪਾਇ ਸੱਤਾ ਹੈ ਸੁਰੇਸ ਰਾਜਧਾਨੀ ਮੈ ॥*
*ਤੇਰੀ ਪਾਇ ਸੱਤਾ ਸਤਨਾਮ ਕੋ ਪ੍ਰਕਾਸ ਹੋਤ ॥*
*ਭਗਤ ਸਰੂਪਣੀ ਗੁਰੂ ਗਿਆਨ ਬਾਨੀ ਮੈ ॥*
*ਤੇਰੀ ਪਾਇ ਸੱਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੂਕੀ*
*ਸੇਵਕਾਈ ਪਾਇਐ ਸੁਮੇਰ ਸਿੰਘ ਮਾਨੀ ਮੈ ॥*
*ਕਰਤਾ ਕ੍ਰਿਪਾਨੀ ਜੋਤ ਜਾਗਤੀ ਪ੍ਰਮਾਨੀ ਜੰਗ ਦੀਬਿਕਾ ਭਵਾਨੀ*
*ਸੁਖਦਾਨੀ ਅਨੁਮਾਨੀ ਮੈਂ ॥*

ਇਸੇ ਪ੍ਰਕਾਰ ਪੁਸਤਕ ਦੇ ਅੰਤ ਉੱਤੇ ਵੀ ਦੇਵੀ ਉਸਤਿਤ ਦਾ ਵੱਖਰਾ ਪ੍ਰਸੰਗ ਦਿੱਤਾ ਹੈ।

*ਭਗਤ ਜਗਤ ਕੇ ਜਿਤੇ ਹੈ ਤਿਤੇ ਰਾਖੇ ਤੂਹੀ ਰਾਖਤ ਹੈ*
*ਰਾਖੇਗੀ ਬਿਘਨ ਗਨ ਹਾਨੀ ਤੂੰ ॥*
*ਤਾਰਨ ਤਰਨ ਬਿਸਤਾਰਨ ਸੁ ਜਸ ਦੀਹਂ ਧਾਰਨ ਧਰਨ*
*ਧਰਨੀ ਧਰ ਨਿਸਾਨੀ ਤੂੰ ॥*
*ਏਰੀ ਮੇਰੀ ਅੰਬੇ ਜਗਦੰਬੇ ਨਥਿ ਲੇਖੇ ਕਰ*
*ਸੇਵਕ ਸੁਮੇਰ ਸਿੰਘ ਸਾਰੀ ਸਾਵਧਾਨੀ ਤੂੰ ॥*
*ਜਨ ਮਨ ਮਾਨੀ ਮਹਾਕਾਲ ਪਟਰਾਨੀ ਤਵ*
*ਭ੍ਰਮ ਭਯ ਹਾਨੀ ਸੁਖ ਖਾਨੀ ਸ੍ਰੀ ਭਵਾਨੀ ਤੂੰ ॥*

ਇਸ ਤੋਂ ਬਿਨਾਂ ਦੇਵੀ ਪ੍ਰਗਟ ਕਰਨ ਵਾਲੇ ਅਧਿਆਇ ਵਿਚ ਵੀ ਦੇਵੀ ਉਸਤਿਤ ਕੀਤੀ ਹੈ, ਪਰ ਦੇਵੀ ਨੂੰ ਆਦਿ ਸ਼ਕਤੀ ਦੇ ਰੂਪ ਵਿਚ ਵਧੇਰੇ ਪੇਸ਼ ਕੀਤਾ ਹੈ। ਜਦੋਂ ਕਿ ਲੇਖਕ ਦਾ ਧੁਰ ਅੰਦਰ ਦੇਵੀ ਪੂਜਨ ਪ੍ਰਤੀ ਰੁਚਿਤ ਜਾਪਦਾ ਹੈ। ਲੇਖਕ ਦੀ ਸ਼ਖ਼ਸੀਅਤ ਦਾ ਦੂਸਰਾ ਪੱਖ ਵੀ ਬ੍ਰਾਹਮਣਵਾਦ ਨਾਲ ਸੰਬੰਧਿਤ ਜਾਪਦਾ ਹੈ। ਪੰਡਤਾਂ ਨੂੰ, ਵਿਦਵਾਨਾਂ ਨੂੰ, ਕਵੀਆਂ ਨੂੰ, ਪ੍ਰਚਾਰਕਾਂ

ਨੂੰ ਦਾਨ ਦਿਵਾਉਣ ਦਾ ਮੌਕਾ ਲੇਖਕ ਕਦੀ ਨਹੀਂ ਗਵਾਉਂਦਾ। ਭਾਵੇਂ ਦੇਵੀ ਪ੍ਰਗਟ ਕਰਨ ਵਾਲੇ ਪੰਡਿਤਾਂ ਨੂੰ ਦਾਨ ਦੇਣਾ ਹੋਵੇ ਅਤੇ ਭਾਵੇਂ ਗੁਰੂ ਜਸ ਕਰਨ ਵਾਲੇ ਅਥਵਾ ਕਥਾ ਕਰਨ ਵਾਲੇ ਨੂੰ ਦਾਨ ਦੇਣਾ ਹੋਵੇ ਲੇਖਕ ਅਜਿਹੀ ਘਟਨਾ ਨੂੰ ਦਾਨ ਦਿੱਤੇ ਅਤੇ ਲਏ ਬਿਨਾਂ ਖਾਲੀ ਨਹੀਂ ਜਾਣ ਦੇਂਦਾ। ਇਸ ਤਰ੍ਹਾਂ ਉਹ ਇਕ ਪੇਸ਼ਾਵਰ ਪ੍ਰਚਾਰਕ ਦੇ ਰੂਪ ਵਿਚ ਵੀ ਸਾਡੇ ਸਾਹਮਣੇ ਆਉਂਦਾ ਹੈ। ਲੇਖਕ ਸਾਖੀ ਨੰ: 110 ਵਿਚ ਲਿਖਦਾ ਹੈ :

*ਬਿਧਿਵਤ ਬੇਦ ਪਢਹਿ ਪਰਧਾਨਾ ॥16॥*
*ਬਿਧਿਵਤ ਦਾਨ ਲੇਇ ਸੁਨ ਪਯਾਰੇ ॥*

ਲੇਖਕ ਸਰਾਧ ਦੇ ਕਰਨ ਕਰਾਉਣ ਬਾਰੇ ਵੀ ਜਾਣਕਾਰੀ ਅੰਕਿਤ ਕਰਦਾ ਹੈ : ਜਿਵੇਂ :

*'ਏਕ ਬਾਰ ਗੁਰ ਸ੍ਰਾਧ ਕਰਾਯੋ ॥*
*ਬਹੁਤ ਬਸਤ੍ਰ ਹਯ ਗਜ ਸੁਭਾਯੋ ॥*

ਲੇਖਕ ਨੇ ਗੁਰੂ ਜੀ ਨੂੰ ਅੰਤਿਮ ਸਮੇਂ ਵੀ ਪੰਡਿਤ ਨੂੰ ਬੁਲਾਉਂਦੇ ਦੱਸਿਆ ਹੈ। ਜਿਵੇਂ :

*ਇਕ ਦਿਨ ਸ੍ਰੀ ਗੁਰਦੇਵ ਦਯਾ ਕਰ ਹਰਿ ਪ੍ਰਹਲਾਦ ਬੁਲਾਯੋ ॥*
*ਬਿਪ੍ਰ ਬਰਨ ਇਸਰਾਇ ਤਾਹਿ ਬੈਠਾਇ ਰਹਤ ਬਚ ਗਾਯੋ ॥*

ਇਸੇ ਤਰ੍ਹਾਂ ਨਿਓਂਦੇ ਖਾਣ ਬਾਰੇ ਵੀ ਜ਼ਿਕਰ ਹੈ :

*ਨਯੋਤਾ ਜੇਵੈਹਿ ਸੂਦ੍ਰ ਦਿਜਹਿ ਧਿਰਕਾਰੈ ॥*
*ਪਰ ਉਪਕਾਰ ਨਿਕਾਰ ਬਿਕਾਰ ਬਿਚਾਰੈ ॥*
*'ਕਰਯੋ ਅਧਿਕ ਬਰ ਬ੍ਰਹਮ ਭੋਜ ਗੁਰ ਪੂਰੀ ਔਰ ਕਚੋਰੀ ॥*
*ਦਈ ਦੀਛਨਾ ਅਨਗਿਨ ਦਿਜ ਗਨ ਜਿਨ ਜਿਨ ਜਾਂਚੀ ਜੋਰੀ ॥*

ਭਾਵ ਲੇਖਕ ਨੂੰ ਦੱਛਣ ਲੈਣ ਦੇਣ ਅਤੇ ਖਾਣ ਪੀਣ ਲਈ ਚੰਗੇ ਤੇ ਸਵਾਦੀ ਭੋਜਨਾਂ ਦੀ ਸਦਾ ਇੱਛਾ ਰਹਿੰਦੀ ਹੈ ਅਤੇ ਉਹ ਅਜਿਹੇ ਮੌਕੇ ਤੇ ਅਜਿਹੇ ਕਰਮ ਕਰਨ ਦੀ ਪ੍ਰਸੰਸਾ ਕਰਦਾ ਹੈ। ਲੇਖਕ ਦੀ ਸ਼ਖ਼ਸੀਅਤ ਦਾ ਸਭ ਤੋਂ ਵੱਡਾ ਪੱਖ ਇਸ ਗੱਲ ਵਿਚ ਵੇਖਿਆ ਜਾਂਦਾ ਹੈ ਕਿ ਉਹ ਸੁਖ ਨਿਧਾਨ ਛੱਕਣ ਦਾ ਆਦੀ ਜਾਪਦਾ ਹੈ। ਇਹ ਜਾਂ ਤਾਂ ਉਸ ਦੀ ਨਿੱਜੀ ਕਮਜ਼ੋਰੀ ਹੈ ਜਾਂ ਉਸ ਨੇ ਜਿਨ੍ਹਾਂ ਇਤਿਹਾਸਾਂ, ਤਵਾਰੀਖਾਂ ਦੀਆਂ ਪੁਸਤਕਾਂ ਨੂੰ ਆਧਾਰ ਬਣਾਇਆ ਹੈ, ਉਨ੍ਹਾਂ ਦੇ ਆਧਾਰ ਤੇ ਹੀ ਅਜਿਹੀਆਂ ਘਟਨਾਵਾਂ ਅੰਕਿਤ ਕਰੀ ਜਾਂਦਾ ਹੈ। ਇਸ ਪੁਸਤਕ ਵਿਚ ਉਹ ਗੁਰੂ ਜੀ ਨੂੰ ਵੀ ਸੁੱਖਾ ਛੱਕਣ ਵਾਲੇ ਵਿਅਕਤੀ ਦੇ ਰੂਪ ਵਿੱਚ ਇੱਕ ਤੋਂ ਵਧੀਕ ਵਾਰ ਪੇਸ਼ ਕਰਦਾ ਹੈ। ਹਾਲਾਂਕਿ ਉਹ ਖੁਦ ਗੁਰੂ ਜੀ ਦੇ ਮੁਖਾਰਬਿੰਦ ਤੋਂ ਭੰਗ ਆਦਿ ਨਸ਼ਿਆਂ ਦਾ ਖੰਡਨ ਵੀ ਕਰਵਾਉਂਦਾ ਹੈ। ਜਿਵੇਂ ਗੁਰੂ ਜੀ ਪੰਡਤਾਂ ਨੂੰ ਸੰਬੋਧਨ ਕਰ ਕੇ ਆਖਦੇ ਹਨ :

*ਪੀ ਪੀ ਭਾਂਗ ਗਏ ਬੋਰਾਈ ॥*
*ਸਤ੍ਰ ਮਿਤ੍ਰ ਕੀ ਖ਼ਬਰ ਨ ਪਾਈ ॥*

ਇਸ ਤੋਂ ਤਾਂ ਇਹ ਜਾਪਦਾ ਹੈ ਕਿ ਉਹ ਖੁਦ ਸੁਖ-ਨਿਧਾਨ ਛੱਕਣ ਦਾ ਆਦੀ ਸੀ। ਜਿਉਂ ਹੀ ਗੁਰੂ ਜੀ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਤੁਰਦੇ ਹਨ ਤਾਂ ਲੇਖਕ ਉਨ੍ਹਾਂ ਨੂੰ ਸੁਖ ਨਿਧਾਨ ਦੀ ਦੇਗ ਛਕਾਉਣ ਲਗ ਪੈਂਦਾ ਹੈ ਜਿਵੇਂ :

*ਸਤਗੁਰ ਕਹੀ ਅਮਲ ਨਹੀ ਛਕਾ ॥*
*ਸੁਖਾ ਲਿਆਵਹੁ ਤਨ ਸਭ ਥਕਾ ॥*

*ਲੈਨ ਗਯੋ ਸੋ ਸੁਖਨ ਨਿਧਾਨਾ ॥*
*ਤਬ ਲੌ ਬੋਲੇ ਗੁਰ ਭਗਵਾਨਾ ॥*

ਜਾਂ

*ਸੁਨਹੁ ਖਾਲਸਾ ਹਵੈ ਸਵਧਾਨਾ ॥*
*ਭਾਂਗ ਜਦਪਿ ਨਹ ਪੀਵਨ ਜੋਗਾ ॥*
*ਕਰਦ ਭੇਟ ਕਰ ਜੋਗ ਅਜੋਗ ॥*

ਜਾਂ

*ਬਹਬਲ ਨਾਮ ਗ੍ਰਾਮ ਪ੍ਰਭ ਗਏ ॥*
*ਦੁਪਹਰ ਮਾਹਿ ਸੁ ਡੇਰਾ ਲਏ ॥*
*ਤ੍ਰਿਤਿਆ ਪ੍ਹਰ ਬਨ ਸੁਖਨ ਨਿਧਾਨਾ ॥*
*ਛਕਯੋ ਛਕਾਯੋ ਭੇਟ ਕ੍ਰਿਪਾਨਾ ॥*

ਪੁਸਤਕ ਦੇ ਅੰਤ ਉੱਤੇ ਜਦੋਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਹੋਇਆ ਸੀ ਉਸ ਸਮੇਂ ਵੀ ਸੁਖ ਨਿਧਾਨ ਦੀ ਦੇਗ ਛਕਦਿਆਂ ਦਰਸਾਉਂਦਾ ਹੈ : ਜਿਵੇਂ :

*ਡੇਢ ਪਹਰ ਜਬ ਦਿਨ ਮਨ ਜਾਨਾ ॥*
*ਸੁਖ ਨਿਧਾਨ ਕੋ ਸਮਯ ਪਛਾਨਾ ॥*
*ਦੇਗ ਤਯਾਰ ਕਰ ਭੋਗ ਲਗਾਯੋ ॥*
*ਪਾਛੇ ਤੇ ਸਭ ਸਿੰਘਨ ਪਾਯੋ ॥*

*(ਸਾਖੀ 47 ਪੰਨਾ 561)*

ਗਿਆਨੀ ਗਿਆਨ ਸਿੰਘ ਨੇ ਵੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਦੀਆਂ ਘਟਨਾਵਾਂ ਦਿੱਤੀਆਂ ਹਨ। ਮਲੂਮ ਹੁੰਦਾ ਹੈ ਕਵੀ ਨੇ ਇਹ ਵਿਚਾਰ ਪੰਥ ਪ੍ਰਕਾਸ ਚੋਂ ਲਿਆ ਹੈ।[1] ਪਰ ਬਾਰ-ਬਾਰ ਇਸ ਪ੍ਰਸੰਗ ਨੂੰ ਅੰਕਿਤ ਕਰਨਾ ਲੇਖਕ ਦੀ ਰੁਚੀ ਨੂੰ ਪ੍ਰਗਟ ਕਰਦਾ ਹੈ। ਸਾਡਾ ਨਿਸਚਾ ਹੈ ਕਿ ਲੇਖਕ ਜ਼ਰੂਰ ਇਸ ਕਮਜ਼ੋਰੀ ਦਾ ਸ਼ਿਕਾਰ ਸੀ। ਨਹੀਂ ਤਾਂ ਜਿਹੜੇ ਗੁਰੂ ਗੋਬਿੰਦ ਸਿੰਘ ਜੀ ਨਸ਼ਿਆਂ ਦਾ ਖੰਡਨ ਕਰਦੇ ਹਨ ਜਿਵੇਂ ਕਿ ਉਪਰ ਲੇਖਕ ਦੇ ਹੀ ਸ਼ਬਦਾਂ ਵਿਚੋਂ ਉਦਾਹਰਣ ਦਿੱਤੀ ਗਈ ਹੈ, ਉਹ ਸੁੱਖਾ ਕਿਵੇਂ ਛੱਕ ਸਕਦੇ ਹਨ। ਨਾਲੇ ਜਿਸ ਗੁਰੂ ਨੇ ਸਾਰੀ ਕੌਮ ਨੂੰ ਨਵਾਂ ਜੀਵਨ ਦਿੱਤਾ, ਗਿਣਤੀ ਦੇ ਸਿੱਖਾਂ ਨਾਲ ਲੱਖਾਂ ਵੈਰੀਆਂ ਦਾ ਮੁਕਾਬਲਾ ਕੀਤਾ, ਕੀ ਉਹ ਸੁੱਖਾ ਪੀ ਕੇ ਅਜਿਹਾ ਕਾਰਜ ਕਰ ਸਕਦੇ ਸਨ ? ਆਦਿ ਪ੍ਰਸ਼ਨ ਹਨ ਜਿਨ੍ਹਾਂ ਦਾ ਉੱਤਰ ਮਨ-ਮਤੀਏ ਲੇਖਕਾਂ ਕੋਲ ਕੋਈ ਨਹੀਂ ਹੈ। ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਸਾਡਾ ਇਤਿਹਾਸ ਲਿਖਣ ਵਾਲੇ ਮਨਮਤੀਏ ਲੋਕ ਰਹੇ ਹਨ ਅਤੇ ਲਕੀਰ ਦੇ ਫ਼ਕੀਰ ਵਾਂਗ ਅੱਖਾਂ ਮੀਟ ਕੇ ਹਰ ਸੱਚ ਝੂਠ ਬਿਨਾਂ ਸੋਚੇ ਸਮਝੇ ਕਹੀ ਜਾਂਦੇ ਰਹੇ ਹਨ। ਇਹ ਉਨ੍ਹਾਂ ਦਾ ਆਪਣਾ ਵਿਚਾਰ ਹੈ। ਗੁਰਮੱਤ ਅਥਵਾ ਗੁਰ ਸਿੱਖੀ ਦਾ ਵਿਚਾਰ ਨਹੀਂ ਹੈ। ਅਸਲ ਵਿੱਚ ਗੁਰ-ਇਤਿਹਾਸ, ਗੁਰ-ਆਗਿਆਂ ਅਨੁਸਾਰ ਰਚਿਆ ਹੀ ਨਹੀਂ ਗਿਆ।

ਲੇਖਕ ਦੀ ਸ਼ਖ਼ਸੀਅਤ ਦਾ ਇਕ ਹੋਰ ਮਹੱਤਵਪੂਰਨ ਪੱਖ ਉਸ ਸਮੇਂ ਸਾਡੇ ਸਾਹਮਣੇ

1. ਪੰਥ ਪ੍ਰਕਾਸ਼ ਭਾਸ਼ਾ ਵਿਭਾਗ, 1970, ਪੰਨਾ 287.

ਆਉਂਦਾ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਉਹ ਗੁਰੂ ਜੀ ਨੂੰ ਬਾਰ-ਬਾਰ ਸਰਾਪ ਦੇਂਦੇ ਅਤੇ ਵਰ ਦੇਂਦੇ ਦਰਸਾਉਂਦਾ ਹੈ। ਗੁਰੂ ਘਰ ਵਿਚ ਕਰਾਮਾਤ ਕਹਿਰ ਦਾ ਨਾਮ ਹੈ। ਗੁਰੂ ਤੇਗ ਬਹਾਦਰ ਜੀ ਨੇ ਵੀ ਸੀਸ ਵਾਰ ਦਿੱਤਾ ਸੀ, ਪਰ ਕਰਾਮਾਤ ਨਹੀਂ ਸੀ ਵਿਖਾਈ। ਉਨ੍ਹਾਂ ਦਾ ਸੀਸ ਵਾਰਨਾ ਹੀ ਕਰਾਮਾਤ ਸੀ। ਪਰ ਇਸ ਪੁਸਤਕ ਦਾ ਕਰਤਾ ਗੁਰੂ ਜੀ ਨੂੰ ਇਕ ਕ੍ਰੋਧੀ ਗੁਰੂ ਦੇ ਰੂਪ ਵਿਚ ਪੇਸ਼ ਕਰਦਾ ਹੈ, ਜਿਹੜਾ ਕਿ ਬਿਲਕੁਲ ਠੀਕ ਨਹੀਂ ਹੈ। ਗੁਰੂ ਜੀ ਦੀ ਸ਼ਖ਼ਸੀਅਤ ਇਕ ਬ੍ਰਹਮ-ਗਿਆਨੀ ਦੀ ਸ਼ਖ਼ਸੀਅਤ ਸੀ। ਜਿਸ ਮਹਾਨ ਗੁਰੂ ਨੇ ਆਪਣੀਆਂ ਅੱਖਾਂ ਸਾਹਮਣੇ ਆਪਣੇ ਪੁੱਤਰਾਂ ਨੂੰ ਸ਼ਹੀਦ ਹੋਣ ਲਈ ਪ੍ਰੇਰਨਾ ਦਿੱਤੀ ਹੋਵੇ, ਹੱਥੀਂ ਜੰਗ ਵਿਚ ਤੋਰਿਆ ਹੋਵੇ ਉਹ ਗੁਰੂ ਭਲਾ ਕਿਵੇਂ ਨਿੱਕੀ-ਨਿੱਕੀ ਗੱਲ ਤੇ ਸਰਾਪ ਦੇਣ ਲੱਗ ਪਵੇਗਾ? ਇਹ ਗੱਲ ਸਮਝ ਨਹੀਂ ਆਉਂਦੀ? ਵਿਸ਼ੇਸ਼ ਕਰ ਕੇ ਅਨੰਦਪੁਰ ਤਿਆਗਣ ਤੋਂ ਬਾਅਦ ਤਾਂ ਲੇਖਕ, ਮਾਲਵੇ ਵਿੱਚ ਵਿਚਰਦਿਆਂ ਨੂੰ ਬਾਰ-ਬਾਰ ਸਰਾਪ ਦੇਂਦੇ ਅਤੇ ਵਰ ਦੇਂਦੇ ਵਿਖਾਉਂਦਾ ਹੈ ਜਿਵੇਂ ਕਿ ਉਹ ਕੋਈ ਕਰਾਮਾਤੀ ਸੰਤ ਹੋਣ ਜਿਨ੍ਹਾਂ ਦਾ ਸੁਭਾਅ ਹੀ ਅਜਿਹਾ ਹੋਵੇ। ਲੇਖਕ ਗੁਰੂ ਜੀ ਦੀ ਇਸ ਬਿਰਤੀ ਦਾ ਅਰੰਭ ਆਨੰਦਪੁਰ ਤੋਂ ਕਰਦਾ ਹੈ ਜਦੋਂ ਉਹ ਮਾਤਾ ਗੁਜਰੀ ਜੀ ਨੂੰ ਸਰਾਪ ਦੇਂਦੇ ਹਨ ਅਤੇ ਫਿਰ ਕਲਾ ਰਾਇ ਨਾਲ ਮਿਲਾਪ ਸਮੇਂ ਮੁਗਲਾਂ ਨੂੰ ਸਰਾਪ ਦੇਂਦੇ ਹਨ। ਫਿਰ ਕੋਟਕਪੂਰੇ ਦੇ ਕਪੂਰੇ ਨੂੰ ਸਰਾਪ ਦੇਂਦੇ ਹਨ ਫਿਰ ਡੱਲੇ ਨੂੰ ਸਰਾਪ ਦੇਂਦੇ ਹਨ, ਭਾਈ ਰਾਮ ਸਿੰਘ ਨੂੰ ਸਰਾਪ ਦੇਂਦੇ ਹਨ ਆਦਿ ਆਦਿ। ਲੇਖਕ ਦੇ ਇਸ ਪ੍ਰਕਾਰ ਦੇ ਪ੍ਰਸੰਗ ਗੁਰਮੱਤ ਦੇ ਅਨੁਸਾਰ ਨਹੀਂ ਹਨ। ਗੁਰੂ ਜੀ ਵਰਗੇ ਬ੍ਰਹਮ-ਗਿਆਨੀ ਪ੍ਰਭੂ ਰੂਪ ਸੰਪੂਰਨ ਸ਼ਖ਼ਸੀਅਤ ਨੂੰ ਸਰਾਪ ਦੇਣ ਦੀ ਕੀ ਲੋੜ ਸੀ। ਉਹ ਤਾਂ ਸਭ ਬਿਧਿ ਜਾਣੀ ਜਾਣ ਸਨ। ਜਿਵੇਂ :

*ਮੈਂ ਹੋ ਪਰਮ ਪੁਰਖ ਕੋ ਦਾਸਾ ॥*
*ਦੇਖਣ ਆਇਯੋ ਜਗਤ ਤਮਾਸ਼ਾ ॥*

ਆਪ ਤਾਂ ਇਸ ਜਗਤ ਤਮਾਸ਼ੇ ਨੂੰ ਵੇਖ ਰਹੇ ਸਨ। ਇਹ ਲੇਖਕ ਦੀ ਆਪਣੀ ਕਮਜ਼ੋਰੀ ਹੈ, ਉਹ ਖੁਦ ਬਾਬਾ ਰੂਪ ਵਿੱਚ ਇੱਕ ਪੇਸ਼ਾਵਰ ਪ੍ਰਚਾਰਕ ਹੋਣ ਦੇ ਨਾਤੇ ਸ਼ਾਇਦ ਅਜਿਹੀਆਂ ਗੱਲਾਂ ਗੁਰੂ ਜੀ ਦੇ ਮੂੰਹ ਪਾ ਕੇ ਕਹਿਣਾ ਚਾਹੁੰਦਾ ਹੈ ਤਾਂ ਕਿ ਲੋਕ ਉਸ ਦੀ ਸੇਵਾ ਕਰਦੇ ਰਹਿਣ, ਦਾਨ ਦੇਂਦੇ ਰਹਿਣ ਅਤੇ ਭੈਅ ਮੰਨਦੇ ਰਹਿਣ। ਜਾਂ ਇਹ ਵੀ ਹੋ ਸਕਦਾ ਹੈ ਕਿ ਸੁਣੀਆਂ ਪੜ੍ਹੀਆਂ ਸਾਖੀਆਂ ਦੇ ਆਧਾਰ ਤੇ ਸ਼ਰਧਾ ਵਸ ਉਸ ਨੇ ਅਜਿਹਾ ਕੀਤਾ ਹੋਵੇ।

## ਰਚਨਾ ਤੇ ਰਚਨਾ-ਕਾਲ

ਪੁਰਾਤਨ ਹੱਥ-ਲਿਖਤਾਂ ਵਿੱਚੋਂ ਇਹ ਇਕ ਐਸੀ ਪੁਸਤਕ ਹੈ ਜਿਹੜੀ ਪੱਥਰ ਦੇ ਛਾਪੇ ਵਿੱਚ ਛਪੀ ਮਿਲਦੀ ਹੈ। ਪੁਸਤਕ ਦੇ ਅੰਤ ਤੇ ਛਪੇ ਇਸ਼ਤਿਹਾਰ ਅਨੁਸਾਰ ਇਹ ਪੁਸਤਕ 1939 ਈਸਵੀ ਵਿਚ ਆਫਤਾਬ ਪੰਜਾਬ ਪ੍ਰੈਸ ਲਾਹੌਰ ਵਿੱਚ ਛਪੀ ਸੀ। ਇਸ ਪ੍ਰੈਸ ਦਾ ਮਾਲਕ ਬੂਟਾ ਸਿੰਘ ਸੀ। ਲੇਖਕ ਬੂਟਾ ਸਿੰਘ ਨਾਲ ਆਪਣੀ ਭੇਂਟ ਬਾਰੇ ਇਸ ਤਰ੍ਹਾਂ ਲਿਖਦਾ ਹੈ :

*ਸੰਮਤ ਉਨਿਸ ਸੈ ਅਧਿਕ ਸੈਂਤਿਸ ਬ੍ਰਿਖ ਕੇ ਮਾਸ ॥*
*ਭੇ ਅੰਮ੍ਰਿਤਸਰ ਕੋ ਦਰਸ ਅਨੰਦ ਨਿਧ ਰਸ ਰਾਸ ॥*
*ਉਰ ਚਿੰਤਤ ਅਭਿਲਾਖਨ ਭਾਰੀ ॥ ਪੁਨ ਲਾਹੌਰ ਮੈ ਗਯੋ ਬਿਚਾਰੀ ॥*
*ਤਹ ਬੂਟਾ ਸਿੰਘ ਜਾਤ ਭਭੂਟਾ ॥ ਸੁਖਦ ਸਿੱਖ ਸੇਵਾ ਸੁਖ ਜੁਟਾ ॥*

...... ...... ......

*ਕਰ ਅਰਦਾਸ ਕਹੀ ਹਸ ਬਾਨੀ ॥ ਗੁਰੂ ਗੋਬਿੰਦ ਸਿੰਘ ਧਨੁਪਾਨੀ ॥*
*ਦੀਜੈ ਮੁਹਿ ਮੈ ਮੁਦ੍ਰਿਤ ਕਰਹਿ ॥*
*ਗੁਰ ਜਸ ਗੁਰ ਸੰਪ੍ਰਦਾ ਪ੍ਰਚਰਿਹੌ ॥*

*(ਪੰਨਾ 3)*

ਲੇਖਕ 1937 ਸੰਮਤ ਦੇ ਗਰਮੀਆਂ ਦੇ ਮਹੀਨੇ ਵਿਚ ਬੂਟਾ ਸਿੰਘ ਨੂੰ ਲਾਹੌਰ ਮਿਲਦਾ ਹੈ। ਲੇਖਕ ਉਸ ਸਮੇਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਆਇਆ ਹੋਇਆ ਸੀ। ਇਥੋਂ ਹੀ ਉਹ ਲਾਹੌਰ ਜਾਂਦਾ ਹੈ। ਪਰ ਰਚਨਾ ਦੇ ਅੰਤ ਉੱਤੇ ਉਹ ਇਸ ਦੀ ਸੰਪੂਰਨਤਾ ਦੇ ਸੰਬੰਧ ਵਿਚ ਇਸ ਤਰ੍ਹਾਂ ਲਿਖਦਾ ਹੈ :

*ਸੰਮਤ ਉਨਿਸ ਸਤ ਅਠਤੀਸਾ ॥*
*ਮਾਸ ਭਾਦ੍ਰ ਪਦ ਬੁਧ ਦਿਨ ਦੀਸਾ ॥*
*ਸੁਦੀ ਚਤੁਰ ਦੀਸ ਅਤਿਹਿ ਸੁਹਾਵਨ ॥*
*ਬ੍ਰਤ ਅਨੰਤ ਭਗਵਾਨ ਸੁਭਾਵਨ ॥*

*ਜਾਂ*

*ਗੁਰ ਸੰਮਤ ਜੁ ਚਤੁਰ ਸਤ ਦੁਆਦਸ ॥*
*ਪੂਰਨ ਭਯੋ ਗ੍ਰੰਥ ਯਹ ਜਸ ਰਸ ॥*

ਅਰਥਾਤ 1938 ਸੰਮਤ (1881 ਈਸਵੀ) ਦੇ ਭਾਦਰੋਂ ਮਹੀਨੇ, ਦਿਨ ਬੁੱਧਵਾਰ ਅਤੇ ਨਾਨਕ ਸ਼ਾਹੀ ਸੰਮਤ 412 (1881 ਈਸਵੀ) ਵਿਚ ਇਹ ਪੁਸਤਕ ਤਿਆਰ ਹੋਈ ਸੀ। 1881 ਈਸਵੀ ਵਿਚ ਪੁਸਤਕ ਤਿਆਰ ਹੋ ਜਾਣ ਉਪਰੰਤ ਉਹ ਕਿਹੜੇ ਕਾਰਨ ਸਨ ਜਿਨ੍ਹਾਂ ਕਰ ਕੇ ਪੁਸਤਕ 1939 ਈਸਵੀ ਨੂੰ ਛਪੀ ਅਰਥਾਤ 58 ਸਾਲਾਂ ਮਗਰੋਂ ਛਪੀ। ਇਸ ਗੱਲ ਬਾਰੇ ਲੇਖਕ ਨੇ ਕੋਈ ਜ਼ਿਕਰ ਨਹੀਂ ਕੀਤਾ।

## ਸੰਪਾਦਨਾ ਲਈ ਪ੍ਰਾਪਤ ਕਾਪੀ

ਇਸ ਪੁਸਤਕ ਦੀ ਸੰਪਾਦਨਾ ਲਈ ਅਸੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਲਾਇਬ੍ਰੇਰੀ ਦੀ ਪ੍ਰਤੀ ਨੰਬਰ 2512—092 ਗੋ 740 ਸੁ-ਸ੍ਰੀ (40934) ਦੀ ਵਰਤੋਂ ਕੀਤੀ ਹੈ। ਪੰਜਾਬੀ ਦੀਆਂ ਹੱਥ-ਲਿਖਤਾਂ (ਹੱਥ ਲਿਖਤ ਸਾਹਿਤ) ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਭਾਸ਼ਾ ਵਿਭਾਗ ਪਟਿਆਲਾ ਦੁਆਰਾ ਪ੍ਰਕਾਸ਼ਤ ਸੂਚੀਆਂ ਵਿਚ ਜਾਂ ਤਾਂ ਇਸ ਪੁਸਤਕ ਦੇ ਹੱਥ-ਲਿਖਤ ਖਰੜੇ ਦਾ ਜ਼ਿਕਰ ਹੀ ਨਹੀਂ ਅਤੇ ਜੇ ਹੈ ਤਾਂ ਉਸ ਨੂੰ ਅਧੂਰੇ ਰੂਪ ਵਿਚ ਦੱਸਿਆ ਗਿਆ ਹੈ। ਖਰੜਿਆਂ ਵਿਚ ਜ਼ਿਆਦਾਤਰ ਪੂਰਬਾਰਧ ਦਾ ਜ਼ਿਕਰ ਹੈ। ਇਹ ਪੂਰਬਾਰਧ ਵੀ ਗੁਰੂ ਪਦ ਪ੍ਰੇਮ ਪ੍ਰਕਾਸ਼ ਪਾਤਸ਼ਾਹੀ ਪਹਿਲੀ ਨਾਲ ਸੰਬੰਧਿਤ ਹੈ। ਇਸ ਲਈ ਅਸੀ ਹੋਰ ਕਿਸੇ ਖਰੜੇ ਤੋਂ ਸਹਾਇਤਾ ਲੈਣ ਦਾ ਉਪਰਾਲਾ ਨਹੀਂ ਕੀਤਾ। ਦੂਸਰਾ ਵੱਡਾ ਕਾਰਨ ਇਹ ਵੀ ਹੈ ਕਿ ਇਸ ਛਾਪੇ ਵਾਲੀ ਕਾਪੀ ਦੇ ਪ੍ਰਿਸ਼ਿਸ਼ਟ ਵਿਚ ਸੋਧਾਈ ਕੀਤੀ ਹੋਈ ਮਿਲਦੀ ਹੈ। ਇਸ ਲਈ ਵੀ ਪਾਠ-ਅੰਤਰ ਦੇ ਭੇਦ ਹੋਣ ਦੀ ਸੰਭਾਵਨਾ ਨਹੀ ਹੈ। ਇਹ ਪੱਥਰ ਦਾ ਛਾਪਾ ਜੁੜਵਾਂ ਹੈ। ਪਹਿਲਾਂ ਇਸ ਦਾ ਪੱਦ ਛੇਦ ਕਰ ਕੇ ਫਿਰ ਇਸ ਦਾ ਵਿਸਤ੍ਰਿਤ ਅਧਿਐਨ ਕੀਤਾ ਹੈ।

ਲੇਖਕ ਦੇ ਆਪਣੇ ਕਹਿਣ ਅਨੁਸਾਰ ਉਸ ਨੇ ਗੁਰੂ ਜੀ ਦੇ ਜੀਵਨ ਸਮਾਚਾਰਾਂ ਨਾਲ ਸੰਬੰਧਿਤ ਸਾਰੇ ਗ੍ਰੰਥਾਂ ਦਾ ਮੁਤਾਲਿਆ ਕੀਤਾ ਹੈ ਅਤੇ ਸਾਰੇ ਗ੍ਰੰਥਾਂ ਦਾ ਸਾਰ ਰੂਪ ਦੇਣ ਦਾ ਯਤਨ ਕੀਤਾ ਹੈ। ਲੇਖਕ ਨੇ ਜਿਨ੍ਹਾਂ ਗੁਰਬਿਲਾਸਾਂ ਜਾਂ ਹੋਰ ਪੁਸਤਕਾਂ ਤੋਂ ਲਾਭ ਉਠਾਇਆ ਹੈ। ਇਕ ਸੁਹਿਰਦ ਸਾਹਿਤਕਾਰ ਵਾਂਗ ਉਨ੍ਹਾਂ ਸਭ ਦਾ ਵੇਰਵਾ ਉਨ੍ਹਾਂ ਦੇ ਰਚਨਾ-ਕਾਲ ਸਹਿਤ ਦਿੱਤਾ ਹੈ।

ਇਹ ਗੱਲ ਲੇਖਕ ਦੇ ਹੱਕ ਵਿਚ ਜਾਂਦੀ ਹੈ ਕਿ ਉਸ ਨੇ ਕੁਝ ਵੀ ਛੁਪਾ ਕੇ ਨਹੀਂ ਰਖਿਆ —ਜਿਵੇਂ :

ਚੌ: ॥ 1. *ਸੈਨਾ ਸਿੰਘ ਕਹੀ ਗੁਰ ਸੋਭਾ ॥*
*ਸਤਰਹ ਸਤ ਅਠ ਸਠ ਓਭਾ ॥*
2. *ਮਨੀ ਸਿੰਘ ਹੂੰ ਗ੍ਰੰਥ ਬਨਾਯੋ ॥*
*ਗੁਰ ਬਿਲਾਸ ਅਤਿ ਅਨੁਪਮ ਗਾਯੋ ॥*
3. *ਕਹੀ ਕੇਸਰਾ ਸਿੰਘ ਛਿਬ੍ਰ ਮਤ ॥*
*ਅਠਾਰਹੁ ਸਤ ਪਚਿਸ ਸੰਮਤ ॥*
4. *ਸ੍ਰੀ ਬਾਬਾ ਸਰੂਪ ਸਸਿ ਸਵਾਮੀ ॥*
*ਅਮਰ ਅੰਸ ਜਗ ਜੋਤਨ ਮਾਮੀ ॥*
*ਸਤਕ ਅਠਾਰਹ ਅਰ ਇਕਤੀਸਾ ॥*
*ਗੁਰ ਮਹਿਮਾ ਪ੍ਰਕਾਸ ਜਗਦੀਸਾ ॥*
5. *ਭਾਈ ਸੁਖਾ ਸਿੰਘ ਬਨਾਯੋ ॥*
*ਗੁਰ ਬਿਲਾਸ ਅਤਿ ਪ੍ਰੇਮ ਬਢਾਯੋ ॥*
*ਅਠਾਰਹ ਸਤ ਚੋਵਨ ਪਿਖਾ ॥*
*ਗੁਰ ਬਿਲਾਸ ਬਰਨਯੋ ਜਸ ਸਿਖਾ ॥*
6. *ਉਨਿਸ ਸਤ ਪੂਰੇ ਭਏ ਸ੍ਰੀ ਸੰਤੋਖ ਮ੍ਰਿਗੇਸ*
*ਸੀ ਸੂਰਜ ਪ੍ਰਕਾਸ਼ ਕਿਅ ਅਦਭੁਦ ਗ੍ਰੰਥ ਬਿਸੇਸ ॥*
7. *ਭਾਈ ਗਿਆਨ ਸਿੰਘ ਸੁਖਦਾਨਾ ॥*
*ਜਿਨ ਗੁਰ ਜਸ ਕਿਆ ਕੰਠ ਮਹਾਨਾ ॥*

...... ...... ......

ਅਰਥਾਤ ਸੰਮਤ 1708 ਵਿਚ (1711 ਈ.) ਕਵੀ ਸੈਨਾਪਤੀ ਨੇ 'ਗੁਰ ਸੋਭਾ' ਦੀ ਰਚਨਾ ਕੀਤੀ (ਇਹ ਪੁਸਤਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਛਪ ਚੁੱਕੀ ਹੈ) ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮੇ ਦੀ ਰਚਨਾ ਮਿਤੀ ਸੰਮਤ 1825 ਬਿਕ੍ਰਮੀ (1768 ਈ.) ਹੈ। ਇਹ ਵੀ ਪੰਜਾਬ ਯੂਨੀਵਰਸਿਟੀ, ਪੰਜਾਬੀ ਵਿਭਾਗ ਦੁਆਰਾ 'ਪਰਖ' ਦੇ ਅੰਕ ਦੇ ਰੂਪ ਵਜੋਂ ਡਾ. ਸੁਰਿੰਦਰ ਸਿੰਘ ਕੋਹਲੀ ਜੀ ਦੀ ਸੰਪਾਦਨਾ ਹੇਠ ਛੱਪ ਚੁੱਕੀ ਪੁਸਤਕ ਹੈ। ਬਾਬਾ ਸਰੂਪ ਦਾਸ ਭੱਲਾ ਦੀ ਰਚਨਾ 'ਮਹਿਮਾ ਪ੍ਰਕਾਸ਼' ਦੀ ਰਚਨਾ ਮਿਤੀ 1831 ਸੰਮਤ (1774 ਈ.) ਹੈ। ਇਸੇ ਤਰ੍ਹਾਂ ਭਾਈ ਸੁੱਖਾ ਸਿੰਘ ਦੁਆਰਾ ਰਚਿਤ ਗੁਰਬਿਲਾਸ ਦੀ ਰਚਨਾ ਮਿਤੀ ਸੰਮਤ 1854 (1797 ਈ.) ਹੈ ਅਤੇ ਭਾਈ ਸੰਤੋਖ ਸਿੰਘ ਦੀ ਰਚਨਾ ਦਾ ਕਾਲ ਸੰਮਤ 1900 (1843 ਈਸਵੀ) ਹੈ।

ਉਪਰੋਕਤ ਸਾਰੀਆਂ ਰਚਨਾਵਾਂ ਦਾ ਅਧਿਐਨ ਸੁਮੇਰ ਸਿੰਘ ਜੀ ਨੇ ਕੀਤਾ ਸੀ ਅਤੇ ਫਿਰ ਉਨ੍ਹਾਂ ਨੇ ਇਸ ਰਚਨਾ ਲਈ ਇਨ੍ਹਾਂ ਪੁਸਤਕਾਂ ਨੂੰ ਅਧਾਰ ਬਣਾਇਆ ਸੀ। ਇਸ ਦ੍ਰਿਸ਼ਟੀ ਤੋਂ ਵੀ ਇਸ ਰਚਨਾ ਦੀ ਪ੍ਰਮਾਣਿਕਤਾ ਸਿੱਧ ਹੋ ਜਾਂਦੀ ਹੈ।

## ਰਚਨਾ ਦੀ ਬਣਤਰ ਵਿਧੀ

ਪੁਸਤਕ ਦੀ ਰਚਨਾ-ਪ੍ਰਕ੍ਰਿਆ ਇਸ ਤੋਂ ਪਹਿਲੀਆਂ ਰਚਨਾਵਾਂ ਨਾਲੋਂ ਵੱਖਰੀ ਕਿਸਮ ਦੀ ਹੈ। ਸ਼ਾਇਦ ਇਹ ਪਹਿਲੀ ਪੁਸਤਕ ਹੈ ਜਿਸ ਵਿਚ ਮੰਗਲਾਚਰਣ ਤੋਂ ਬਾਅਦ ਭੂਮਿਕਾ ਲਿਖੀ ਗਈ ਹੈ ਅਤੇ ਇਸ ਮੰਤਵ ਲਈ ਲੇਖਕ ਸੁਚੇਤ ਰੂਪ ਵਿਚ ਲਿਖਦਾ ਹੈ :

*ਪੁਨ ਭੂਮਿਕਾ ਸੁ ਲਘੁ ਲਿਖ ਲਈ ॥*
*ਸ੍ਰੀ ਗੁਰਬਰ ਉਪਮਾ ਨਿਤ ਨਈ ॥* *(ਪੰਨਾ—2)*

ਲੇਖਕ ਕੇਵਲ ਭੂਮਿਕਾ ਪ੍ਰਤੀ ਹੀ ਸੁਚੇਤ ਨਹੀਂ ਸਗੋਂ ਉਹ ਰਚਨਾ ਦੇ ਉਦੇਸ਼ ਬਾਰੇ ਵੀ ਚੇਤੰਨ ਰੂਪ ਵਿੱਚ ਜਾਣਕਾਰੀ ਦਿੰਦਾ ਹੈ। ਉਸ ਦਾ ਕਹਿਣਾ ਹੈ ਕਿ ਉਸ ਨੇ ਇਹ ਰਚਨਾ ਕੇਵਲ ਸੁਹਜ-ਸਵਾਦ ਅਥਵਾ ਮਨੋਰੰਜਨ ਪ੍ਰਾਪਤ ਕਰਨ ਲਈ ਨਹੀਂ ਕੀਤੀ ਸਗੋਂ ਖ਼ਾਲਸਾ ਪੰਥ ਦੀ ਅਗਵਾਈ ਲਈ ਕੀਤੀ ਹੈ ਜਿਵੇਂ :

*ਗੁਰਸਿੱਖੀ ਗੁਰਮੁਖ ਧਰਮ ਗੁਰਗਾਦੀ ਕੀ ਰੀਤ*
*ਗੁਰੂ ਗ੍ਰੰਥ ਗੁਰੂ ਭੂਪਤਾਸੋ ਖਾਲਸਾ ਸੁਪ੍ਰੀਤ ॥*
*ਚੌ: ॥ ਤਿਨ ਕੇ ਹਿਤ ਯਹ ਗ੍ਰੰਥ ਸੁਹਾਯੋ ॥*
*ਨਾਹਿ ਪ੍ਰਮਾਦਿਨ ਹੇਤ ਬਨਾਯੋ ॥* *(ਪੰਨਾ—4)*

ਭੂਮਿਕਾ ਵਿਚ ਲੇਖਕ ਨੇ ਆਪਣੀ ਰਚਨਾ ਦੇ ਮੂਲ ਪ੍ਰੇਰਨਾ ਸ੍ਰੋਤ ਬਾਰੇ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਉਸ ਨੇ ਸਾਰੇ ਗ੍ਰੰਥਾਂ ਦੇ ਅਧਿਐਨ ਉਪਰੰਤ ਆਪਣੇ ਨਿੱਜ-ਅਨੁਭਵ ਨਾਲ ਗੁਰੂ-ਜਸ ਦੀ ਰਚਨਾ ਕੀਤੀ ਹੈ ਜਿਵੇਂ :

*ਬਰਨਹੁ ਸ੍ਰੀ ਸਤ ਗੁਰ ਗੁਨ ਗਾਥਾ ॥*
*ਹੇਰ ਅਨੇਕ ਗ੍ਰੰਥ ਮਤਿ ਗਾਥਾ ॥*
*ਨਿਜ ਅਨੁਭਵ ਕਛੁ ਪ੍ਰਗਟ ਪ੍ਰਮਾਨਕ ॥*
*ਕਹਿਹੋ ਕ੍ਰਿਪਾ ਦ੍ਰਿਸ ਗੁਰ ਨਾਨਕ ॥* *(ਪੰਨਾ—4)*

ਕਥਾ ਪ੍ਰਬੰਧ ਦੇ ਅਰੰਭ ਵਿੱਚ ਲੇਖਕ ਨੇ ਜਾਣਕਾਰੀ ਦਿੱਤੀ ਹੈ ਕਿ ਸਾਹਿਬ ਸਿੰਘ ਜੀ. ਭਾਈ ਰਾਮ ਕੁਇਰ ਅਥਵਾ ਗੁਰਬਖ਼ਸ਼ ਸਿੰਘ ਪਾਸ ਰਮਦਾਸ ਜਾਂਦੇ ਹਨ। ਭਾਈ ਰਾਮ ਕੁਇਰ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਨਜ਼ਦੀਕੀ ਸਾਥੀ ਸਨ। ਆਪ ਬਾਬਾ ਬੁੱਢਾ ਜੀ ਦੇ ਖ਼ਾਨਦਾਨ ਵਿੱਚੋਂ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ। ਸਾਹਿਬ ਸਿੰਘ ਸੰਗਤ ਨਾਲ ਸੰਮਤ 1791 ਵਿਚ ਰਮਦਾਸ (ਨੇੜੇ ਡੇਰਾ ਬਾਬਾ ਨਾਨਕ) ਜਾਂਦਾ ਹੈ ਅਤੇ ਜਿਸ ਤਰ੍ਹਾਂ ਭਾਈ ਰਾਮ ਕੁਇਰ ਜੀ ਉਸ ਨੂੰ ਗੁਰੂ ਜੀ ਦੇ ਜੀਵਨ ਸਮਾਚਾਰ ਸੁਣਾਉਂਦੇ ਹਨ ਉਸੇ ਤਰ੍ਹਾਂ ਲਿਖਦਾ ਜਾਂਦਾ ਹੈ।

*ਸੰਮਤ ਸਤ੍ਰਹ ਸੈ ਅਧਿਕ ਇਕਯਾਨਬੇ ਮਹਾਨ ॥*
*ਦੁਤੀਆ ਮਾਸ ਬਿਸਾਖ ਬਰ ਗੁਰਦਿਨ ਗੁਨਗੁਨ ਗਾਨ ॥*
*ਚੌ:॥ ਸਭਹੀ ਜੁਰਿ ਰਮਦਾਸਹਿ ਆਏ ॥*

*ਉਰ ਅਭਿਲਾਖਨ ਲਾਖਨ ਪਾਏ ॥*
*ਰਾਮ ਕੌਰ ਆਸ੍ਰਮ ਸੁਖ ਸਾਨਾ ॥*
*ਸਹਜ ਬੈਰ ਜਹ ਪਸੁ ਨ ਭੁਲਾਨਾ ॥*

*(ਪੰਨਾ—5)*

ਭਾਈ ਰਾਮ ਕੁਇਰ ਜੀ ਦਾ ਜੀਵਨ-ਕਾਲ ਸੰਮਤ ਬਿ. 1729 ਤੋਂ 1818 ਬਿ. ਤਕ ਦਾ ਹੈ ਅਰਥਾਤ 1672 ਈਸਵੀ ਤੋਂ 1761 ਈਸਵੀ ਤਕ ਦਾ ਇਸ ਹਿਸਾਬ ਨਾਲ ਗੁਰਬਖਸ਼ ਸਿੰਘ ਜੀ (ਭਾਈ ਰਾਮ ਕੁਇਰ) ਜਿਸ ਨੂੰ ਲੇਖਕ ਨੇ ਕਈ ਥਾਵਾਂ ਤੇ ਰਾਮ ਕੌਰ ਹੀ ਲਿਖਿਆ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਤਕ ਉਨ੍ਹਾਂ ਦੇ ਨਾਲ ਰਹੇ ਪ੍ਰਤੀਤ ਹੁੰਦੇ ਹਨ। ਇਸ ਗੱਲ ਦੀ ਪੁਸ਼ਟੀ ਲੇਖਕ ਨੇ ਇਸ ਪੁਸਤਕ ਵਿਚ ਇਕ ਵਾਰ ਫਿਰ ਕੀਤੀ ਹੈ ਅਤੇ ਦੱਸਿਆ ਹੈ ਕਿ ਭਾਈ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਰਮਦਾਸ ਤੋਂ ਸ੍ਰੀ ਦਮਦਮਾ ਸਾਹਿਬ ਮਿਲਣ ਲਈ ਆਉਂਦੇ ਹਨ। ਇਸ ਤੋਂ ਇਹ ਵੀ ਪ੍ਰਗਟ ਹੁੰਦਾ ਹੈ ਕਿ ਦਮਦਮਾ ਸਾਹਿਬ ਤੋਂ ਤੁਰਨ ਸਮੇਂ ਤੱਕ ਦੇ ਹਾਲਾਤ ਭਾਈ ਸਾਹਿਬ ਰਾਮ ਕੁਇਰ ਨੇ ਅੱਖੀਂ ਵੇਖੇ ਜਾਂ ਗੁਰੂ ਜੀ ਤੋਂ ਸੁਣੇ ਸਨ। ਸ੍ਰੀ ਦਮਦਮਾ ਸਾਹਿਬ ਤੋਂ ਗੁਰੂ ਜੀ ਨੂੰ ਦੇਖਣ ਲਈ ਚਲਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਦੇ ਗੁਰੂ ਜੀ ਨਾਲ ਇਸ ਮਿਲਾਪ ਬਾਰੇ ਲੇਖਕ ਲਿਖਦਾ ਹੈ :

*ਪੁਨ ਰਮਦਾਸ ਪੁਰੇ ਤੇ ਆਏ ਰਾਮ ਕੌਰ ਬਡ ਗਯਾਨੀ ॥*
*ਰਹੈ ਨਿਕਟ ਸ੍ਰੀ ਗੁਰੂ ਸਤਗੁਰ ਕੇ ਸਖਾ ਅਨਨਯ ਅਮਾਨੀ ॥*

*(ਪੰਨਾ—500, ਸਾਖੀ 61)*

ਇਸ ਸਾਖੀ ਵਿਚ ਬਾਬਾ ਸੁਮੇਰ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਭਾਈ ਮਨੀ ਸਿੰਘ ਜੀ ਵੀ ਦਮਦਮੇ ਸਾਹਿਬ, ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਂਦੇ ਹਨ :

*ਮਨੀ ਸਿੰਘ ਸ੍ਰੀ ਅੰਮ੍ਰਿਤਸਰ ਤੇ ਸਭ ਸਮਾਜ ਲੈ ਆਏ ॥*
*ਪਰੇ ਚਰਨ ਅਘ ਹਰਨ ਗੁਰੂ ਕੇ ਮਨ ਬਾਂਛਤ ਫਲ ਪਾਏ ॥ (ਪੰਨਾ—500)*

ਪਰ ਲੇਖਕ ਨੇ ਇਸ ਗੱਲ ਬਾਰੇ ਕੋਈ ਸੰਕੇਤ ਨਹੀਂ ਦਿੱਤਾ ਕਿ ਸਾਹਿਬ ਸਿੰਘ ਦੀ ਕਿਸ ਲਿਖਤ ਵਿਚੋਂ ਇਹ ਪ੍ਰਸੰਗ ਲੈ ਕੇ ਲਿਖੇ ਹਨ। ਸਾਹਿਬ ਸਿੰਘ ਦੁਆਰਾ ਰਚਿਤ ਮੰਨੀ ਜਾਂਦੀ ਪੁਸਤਕ 'ਸੌ ਸਾਖੀ' ਦੀ ਪਹਿਲੀ ਸਾਖੀ ਦੀਆਂ ਨਿਮਨ-ਲਿਖਤ ਕਾਵਿ-ਪੰਕਤੀਆਂ ਵਿਚੋਂ ਵੀ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਾਹਿਬ ਸਿੰਘ 1791 ਬਿਕਰਮੀ ਸੰਮਤ ਵਿਚ ਰਾਮ ਕੁਇਰ ਜੀ ਕੋਲ ਜ਼ਰੂਰ ਗਏ ਸਨ ਤਾਂ ਹੀ ਉਨ੍ਹਾਂ ਨੇ ਇਸ ਰਚਨਾ ਦੀ ਪਹਿਲੀ ਸਾਖੀ ਵਿਚ ਰਚਨਾ ਦਾ ਸਮਾਂ 1791 ਸੰਮਤ ਦਿੱਤਾ ਹੈ ਜਿਵੇਂ :

*ਸੰਬਤ ਵਿਕ੍ਰਮ ਭੂਪਤੀ ਸਤਾਰਾ ਸਤ ਨੌ ਏਕ ॥*
*ਮਾਹਿ ਵੈਸਾਖੀ ਵਾਹਗੁਰੂ ਮਲਕੀ ਦੁਤੀਆ ਭੇਕ ॥*
*ਦਾਸ ਸੰਗਤਿ ਮਾਹਿ ਸਿਖਾ ਕਰਿਓ ਬਿਬੇਕ ॥*
*ਇਹ ਲਿਖਾਰੀ ਗੁਰੂ ਹਿਤ ਸਾਖੀ ਲਿਖੇ ਅਨੇਕ ॥*

ਸਾਹਿਬ ਸਿੰਘ ਦੇ ਜੀਵਨ-ਕਾਲ ਬਾਰੇ 'ਸੌ ਸਾਖੀ' ਦੇ ਸੰਪਾਦਕ ਗੁਰਬਚਨ ਸਿੰਘ ਨਈਅਰ ਨੇ ਵੀ ਕੁਝ ਨਹੀਂ ਲਿਖਿਆ। ਸੰਭਵ ਹੈ ਕਿ ਬਾਬਾ ਸੁਮੇਰ ਸਿੰਘ ਜੀ ਨੂੰ ਵੀ ਸਾਹਿਬ ਸਿੰਘ ਦੇ ਜੀਵਨ-ਕਾਲ ਬਾਰੇ ਇਸ ਤੋਂ ਵੱਧ ਕੁਝ ਪਤਾ ਨਾ ਹੋਵੇ ਕਿ ਉਹ ਗੁਰਬਖਸ਼ ਸਿੰਘ ਜੀ

ਨੂੰ 1791 ਸੰਮਤ ਵਿਚ ਰਮਦਾਸ ਮਿਲੇ ਸਨ ਅਤੇ ਪੋਥੀ ਦੀ ਰਚਨਾ ਕੀਤੀ ਸੀ। ਇਸ ਰਚਨਾ ਗੁਰਪਦ ਪ੍ਰੇਮ ਪਦ ਪ੍ਰਕਾਸ਼ ਵਿੱਚ ਵੀ ਸੌ ਸਾਖੀ ਵਾਲੀਆਂ ਕਈ ਭਵਿੱਖਵਾਚੀ ਸਾਖੀਆਂ ਨੂੰ ਬਦਲਵੇਂ ਰੂਪ ਵਿਚ ਅੰਕਿਤ ਕੀਤਾ ਗਿਆ ਹੈ। ਇਹ ਵੀ ਹੋ ਸਕਦਾ ਹੈ ਕਿ ਸੁਮੇਰ ਸਿੰਘ ਦੇ ਸਾਹਮਣੇ ਇਹ ਪੁਸਤਕ ਗੁਰ ਰਤਨ ਮਾਲ (ਸੌ ਸਾਖੀ) ਹੋਵੇ ਜਿਸ ਦੇ ਆਧਾਰ ਤੇ ਉਸ ਨੇ ਆਪਣੀ ਰਚਨਾ ਦਾ ਪ੍ਰੇਰਨਾ ਸਰੋਤ ਨੀਯਤ ਕਰ ਲਿਆ ਹੋਵੇ ਅਤੇ 1791 ਬਿਕਰਮੀ ਸੰਮਤ ਵਿੱਚ ਸਾਹਿਬ ਸਿੰਘ ਨੂੰ ਰਾਮ ਕੁਇਰ ਜੀ ਨਾਲ ਰਮਦਾਸ ਮਿਲਾ ਕੇ ਆਪਣੀ ਰਚਨਾ ਦਾ ਆਧਾਰ ਕਾਇਮ ਕਰ ਲਿਆ ਹੋਵੇ।

ਸੁਮੇਰ ਸਿੰਘ ਨੇ ਆਪਣੀ ਰਚਨਾ ਨੂੰ ਹੋਰ ਪ੍ਰਮਾਣਿਕ ਤੇ ਨਿਆਏ ਯੁਕਤ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਤੇ ਬੈਠਣ ਤੋਂ ਪਹਿਲਾਂ ਦੇ ਜੀਵਨ ਨੂੰ 'ਸ੍ਰੀ ਮੁਖ ਵਾਕ ਪਾਤਸ਼ਾਹੀ 10' ਦੇ ਸਿਰਲੇਖ ਅਧੀਨ 'ਬਚਿੱਤਰ ਨਾਟਕ' ਤੇ ਆਧਾਰਿਤ ਕਰ ਕੇ ਬਿਆਨ ਕਰ ਦਿੱਤਾ ਹੈ ਜਿਵੇਂ :

*ਅਬ ਮੈ ਆਪਨੀ ਕਥਾ ਬਖਾਨੋ ॥*
*ਤਪ ਸਾਧਤ ਜਿਹਿ ਬਿਧਿ ਮੁਹਿ ਆਨੋ ॥*
*ਹੇਮ ਕੁੰਟ ਪਰਬਤ ਹੈ ਜਹਾਂ ॥*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥*

ਅਤੇ ਇਸ ਮੁਢਲੇ ਜੀਵਨ ਦੇ ਅੰਤਲੇ ਸ਼ਬਦ ਇਸ ਤਰ੍ਹਾਂ ਅੰਕਿਤ ਹਨ :

*ਜਨਮ ਮਰਨ ਪ੍ਰਭ ਮੁਝ ਕਹਤ ਹੈ ॥*
*ਜੋ ਨ ਤੱਤਵ ਗੁਰ ਭੇਵ ਲਹਤੁ ਹੈ ॥*
*ਹਰਿ ਹਰਿ ਜਨਮਤ ਦਰਸਾਈ ॥*
*ਸਭਹੀ ਸੁਗਮ ਰੀਤ ਸਮਝਾਈ ॥*

ਇਸ ਉਪਰੰਤ ਰਾਮ ਕੁਇਰ ਜੀ ਦੁਆਰਾ ਇਕ ਦੋਹਿਰੇ ਵਿਚ ਇਸ ਤਰ੍ਹਾਂ ਦਰਸਾਇਆ ਹੈ :

*ਦੋਹਰਾ॥ ਬਾਲ ਚਰਿਤਰ ਗੁਰ ਕੇ ਜਿਤੇ ਤੇ ਹਮ ਨਿਰਖੇ ਨਾਹਿ ॥*
*ਰਾਜ ਚਰਿਤ ਬਰਨਨ ਕਰਤ ਨਿਜ ਮਤਿ ਮਿਤ੍ਰ ਤੁਮ ਮਾਹਿ ॥*

*(ਪੰਨਾ—11)*

ਇਸ ਉਪਰੰਤ 'ਗੁਰਗਾਦੀ ਮੰਗਲਾਤਮਕ' ਸਿਰਲੇਖ ਅਧੀਨ ਰਚਨਾ ਦੇ ਅਗਲੇ ਭਾਗ ਦਾ ਅਰੰਭ ਕਰ ਦਿੱਤਾ ਗਿਆ ਹੈ।

ਇਕ ਸੁਚੇਤ ਸਾਹਿਤਕਾਰ ਵਾਂਗ ਲੇਖਕ ਇਸ ਰਚਨਾ ਦੇ ਅੰਤ ਉਪਰ ਰਚਨਾ ਦੀਆਂ ਸੰਪੂਰਨ ਵਿਧੀ ਵਿਧਾਨਾਂ, ਅਧਿਆਵਾਂ ਅਤੇ ਸਾਖੀਆਂ ਦੀ ਗਿਣਤੀ ਇਸ ਤਰ੍ਹਾਂ ਦਿੱਤੀ ਹੈ। ਜੁਮਿਲਾ ਸਭ ਸਾਖੀ ਪੂਰਬਾਰਧ ਉਤਰਾਰਧ ਕੀ। ਸਿਰਲੇਖ ਅਧੀਨ ਸਾਖੀ 59 ਵਿੱਚ ਦਿੱਤੀ ਹੈ :

*"ਇਤਿ ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼ ਸ੍ਰੀ ਗੁਰ ਚਤੁਰਥ ਖੰਡਾਤਰ ਗਤਿ ਦਸਮ ਮੰਡਲ ਉਤਰਾਰਧੇ ਸ੍ਰੀ ਗੁਰੂ ਗੋਬਿੰਦ ਸਿੰਘ ਸਚਾ ਪਾਤਸ਼ਾਹ ਸਚ ਖੰਡ ਪ੍ਰਸਥਾਨ ਪ੍ਰਸੰਗ ਬਰਨਨਾਤਮਕ ਦਸਮ ਮੰਡਲ ਸਮਾਪਤ ॥ ਬਿਯਾਲਸਵੀ ਪ੍ਰਾਂਤ ॥42॥ ਗ੍ਰੰਥ ਸਮਾਪਤ ਮਸਤ ਸਭੰਭੂਯਾਤ ਸਤਿ ਸ੍ਰੀ ਅਕਾਲ ਗੁਰ ਬਰ ਅਕਾਲ ॥51 ਭਾਂਤ*

*ਸਮਗਰ ਦਸਮ ਮੰਡਲ ਹੈ॥ ਸ੍ਰੀ ਵਾਹਗੁਰੂ ਮੁਖ ਕਰ ਉਚਾਰ ॥ ਸੰ: ਨਾ : 412॥*
*ਭਾਦ੍ਰੋ ਸੁਧੀ 14 ਅਨੰਤ ਚੌਦੇਸ ਬੁਧਵਾਰ 12 ਘੜੀ ਦਿਨ ਚਢੇ ॥*

ਅਰਥਾਤ ਪਹਿਲੇ ਹਿੱਸੇ ਦੇ 9 ਅਧਿਆਵਾਂ ਵਿੱਚ ਅਤੇ ਦੂਸਰੇ ਹਿੱਸੇ ਦੇ 42 ਅਧਿਆਵਾਂ ਵਿਚ ਕੁੱਲ 396 ਸਾਖੀਆਂ ਅੰਕਿਤ ਕੀਤੀਆਂ ਹਨ।

## ਰਚਨਾ ਦੀ ਵਸਤੂ ਸਮੱਗਰੀ

ਰਚਨਾ ਦੇ ਅਰੰਭ ਵਿਚ ਲੇਖਕ ਨੇ ਗੁਰ ਜੀ ਦੇ ਗੁਰਗੱਦੀ ਤੇ ਬੈਠਣ ਦੇ ਦ੍ਰਿਸ਼ ਨੂੰ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ। ਉਪਰੰਤ ਇੱਕ ਸਾਖੀ ਵਿਚ ਦੱਸਿਆ ਹੈ ਕਿ ਗੁਰਗੱਦੀ ਤੇ ਬੈਠਣ ਤੋਂ ਬਾਅਦ ਚਾਰ ਗੁਰੂ ਬੰਸਾਂ ਦੇ ਵਾਰਸ ਅਰਥਾਤ ਬੇਦੀ, ਤ੍ਰਿਹਨ, ਭੱਲੇ ਅਤੇ ਸੋਢੀ ਗੁਰੂ ਜੀ ਦੀ ਪ੍ਰੀਖਿਆ ਲੈਣ ਲਈ ਆਏ। ਇਸ ਸਮੇਂ ਗੁਰੂ ਜੀ ਨੇ ਦੱਸਿਆ ਕਿ ਜਿਵੇਂ ਹੰਸ ਦੇ ਪੁੱਤਰ ਸਭ ਹੰਸ ਹੁੰਦੇ ਹਨ ਤਿਵੇਂ ਹੀ ਗੁਰੂ ਅੰਸ ਸਭ ਇੱਕ ਸਮਾਨ ਹੁੰਦੀ ਹੈ। ਗੁਰਗੱਦੀ ਤਾਂ ਇਕ ਆਤਮਿਕ ਸੰਬੰਧ ਹੈ।

3. ਤੀਸਰੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਦਾ ਪ੍ਰਸੰਗ ਵਰਣਨ ਕੀਤਾ ਹੈ। ਇਸ ਭਾਗ ਵਿੱਚ ਮਾਤਾ ਜੀਤੋ ਜੀ ਦੇ ਵਿਆਹ ਤੋਂ ਬਿਨਾਂ, ਚੋਰੀ ਪ੍ਰਗਟ ਕਰਨ, ਸੋਢੀ ਗੁਲਾਬ ਰਾਏ ਨੂੰ ਬਖਸ਼ਸ਼ ਕਰਨਾ, ਕੀਰਤਨੀਏ ਦੇ ਪਿਤਾ ਦੇ ਰਿੱਛ ਬਣ ਜਾਣ ਦੀ ਸਾਖੀ, ਕਾਬਲ ਦੇ ਮਸੰਦ ਨੂੰ ਤੰਬੂ ਬਣਾਉਣ ਦਾ ਆਦੇਸ਼ ਦੇਣ ਦੀ ਸਾਖੀ ਅਤੇ ਮਾਤਾ ਸੁੰਦਰੀ ਜੀ ਦੇ ਵਿਆਹ ਦਾ ਪ੍ਰਸੰਗ ਦਰਜ ਹੈ। ਇਸ ਸਾਰੇ ਭਾਗ ਨੂੰ 'ਰਾਜ ਸਾਜ' ਸਿਰਲੇਖ ਦਿੱਤਾ ਗਿਆ ਹੈ।

4. ਚੌਥੇ ਅਧਿਆਇ ਤੋਂ ਗੁਰੂ ਜੀ ਦੇ ਜੰਗਾਂ ਯੁੱਧਾਂ ਦਾ ਹਾਲ ਆਰੰਭ ਹੁੰਦਾ ਹੈ। ਅਸਾਮ ਦਾ ਰਾਜਾ ਰਤਨ ਰਾਇ ਜਿਸ ਦਾ ਜਨਮ ਗੁਰੂ ਤੇਗ ਬਹਾਦਰ ਜੀ ਦੇ ਵਰਦਾਨ ਨਾਲ ਹੋਇਆ ਸੀ ਗੁਰੂ ਜੀ ਦੇ ਦਰਸ਼ਨਾਂ ਲਈ ਆਨੰਦਪੁਰ ਆਉਂਦਾ ਹੈ। ਹੋਰ ਬਹੁਤ ਸਾਰੀਆਂ ਭੇਟਾਵਾਂ ਨਾਲ ਉਹ ਇੱਕ ਪਰਸਾਦੀ ਨਾਮੀ ਹਾਥੀ ਵੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਕਰਦਾ ਹੈ ਅਤੇ ਇਕ ਪੰਜ ਕਲਾਂ ਵਾਲਾ ਸ਼ਸਤਰ ਵੀ ਭੇਟ ਕਰਦਾ ਹੈ।

ਰਤਨ ਰਾਏ ਦੇ ਜਾਣ ਤੋਂ ਬਾਅਦ ਗੁਰੂ ਜੀ ਰਣਜੀਤ ਨਗਾਰਾ ਬਣਵਾਉਂਦੇ ਹਨ। ਇਸ ਨਗਾਰੇ ਦੀ ਗੂੰਜ ਨਾਲ ਪਹਾੜੀ ਰਾਜਿਆਂ ਦੇ ਦਿਲ ਕੰਬ ਜਾਂਦੇ ਹਨ। ਸਭ ਤੋਂ ਵਧੇਰੇ ਤਕਲੀਫ਼ ਕਹਿਲੂਰ ਦੇ ਰਾਜੇ ਭੀਮ ਚੰਦ ਨੂੰ ਹੁੰਦੀ ਹੈ। ਉਹ ਗੁਰੂ ਜੀ ਦੀ ਵਧਦੀ ਸ਼ਕਤੀ ਨੂੰ ਵੇਖ ਕੇ ਇਕ ਖਤਰਾ ਮਹਿਸੂਸ ਕਰਦਾ ਸੀ। ਉਹ ਆਪਣੇ ਮੰਤਰੀ ਪਰਮਾਨੰਦ ਪਰੋਹਤ ਨੂੰ ਗੁਰੂ ਜੀ ਪਾਸੋਂ ਪਰਸਾਦੀ ਹਾਥੀ ਮੰਗਣ ਲਈ ਭੇਜਦਾ ਹੈ। ਗੁਰੂ ਜੀ ਜਾਣੀ ਜਾਣ ਸਨ ਅਤੇ ਇਹ ਕਹਿ ਕੇ 'ਪੰਮੇ' ਨੂੰ ਮੋੜ ਦੇਂਦੇ ਹਨ ਕਿ ਗੁਰਸਿੱਖ ਨੇ ਭੇਟ ਕਰਨ ਵੇਲੇ ਕਿਹਾ ਸੀ ਕਿ ਇਹ ਹਾਥੀ ਕੇਵਲ ਗੁਰੂ ਜੀ ਦੀ ਸੇਵਾ ਲਈ ਹੀ ਭੇਂਟ ਕੀਤਾ ਹੈ। ਇਸ ਤੇ ਭੀਮ ਚੰਦ ਸੜਬਲ ਉਠਦਾ ਹੈ। ਫਿਰ ਉਹ ਆਪਣੇ ਕੋਤਵਾਲ ਨੂੰ ਭੇਜਦਾ ਹੈ। ਕੋਤਵਾਲ ਨੂੰ ਉਹ ਕਟੋਚੀਏ ਰਾਜੇ ਦੀ ਸਲਾਹ ਨਾਲ ਭੇਜਦਾ ਹੈ। ਫਿਰ ਉਹ ਪ੍ਰੋਹਤ ਪੰਮੇ ਅਤੇ 'ਜਸਵਾਰੀ' ਨੂੰ ਭੇਜਦਾ ਹੈ ਜਿਨ੍ਹਾਂ ਨੂੰ ਮੰਦ ਸ਼ਬਦ ਬੋਲਣ ਕਰ ਕੇ ਗੁਰੂ-ਦਰਬਾਰ ਵਿਚੋਂ ਕੱਢ ਦਿੱਤਾ ਜਾਂਦਾ ਹੈ। ਇਸ ਤੇ ਭੀਮ ਚੰਦ ਸੜ ਉਠਦਾ ਹੈ। ਉਹ ਗੁਰੂ ਜੀ ਨੂੰ ਇਕ ਪੱਤਰ ਵੀ ਭੇਜਦਾ ਹੈ। ਇਸੇ ਸਮੇਂ ਦੌਰਾਨ ਨਾਹਨ ਦੇ ਰਾਜਾ ਫਤੇ ਸ਼ਾਹ ਗੁਰੂ ਜੀ ਨੂੰ ਨਾਹਨ ਆ ਕੇ ਦਰਸ਼ਨ ਦੇਣ ਲਈ ਬਿਨੈ-ਪੱਤਰ ਭੇਜਦਾ ਹੈ ਜਿਵੇਂ :

*ਇਤਨੇ ਮੈਂ ਸ੍ਰੀ ਨਾਹਨ ਨੇਸ਼ ਸੁਨਤ ਸਤਗੁਰ ਸੋਭਾ ॥*
*ਦਰਸਹੁ ਕਿਮਿ ਪਦ ਕੰਜ ਪਰਮ ਪਰਮਲ ਮਨ ਲੋਭਾ ॥*
*ਭੇਜੀ ਬਿਨੈ ਬਨਾਇ ਪਾਤੀ ਭਲ ਭਾਂਤੀ ॥*
*ਲੈ ਸੋ ਧਾਵਨ ਪਹੁਚ ਹਜੂਰ ਮੈ ਕਹੀ ਸਭ ਭਾਂਤੀ ॥*

*(ਪੰਨਾ—45)*

ਇਸ ਅਧਿਆਇ ਦੇ ਅੰਤ ਵਿਚ ਗੁਰੂ ਜੀ ਪਾਉਂਟਾ ਸਾਹਿਬ ਲਈ ਚੱਲ ਪੈਂਦੇ ਹਨ।

5. ਪੰਜਵੇਂ ਅਧਿਆਇ ਵਿਚ ਗੁਰੂ ਜੀ ਜਮਨਾ ਨਦੀ ਦੇ ਕੰਢੇ ਪਾਉਂਟਾ ਸਾਹਿਬ ਪਹੁੰਚ ਜਾਂਦੇ ਹਨ। ਇਥੇ ਹੀ ਉਨ੍ਹਾਂ ਦਾ ਰਾਮ ਰਾਇ ਨਾਲ ਮੇਲ ਹੁੰਦਾ ਹੈ। ਇਸੇ ਅਧਿਆਇ ਵਿਚ ਪੀਰ ਬੁੱਧੂ ਸ਼ਾਹ ਅਤੇ ਫਤੇ ਸ਼ਾਹ ਨਾਲ ਭੇਂਟ ਹੁੰਦੀ ਹੈ। ਕਵੀ ਨੇ ਬੜੇ ਹੀ ਸੰਖੇਪ ਸ਼ਬਦਾਂ ਵਿਚ ਇਸ ਮੇਲ ਦਾ ਚਿੱਤਰ ਪੇਸ਼ ਕੀਤਾ ਹੈ।

*ਤੈ ਲੋ ਬੁਧੂ ਸਾਹਿਬ ਬਰ ਕਰਤ ਬੰਦਗੀ ਨਿਤ ॥*
*ਬੜੋ ਫਕੀਰ ਪਗਨ ਪਰਯੋ ਆਨ ਭਾਉ ਭਰ ਹਿਤ ॥*

ਫਤੇ ਸ਼ਾਹ ਦੇ ਮੇਲ ਬਾਰੇ ਲਿਖਿਆ ਹੈ :

*"ਫਤੇ ਸ਼ਾਹ ਮਾਨੀ ਗੁਰਬਾਨੀ ॥*
*ਸ੍ਰੀ ਸਤਗੁਰੂ ਕੀ ਅਕਥ ਕਹਾਨੀ ॥*

6. ਛੇਵੇਂ ਅਧਿਆਇ ਵਿਚ ਪਾਉਂਟਾ ਸਾਹਿਬ ਵਿਚ ਹੀ 'ਕ੍ਰਿਸ਼ਨ ਅਵਤਾਰ' ਦੀ ਰਚਨਾ ਬਾਰੇ ਹਾਲ ਬਿਆਨ ਕੀਤਾ ਹੈ। ਇੱਥੇ ਹੀ ਗੁਰੂ ਜੀ ਕਪਾਲ ਮੋਚਨ ਗਏ ਜਿਹੜਾ ਕਿ ਹਿੰਦੂਆਂ ਦਾ ਇਕ ਬਹੁਤ ਪੁਰਾਤਨ ਤੀਰਥ ਹੈ। ਇਸ ਅਧਿਆਇ ਵਿਚ ਰਾਮ ਰਾਇ ਦੀ ਪਹਿਲੀ ਪਤਨੀ ਦੇ ਮਨ੍ਹੂ ਮਾਜਰੇ ਪਿੰਡ ਜਾਣ ਦੀ ਸਾਖੀ ਵੀ ਦਰਜ਼ ਹੈ। ਰਾਮ ਰਾਇ ਜੀ ਦਾ ਦਿਹਾਂਤ ਹੋ ਜਾਂਦਾ ਹੈ। ਇਸ ਬਾਰੇ ਵੀ ਸਾਖੀ ਅੰਕਿਤ ਹੈ। ਇਸ ਮੌਤ ਵਿਚ ਰਾਮ ਰਾਏ ਦੇ ਮਸੰਦਾਂ ਦਾ ਹੱਥ ਸੀ। ਗੁਰੂ ਜੀ ਪਾਸ ਰਾਮ ਰਾਇ ਜੀ ਦੀ ਪਤਨੀ ਬਿਨੈ-ਪੱਤਰ ਭੇਜਦੀ ਹੈ ਕਿ ਮਸੰਦ ਹੰਕਾਰੀ ਹੋ ਗਏ ਹਨ। ਗੁਰੂ ਜੀ ਰਾਮ ਰਾਇ ਦੇ ਮਸੰਦਾਂ ਨੂੰ ਮੌਤ ਦੀ ਸਜ਼ਾ ਦੇਂਦੇ ਹਨ। ਗੁਰ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਹੋਰ ਕਈ ਗ੍ਰੰਥਾਂ ਵਿਚ ਇਹ ਪ੍ਰਸੰਗ ਨਹੀਂ ਮਿਲਦਾ।

7. ਸੱਤਵੇਂ ਅਧਿਆਇ ਦਾ ਵਸਤੂ-ਜਗਤ ਗੁਰੂ ਜੀ ਦੇ ਜੀਵਨ ਕਾਲ ਦੇ ਪ੍ਰਥਮ ਯੁੱਧ, 'ਭੰਗਾਣੀ ਦੇ ਯੁੱਧ' ਨਾਲ ਸੰਬੰਧਿਤ ਹੈ। ਇਸ ਯੁੱਧ ਦਾ ਹਾਲ ਲੇਖਕ ਨੇ ਬੜੇ ਵਿਸਤਾਰ ਨਾਲ ਬਿਆਨ ਕੀਤਾ ਹੈ। ਭੀਮ ਚੰਦ ਦੇ ਪੁੱਤਰ ਦਾ ਵਿਆਹ ਫਤੇ ਸ਼ਾਹ ਦੀ ਲੜਕੀ ਨਾਲ ਹੋਣਾ ਸੀ। ਇਸ ਮੌਕੇ ਦਾ ਨਜਾਇਜ਼ ਫ਼ਾਇਦਾ ਭੀਮ ਚੰਦ ਉਠਾਉਂਦਾ ਹੈ ਅਤੇ ਰਿਸ਼ਤੇਦਾਰੀ ਦੇ ਲਿਹਾਜ਼ ਕਾਰਨ ਫਤੇ ਸ਼ਾਹ ਬੇਵਸ ਹੋ ਜਾਂਦਾ ਹੈ। ਉਸ ਨੂੰ ਮਜ਼ਬੂਰਨ ਗੁਰੂ ਜੀ ਵਿਰੁੱਧ ਲੜਨਾ ਪੈਂਦਾ ਹੈ। ਇਸ ਲੜਾਈ ਵਿਚ ਗੁਰੂ ਜੀ ਦੀ ਭੂਆ ਮਾਤਾ 'ਬੀਰੋ' ਜੀ ਦੇ ਪੰਜੇ ਪੁੱਤਰ ਸੰਗੋ ਸ਼ਾਹ, ਗੁਲਾਬ ਚੰਦ, ਜੀਤ ਮੱਲ, ਗੰਗਾ ਰਾਮ ਅਤੇ ਮਾਹਰੀ ਚੰਦ ਬਹਾਦਰੀ ਨਾਲ ਲੜਦੇ ਹਨ। ਸੰਗੋ ਸ਼ਾਹ, ਤੇ ਜੀਤ ਮੱਲ ਜੀ ਇਸ ਲੜਾਈ ਵਿਚ ਸ਼ਹੀਦੀ ਪ੍ਰਾਪਤ ਕਰਦੇ ਹਨ। ਇਸੇ ਲੜਾਈ ਵਿਚ ਪੀਰ ਬੁੱਧੂ ਸ਼ਾਹ ਦੇ ਦੋ ਲੜਕੇ ਸ਼ਹੀਦ ਹੋ ਜਾਂਦੇ ਹਨ। ਜਿਵੇਂ :

*ਬੁਧੂ ਸ਼ਾਹ ਆਇ ਢਿਗ ਤੌਲੌਂ ਬੋਲਯੋ ਦੀਨ ਦਯਾਲਾ ॥*
*ਆਗਯਾ ਪਾਇ ਰਾਉਰੀ ਆਯੋ ਮੈਲੇ ਸੈਨ ਬਿਸਾਲਾ ॥*

*ਦਵੈ ਸੁਤ ਸਮਰ ਸ਼ਹੀਦ ਭਏ ਮਮ ਮਹਾਰਾਜ ਭ੍ਰਮ ਨਾਹੀ ॥*
*ਹੇਤ ਰਾਉਰੀ ਅਏ ਗਏ ਅਰ ਬਰ ਬਿਹਿਸ੍ਰ ਕੇ ਮਾਹੀ ॥*

*(ਪੰਨਾ—74)*

ਸੰਗੋ ਸ਼ਾਹ ਅਤੇ ਜੀਤ ਮੱਲ ਦੀ ਸ਼ਹੀਦੀ ਦਾ ਹਾਲ ਇਸ ਤਰ੍ਹਾਂ ਵਰਣਨ ਹੈ :

*ਸੰਗੋ ਸਾਹ ਜੀਤ ਮੱਲ ਮਰੈ ॥*
*ਸੁਨਤ ਸੋਕ ਮਾਤਾ ਜੀ ਕਰੈ ॥*

*(ਪੰਨਾ—74)*

ਇਸੇ ਲੜਾਈ ਵਿਚ ਪੰਜ ਸੌ ਉਦਾਸੀ ਅਤੇ ਪੰਜ ਸੌ ਪਠਾਣ ਜਿਹੜੇ ਗੁਰੂ ਜੀ ਨੇ ਪੀਰ ਬੁਧੂ ਸ਼ਾਹ ਦੇ ਕਹਿਣ ਤੇ ਨੌਕਰ ਰਖੇ ਸਨ ਭੱਜ ਜਾਂਦੇ ਹਨ। ਭੰਗਾਣੀ ਦਾ ਯੁੱਧ ਜਿੱਤ ਕੇ ਗੁਰੂ ਜੀ ਲਾਹਾ ਤੋਟਾ ਨਗਰ ਦੀ ਰਾਣੀ ਨੂੰ ਨਿਵਾਜ਼ਦੇ ਹੋਏ ਵਾਪਸ ਅਨੰਦਪੁਰ ਆ ਜਾਂਦੇ ਹਨ। ਇਸ ਲੜਾਈ ਦਾ ਇਤਿਹਾਸਕ ਮਹੱਤਵ ਵੀ ਕਾਫ਼ੀ ਹੈ। ਇਸ ਲੜਾਈ ਦੀ ਮਿਤੀ ਬਾਰੇ ਵਿਚਾਰ ਕਰਦਿਆਂ ਲੇਖਕ ਨੇ ਲਿਖਿਆ ਹੈ :

*ਸੰਮਤ ਸਤਰਹ ਸਤ ਚੌਤਾਲੀ ॥*
*ਕਥਾ ਪੁਨੀਤ ਜਗਤਮੈ ਚਾਲੀ ॥*

*(ਪੰਨਾ—78)*

ਇਸ ਯੁੱਧ ਦੇ 1744 ਸੰਮਤ (1687 ਈਸਵੀ) ਵਿਚ ਹੋਇਆ। ਪਰ ਗਿਆਨੀ ਸੋਹਣ ਸਿੰਘ ਸੀਤਲ ਨੇ ਇਸ ਯੁੱਧ ਦਾ ਸਮਾਂ ਅਠਾਹਰਾਂ ਵਿਸਾਖ 1743 ਸੰਮਤ ਅਥਵਾ 1686 ਈਸਵੀ ਦੱਸਿਆ ਹੈ।[1]

8. ਪੁਸਤਕ ਦੇ ਪੂਰਬਾਰਧ ਭਾਗ ਦੇ ਅਠਵੇਂ ਅਧਿਆਇ ਵਿੱਚ ਨਾਦੌਣ ਦੇ ਯੁੱਧ ਦਾ ਵਰਣਨ ਕੀਤਾ ਗਿਆ ਹੈ। ਇਸ ਅਧਿਆਇ ਵਿਚ ਤਿੰਨ ਸਾਖੀਆਂ ਹੋਰ ਵੀ ਹਨ। ਇਸ ਅਧਿਆਇ ਦੀ ਪਹਿਲੀ ਸਾਖੀ ਵਿੱਚ ਭੀਮ ਚੰਦ ਆਪਣੇ ਮੰਤਰੀ ਤੇ ਪ੍ਰੋਹਤ ਪਰਮਾ ਨੰਦ ਦੇ ਸਮਝਾਉਣ ਤੇ ਅਨੰਦਪੁਰ ਗੁਰੂ ਜੀ ਨਾਲ ਸੰਧੀ ਕਰਨ ਲਈ ਆਉਂਦਾ ਹੈ ਪਰ ਦਿਲ ਵਿਚ ਕਪਟ ਰਖਦਾ ਹੈ। ਜਿਵੇਂ :

*ਯਾਤੇ ਭਲੋ ਇਨਹਿ ਜੋ ਮਿਲਬੋ ਮੰਤ੍ਰ ਬਹੁ ਸਮਝਾਯੋ ॥*
*ਕਪਟ ਹ੍ਰਿਦੈ ਧਰ ਨੀਤ ਰੀਤ ਉਰ ਭੀਮ ਭੀਮ ਨ੍ਰਿਪ ਆਯੋ ॥*

*(ਪੰਨਾ—79)*

ਇਸ ਅਧਿਆਇ ਦੀ ਮਹੱਤਵਪੂਰਨ ਸਾਖੀ ਅਥਵਾ ਘਟਨਾ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਣਾ ਹੈ। ਮਾਤਾ ਸੁੰਦਰੀ ਜੀ ਦੀ ਕੁੱਖੋਂ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ 23 ਮਾਘ 1743 ਬਿ. ਨੂੰ ਹੋਇਆ। ਭੰਗਾਣੀ ਦੇ ਯੁੱਧ ਦੀ ਜਿੱਤ ਦੀ ਖੁਸ਼ੀ ਵਿਚ ਗੁਰੂ ਜੀ ਨੇ ਨਵ ਜਨਮੇ ਬਾਲਕ ਦਾ ਨਾਮ ਅਜੀਤ ਸਿੰਘ ਰੱਖਿਆ। ਇਤਿਹਾਸਕ ਦ੍ਰਿਸ਼ਟੀ ਤੋਂ ਇਸ ਸਮੇਂ ਔਰੰਗਜ਼ੇਬ ਦੱਖਣ ਦੀ ਲੰਬੀ ਮੁਹਿੰਮ ਕਾਰਨ ਆਰਥਿਕ ਪੱਖੋਂ ਬਹੁਤ ਕਮਜ਼ੋਰ ਹੋ ਚੁੱਕਾ ਸੀ। ਰਾਜਸੀ ਤੌਰ ਤੇ ਉਸ ਦਾ ਪਹਾੜੀ ਇਲਾਕੇ ਅਤੇ ਪੰਜਾਬ ਤੇ ਗਲਬਾ ਘਟ ਰਿਹਾ ਸੀ।

1. ਗੁਰ ਇਤਿਹਾਸ ਪਾਤਸ਼ਾਹੀ ਦਸ, ਸੋਹਣ ਸਿੰਘ ਸੀਤਲ। ਪੰਨਾ—337

ਇਸ ਮੰਤਵ ਦੀ ਪੂਰਤੀ ਲਈ ਉਸ ਨੇ ਲਾਹੌਰ ਦੇ ਅਤੇ ਜੰਮੂ ਦੇ ਸੂਬੇਦਾਰ ਨੂੰ ਬਹੁਤ ਸਖ਼ਤ ਹੁਕਮ ਭੇਜੇ। ਉਸ ਸਮੇਂ ਜੰਮੂ ਦਾ ਸੂਬੇਦਾਰ ਮੀਆਂ ਖਾਂ ਸੀ। ਔਰੰਗਜ਼ੇਬ ਦਾ ਹੁਕਮ ਪਾ ਕੇ ਉਸ ਨੇ ਆਪਣੇ ਜਰਨੈਲ 'ਅਲਿਫ਼ ਖਾਂ' ਨੂੰ ਪਹਾੜੀ ਰਾਜਿਆਂ ਪਾਸੋਂ ਖ਼ਰਾਜ ਵਸੂਲ ਕਰਨ ਲਈ ਭੇਜਿਆ। ਰਾਜਾ ਕਿਰਪਾਲ, ਅਲਿਫ਼ ਖਾਂ ਦੀ ਸ਼ਰਨ ਵਿਚ ਪੁੱਜ ਗਿਆ। ਇਸ ਤੋਂ ਪ੍ਰਭਾਵਿਤ ਹੋ ਕੇ ਦਿਆਲਚੰਦ ਬਿਜੜਵਾਲ ਵੀ ਉਨ੍ਹਾਂ ਨਾਲ ਰਲ ਗਿਆ। ਸਾਰੇ ਪਾਸਿਓਂ ਤੋਂ ਮੁਸੀਬਤ ਵਿਚ ਘਿਰਿਆ ਮਹਿਸੂਸ ਕਰ ਕੇ ਭੀਮ ਚੰਦ ਨੇ ਗੁਰੂ ਜੀ ਤੋਂ ਮੱਦਦ ਮੰਗੀ। ਗੁਰੂ ਜੀ ਨੇ ਇਹ ਪ੍ਰਾਰਥਨਾ ਸਵੀਕਾਰ ਕਰ ਲਈ। ਜਦੋਂ ਗੁਰੂ ਜੀ ਲੜਾਈ ਵਿਚ ਸ਼ਾਮਲ ਹੋ ਗਏ ਤਾਂ ਪਾਸਾ ਹੀ ਪਲਟ ਗਿਆ।

*ਲੇਨ ਹਿਤ ਕਰ ਜੰਮੂ ਭੇਜਯੋ ਮੀਆਂ ਖਾਨ ਪਠਾਨਾ ॥*
*ਅਲਫ ਖਾਂ ਨਦੌਣ ਪਠਾਯੋ ਸਭ ਰਾਜਨ ਢਿਗ ਜਾਨਾ ॥*

*(ਪੰਨਾ—80)*

ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ ਅਨੁਸਾਰ ਇਹ ਯੁੱਧ ਕੱਤਕ ਮਹੀਨੇ 1746 ਬਿਕ੍ਰਮੀ ਨੂੰ ਹੋਇਆ (1689 ਈ.)

9. ਨੌਵਾਂ 'ਅਧਿਆਇ' ਵਿਚ ਸਾਹਿਬਜ਼ਾਦਾ ਜੁਝਾਰ ਸਿੰਘ ਦੇ ਜਨਮ ਦੀ 'ਕਥਾ ਅਤੇ ਦਿਲਾਵਰ ਖਾਂ ਦੇ ਪੁੱਤਰ ਦਾ ਮੈਦਾਨ ਛੱਡ ਕੇ ਭੱਜਣ ਦਾ ਪ੍ਰਸੰਗ, ਦਰਜ ਹੈ। ਦਿਲਾਵਰ ਖਾਂ ਨੂੰ ਇਸ ਹਾਰ ਤੋਂ ਬਹੁਤ ਗੁੱਸਾ ਆਉਂਦਾ ਹੈ ਅਤੇ ਉਹ ਹੁਸੈਨੀ ਖਾਂ ਨੂੰ ਵੱਡੀ ਫ਼ੌਜ ਦੇ ਕੇ ਭੇਜਦਾ ਹੈ। ਇਸੇ ਅਧਿਆਇ ਵਿੱਚ ਰੁਸਤਮ ਦਿਲਾਵਰ ਖਾਂ ਦਾ ਪੁੱਤਰ ਮੈਦਾਨ 'ਚੋਂ ਹਾਰ ਕੇ ਭੱਜਦਾ ਹੈ। ਬਦਲਾ ਲੈਣ ਲਈ ਹੀ ਹੁਸੈਨ ਖ਼ਾਂ ਨੂੰ ਭੇਜਿਆ ਜਾਂਦਾ ਹੈ। ਇਸ ਲੜਾਈ ਵਿਚ ਹੁਸੈਨ ਖਾਂ ਮਾਰਿਆ ਗਿਆ। ਹੁਸੈਨ ਖਾਂ ਦੇ ਮਾਰੇ ਜਾਣ ਤੇ ਹਾਰ ਤੋਂ ਬਾਅਦ ਦਿਲਾਵਰ ਖਾਂ ਇਕ ਰਾਜਪੂਤ ਫ਼ੌਜਦਾਰ ਜੁਝਾਰ ਸਿੰਘ ਨੂੰ ਭੇਜਦਾ ਹੈ। ਇਸ ਲੜਾਈ ਵਿੱਚ ਜੁਝਾਰ ਸਿੰਘ ਤੇ ਚੰਦਨ ਰਾਇ ਦੋਵੇਂ ਮਾਰੇ ਗਏ। ਦੱਖਣ ਵਿਚ ਔਰੰਗਜ਼ੇਬ ਨੂੰ ਜਦੋਂ ਅਲਿਫ਼ ਖ਼ਾਂ ਦੀ ਹਾਰ ਦਾ ਪਤਾ ਲੱਗਾ ਤਾਂ ਉਹ ਬਹੁਤ ਗੁੱਸੇ ਵਿਚ ਆਇਆ। ਉਸ ਨੇ ਆਪਣੇ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ ਨੂੰ ਫ਼ੌਜ ਦੇ ਕੇ ਭੇਜਿਆ। ਇਹ ਸ਼ਾਹਜ਼ਾਦਾ ਬਾਅਦ ਵਿਚ ਬਹਾਦਰ ਸ਼ਾਹ ਬਣਿਆ ਸੀ। ਸ਼ਾਹਜ਼ਾਦਾ ਮੁਅੱਜ਼ਮ 1753 ਬਿਕਰਮੀ ਨੂੰ ਪੰਜਾਬ ਆਇਆ ਸੀ ਪਰ ਉਸ ਨੇ ਭਾਈ ਨੰਦ ਲਾਲ ਜੀ ਦੇ ਕਹਿਣ ਤੇ ਅਨੰਦਪੁਰ ਤੇ ਹਮਲਾ ਨਹੀਂ ਕੀਤਾ ਸਗੋਂ ਸਿੱਧਾ ਲਹੌਰ ਚਲਾ ਗਿਆ ਸੀ। ਇਸ ਅਧਿਆਇ ਵਿਚ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੇ ਜਨਮ ਦੀ ਕਥਾ ਵੀ ਦਰਜ ਹੈ। ਇਸ ਦੇ ਨਾਲ ਹੀ ਕਵੀ ਅੰਮ੍ਰਿਤ ਰਾਏ ਭੱਟ ਅਤੇ ਅਨੂਪ ਕੌਰ ਦਾ ਪ੍ਰਸੰਗ ਵੀ ਅੰਕਿਤ ਹੈ।

1. *ਚੇਤ ਮਾਸ ਦੀ ਸੁਦੀ ਸਤਮੀ ਮੰਗ ਮੰਗਲ ਦਿਨ ਕੋ ॥*
*ਪ੍ਰਗਟਯੋ ਪੂਤ ਪਰਮ ਪ੍ਰਿਯ ਸਾਹਿਬ ਜੁਝਾਰ ਸਿੰਘ ਤਿਨ ਕੋ ॥*

*(ਪੰਨਾ—83)*

ਸਾਹਬਜ਼ਾਦੇ ਦਾ ਜਨਮ 21 ਚੇਤ 1747 ਬਿਕਰਮੀ (1690 ਈ.) ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ ਸੀ।

*ਸ੍ਰੀ ਮੁਖ ਵਾਕ-2 : ਤਬ ਲੌਂ ਖਾਨ ਦਿਲਾਵਰ ਆਏ ॥ ਪੂਤ ਆਪਨ ਹਮਓਰ ਪਠਾਏ ॥*

...... ...... ......

*(ਪੰਨਾ—84)*

*ਗਯੋ ਖ਼ਾਨਜਾਦਾ ਪਿਤਾ ਪਾਸ ਭਜੰ॥ ਸਕੋ ਜਵਾਬ ਦੈ ਨਾਇ ਸੋ ਸੂਰ ਲਜੰ ॥*

*(ਉਹੀ)*

3. *ਭਲੀ ਭਾਂਤ ਸੋ ਸਸਤਰ ਅਸਤ੍ਰ ਝਾਰੇ ॥*
*ਗਿਰੇ ਭਿਸਤ ਕੋ ਖਾਂ ਹੁਸੈਨੀ ਪਧਾਰੇ ॥*

*(ਪੰਨਾ—88)*

ਇਹ ਯੁੱਧ 1751 ਬਿਕਰਮੀ ਦੇ ਅਖੀਰ ਵਿਚ ਹੋਇਆ

4. *ਸ੍ਰੀ ਮੁਖ ॥ ਇਹਿ ਬਿਧਿ ਸੋ ਬਧ ਭਯੋ ਜੁਝਾਰਾ ॥*
*ਆਨ ਬਸੈ ਤਬ ਧਾਮਲ ਭਾਰਾ॥*
*ਤਬ ਔਰੰਗ ਮਨ ਮਾਹਿ ਰਿਸਾਵਾ*
*ਮਦ੍ਰ ਦੇਸ ਕਹਿ ਪੂਤ ਪਠਾਵਾ ॥*

*(ਪੰਨਾ—90)*

ਇਸੇ ਅਧਿਆਇ ਵਿੱਚ ਮਿਰਜਾ ਬੇਗ਼ ਦੀ ਚੜ੍ਹਾਈ ਦਾ ਹਾਲ ਵੀ ਅੰਕਿਤ ਹੈ। ਇਸ ਅਧਿਆਇ ਦੀ 42ਵੀਂ ਸਾਖੀ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੇ ਜਨਮ ਨਾਲ ਸੰਬੰਧਿਤ ਕਰ ਕੇ ਦਰਜ ਕੀਤੀ ਗਈ ਹੈ ਜਿਵੇਂ :

5. *ਮਾਘ ਸੁਦੀ ਪ੍ਰਤਿ ਪਤਿ ਤਿਥਿ ਪਾਈ ॥*
*ਪ੍ਰਗਟੇ ਜੋਰਾਵਰ ਸਿੰਘ ਰਾਈ ॥*

ਸਾਹਿਬ ਜ਼ੋਰਾਵਰ ਸਿੰਘ ਜੀ ਦਾ ਜਨਮ ਮਾਘ 1753 ਬਿਕਰਮੀ (1696 ਈਸਵੀ) ਦਾ ਹੈ। ਅੰਮ੍ਰਿਤ ਰਾਏ ਭੱਟ ਦੇ ਗੁਰੂ ਜੀ ਦੇ ਦਰਬਾਰ ਵਿਚ ਆਉਣ ਸੰਬੰਧੀ ਲਿਖਿਆ ਹੈ :

6. *ਅੰਮ੍ਰਿਤ ਰਾਏ ਸੁ ਜਸ ਸੁਨ ਆਯੋ ॥*
*ਛੈਨ ਰਾਇ ਸੁਤ ਅਤਿ ਮਨ ਤਾਯੋ ॥*

*(ਪੰਨਾ—93)*

ਇਸੇ ਅਧਿਆਇ ਵਿਚ ਸਾਹਿਬਜ਼ਾਦਾ ਫਤਹਿ ਸਿੰਘ ਜੀ ਦੇ ਜਨਮ ਸੰਬੰਧੀ ਵੀ ਵਿਚਾਰ ਦਰਜ ਹਨ :

7. ਫਾਗੁਨ ਸੁਦੀ ਇਕਾਦਸੀ ਭਾਰੀ ॥
ਪ੍ਰਗਟੇ ਫਤੇ ਸਿੰਘ ਅਘਹਾਰੀ ॥

(ਪੰਨਾ —74)

ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ ਚਾਰ ਫੱਗਣ 1755 ਬਿ. ਅਰਥਾਤ ਚਾਰ ਫੱਗਣ 1698 ਈਸਵੀ ਨੂੰ ਹੋਇਆ ਸੀ।

ਇਸ ਅਧਿਆਇ ਅਥਵਾ ਪੂਰਬਾਰਧ ਦਾ ਅੰਤਿਮ ਪ੍ਰਸੰਗ ਅਨੂਪ ਕੌਰ ਹੈ। ਜਿਵੇਂ :

---

1. ਗੁਰ ਇਤਿਹਾਸ ਦਸ ਪਾਤਸ਼ਾਹੀਆਂ, ਸੋਹਨ ਸਿੰਘ ਸੀਤਲ, ਪੰਨਾ 339.

*ਲਖ ਗੁਰ ਰੂਪ ਅਨੂਪ ਬਿਕਾਈ ॥*
*ਮੰਦ ਮਨੋਰਥ ਛਲਬੇ ਲਾਗੀ ॥*
*ਭਈ ਨ ਚਰਣ ਕਮਲ ਅਨੁਰਾਗੀ ॥*

ਪ੍ਰਚੱਲਿਤ ਕਥਾ ਅਨੁਸਾਰ ਗੁਰੂ ਜੀ ਦੇ ਸਮੇਂ ਇਕ ਅਤਿ ਸੁੰਦਰ ਔਰਤ ਅਨੂਪ ਕੌਰ ਹੋਈ ਹੈ। ਉਸ ਨੂੰ ਆਪਣੀ ਜਵਾਨੀ ਤੇ ਸੁੰਦਰਤਾ ਤੇ ਬਹੁਤ ਮਾਣ ਸੀ। ਗੁਰੂ ਜੀ ਨੂੰ ਕਹਿਣ ਲੱਗੀ ਮਹਾਰਾਜ ਮੈਨੂੰ ਆਪ ਜੀ ਵਰਗੇ ਸਰੂਪ ਵਾਲੇ ਪੁੱਤਰ ਦੀ ਇੱਛਾ ਹੈ। ਜਾਣੀਜਾਣ ਗੁਰੂ ਜੀ ਨੇ ਹੱਸ ਕੇ ਉੱਤਰ ਦਿੱਤਾ। ਮੇਰੇ ਵਰਗਾ ਤਾਂ ਮੈਂ ਹੀ ਹਾਂ ਤੁਸੀਂ ਮੈਨੂੰ ਆਪਣਾ ਪੁੱਤਰ ਮੰਨ ਲਵੋ॥ ਇਹ ਸੁਣ ਕੇ ਅਨੂਪ ਕੌਰ ਸ਼ਰਮਿੰਦੀ ਹੋ ਗਈ ਅਤੇ ਮੁਆਫ਼ੀ ਮੰਗਣ ਲੱਗੀ। ਇਸ ਤਰ੍ਹਾਂ ਪਹਿਲੇ ਭਾਗ ਦੇ ਨੌ ਅਧਿਆਵਾਂ ਨੂੰ ਕਵੀ ਨੇ ਪੂਰਬਾਰਧ ਦਾ ਨਾਮ ਦਿੱਤਾ ਹੈ।

ਬਾਬਾ ਸੁਮੇਰ ਸਿੰਘ ਮਹੰਤ ਨੇ ਇਕ ਸੁਹਿਰਦ ਸਾਹਿਤਕਾਰ ਵਾਂਗ ਆਪਣੀ ਰਚਨਾ ਦੇ ਪਹਿਲੇ ਅੱਧ ਦੇ ਅਧਾਰ ਸ੍ਰੋਤ ਦਾ ਵਰਣਨ ਕੀਤਾ ਹੈ ਜਿਵੇਂ :

*ਪੂਰਬਾਰਧ ਪੂਰਨ ਯਾ ਭਯੋ ॥ ਚਰਿਤਰ ਬਿਚਿਤ੍ਰ ਜੁ ਨਾਟਕ ਕਹਯੋ ॥*
*ਅਤਿ ਸੰਛੇਪ ਕਥਾ ਗੁਰ ਰਾਈ ॥*
*ਸੁਖਾ ਸਿੰਘ ਮਨ ਕਛੁਕ ਬਢਾਈ ॥*
*ਸ੍ਰੀ ਸੰਤੋਖ ਸਿੰਘ ਪੁਨ ਰਚੀ ॥*
*ਮਣਿ ਗਣ ਗੁਨ ਗਨ ਤੇ ਅਤਿ ਖਚੀ ॥*

*(ਪੰਨਾ—95)*

ਅਰਥਾਤ ਇਥੋਂ ਤੱਕ ਦੇ ਕਥਾ-ਪ੍ਰਸੰਗ ਦਾ ਸ੍ਰੋਤ 'ਬਚਿਤ੍ਰ ਨਾਟਕ', ਗੁਰ ਬਿਲਾਸ-ਸੁਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਹਨ।

## ਉਤਰਾਰਧ

1. ਇਸ ਖੰਡ ਦੇ ਪਹਿਲੇ ਅਧਿਆਇ ਵਿਚ ਲੇਖਕ ਨੇ ਮਹਾਭਾਰਤ ਦੀ ਕਥਾ ਬਾਰੇ ਦੱਸਿਆ ਹੈ। ਜਿਵੇਂ :

*"ਇਕ ਦਿਨ ਭਾਰਥ ਕਥਾ ਪ੍ਰਕਾਸੀ ॥*
*ਭੀਮ ਸੈਨ ਬਲ ਬਰਨ ਬਿਲਾਸੀ ॥*
*ਜਿਹ ਕੁੰਦੁਕ ਇਵ ਗਜ ਬਗਰਾਏ ॥*
*ਅਬਲੌ ਭ੍ਰਮਤ ਅਕਾਸਨ ਆਏ ॥*

*(ਪੰਨਾ—96)*

ਇਸ ਸਾਖੀ ਵਿਚ ਪੁਰਾਣ-ਕਥਾ ਅਨੁਸਾਰ ਪਾਂਡਵਾਂ ਦੇ ਜਗਯ ਕਰ ਕੇ ਸ਼ਕਤੀ ਪ੍ਰਾਪਤ ਕਰਨ ਦੀ ਕਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦੇਵੀ ਪ੍ਰਗਟ ਕਰਨ ਦੇ ਪ੍ਰਸੰਗ ਨਾਲ ਜੋੜਿਆ ਹੈ। ਅਸਲ ਵਿਚ ਗੁਰੂ ਜੀ ਦੇਵੀ ਪੂਜ ਬਿਲਕੁਲ ਨਹੀ ਸਨ। ਉਨ੍ਹਾਂ ਅਨੁਸਾਰ ਕਿਸੇ ਦੇਵੀ ਦੇਵਤੇ ਦੀ ਪੂਜਾ ਵਿਵਰਜਿਤ ਹੈ। ਪਰ ਲੇਖਕ ਨੇ ਇਸ ਪ੍ਰਸੰਗ ਨੂੰ ਕਾਫ਼ੀ ਵਿਸਤਾਰ ਨਾਲ ਬਿਆਨ ਕੀਤਾ ਹੈ। ਇਸ ਬਾਰੇ ਅਸੀਂ ਪਹਿਲੇ ਸਫ਼ਿਆਂ ਵਿੱਚ ਲਿਖ ਆਏ ਹਾਂ ਕਿ ਲੇਖਕ ਤੇ ਬ੍ਰਾਹਮਣੀ ਮੱਤ ਦਾ ਪ੍ਰਭਾਵ ਜਾਪਦਾ ਹੈ। ਜਿਸ ਕਾਰਨ ਉਹ ਅਜਿਹੇ ਪ੍ਰਸੰਗ ਰੀਝ ਨਾਲ ਬਿਆਨ ਕਰਦਾ ਹੈ। ਅਸੀ ਇਸ ਪ੍ਰਸੰਗ ਨੂੰ ਗੁਰਮੱਤ ਦੇ ਅਨੁਕੂਲ ਨਹੀਂ ਸਮਝਦੇ ਇਸ ਲਈ

ਦੌਲਤ ਰਾਏ ਦੇ ਇਨ੍ਹਾਂ ਸ਼ਬਦਾਂ ਨਾਲ ਇਸ ਬਹਿਸ ਨੂੰ ਬੰਦ ਕਰਦੇ ਹਾਂ :

> "..................*ਗੁਰੂ ਜੀ ਦੀ ਵਿਚਾਰਧਾਰਾ ਦੇ ਤਾਂ ਇਹ ਉਕਾ ਹੀ ਉਲਟ ਸੀ ਤੇ ਆਸ ਨਹੀਂ ਕੀਤੀ ਜਾ ਸਕਦੀ ਕਿ ਉਨ੍ਹਾਂ ਦਾ ਅਜਿਹਾ ਵਿਚਾਰ ਜਾਂ ਵਿਸ਼ਵਾਸ ਸੀ— ।*"[1]

2. ਉਤਰਾਰਧ ਦੇ ਦੂਜੇ ਅਧਿਆਇ ਵਿਚ ਮਸੰਦਾਂ ਨੂੰ ਸੋਧਣ ਨਾਲ ਸੰਬੰਧਿਤ ਸਾਖੀਆਂ ਦਾ ਵਰਣਨ ਹੈ। ਮਸੰਦਾਂ ਦਾ ਸਿਲਸਲਾ ਗੁਰੂ ਰਾਮ ਦਾਸ ਜੀ ਦੇ ਸਮੇਂ ਤੋਂ ਅਰੰਭ ਹੋਇਆ ਸੀ। ਗੁਰੂ ਜੀ ਨੇ ਕੁਝ ਚੰਗੇ ਆਚਰਣ ਤੇ ਨਾਮ ਸਿਮਰਨ ਵਾਲੇ ਸਿੱਖਾਂ ਨੂੰ ਸਿੱਖੀ ਪ੍ਰਚਾਰ ਅਤੇ ਗੁਰੂ-ਕਾਰ ਇਕੱਠੀ ਕਰਨ ਲਈ ਥਾਪਿਆ ਸੀ। ਹੌਲੀ-ਹੌਲੀ ਇਹ ਮਸੰਦ ਆਚਰਣਹੀਨ ਅਤੇ ਲਾਲਚੀ ਵੀ ਹੋ ਗਏ। ਇਹ ਗੁਰੂ-ਘਰ ਲਈ ਭੇਜੀਆਂ ਵਸਤਾਂ ਘਰ ਹੀ ਰੱਖ ਲੈਂਦੇ ਅਤੇ ਕਈ ਵਾਰੀ ਗਰੀਬ ਸਿੱਖਾਂ ਨੂੰ ਕਈ ਪ੍ਰਕਾਰ ਦੀਆਂ ਧਮਕੀਆਂ ਨਾਲ ਤੰਗ ਵੀ ਕਰਦੇ ਸਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਮਸੰਦਾਂ ਦੇ ਕੁਕਰਮਾਂ ਦਾ ਪਤਾ ਲੱਗਾ ਤਾਂ ਆਪਣੇ ਬਹੁਤ ਸਾਰੇ ਹੰਕਾਰੀ ਤੇ ਬੇਈਮਾਨ ਮਸੰਦਾਂ ਨੂੰ ਮੌਤ ਦੀ ਸਜ਼ਾ ਦਿੱਤੀ ਅਤੇ ਅੱਗੋਂ ਵਾਸਤੇ ਮਸੰਦ ਪ੍ਰਥਾ ਬੰਦ ਕਰ ਦਿੱਤੀ। ਇਸ ਅਧਿਆਇ ਵਿਚ ਚੇਤੂ ਮਸੰਦ ਦੇ ਮਾਰਨ ਅਤੇ ਚੈਆਂ ਮੇਯਾਂ ਮਸੰਦ ਦੇ ਬਧ ਕਰਨ ਦੇ ਪ੍ਰਸੰਗ ਦਰਜ ਹਨ। ਇਸ ਵਿੱਚ ਹੀ ਸੰਗਤ ਸਾਹਿਬ ਫੇਰੂ ਦਾ ਪ੍ਰਸੰਗ ਦਰਜ ਹੈ ਜਿਹੜਾ ਇਮਾਨਦਾਰ ਤੇ ਸੰਗਤਾਂ ਦਾ ਸੇਵਾਦਾਰ ਮਸੰਦ ਸੀ। ਨੰਦ ਚੰਦ ਮਸੰਦ ਦੇ ਗੁਰੂ-ਘਰ ਤੋਂ ਭੱਜ ਕੇ ਕਰਤਾਰਪੁਰ ਧੀਰਮੱਲੀਆਂ ਕੋਲ ਚਲੇ ਜਾਣ ਅਤੇ ਮਾਰੇ ਜਾਣ ਦਾ ਪ੍ਰਸੰਗ ਵੀ ਅੰਕਿਤ ਹੈ :

1. *ਸਭ ਮਿਲ ਚੇਤੋ ਕੇ ਢਿਗ ਆਏ ॥*
   *ਭਾਈ ਚੇਤੋ ਜੀ ਏ ਸੋਢੀ ਬਡੇ ਜੋਰ ਮੈਂ ਆਏ ॥*
   *ਜਾਨਤ ਪਿਤਾ ਗੁਰੂ ਹੋ ਹਮਰੇ ਮੈ ਹੀ ਗੁਰ ਨਹਿ ਕੋਈ ॥*
   *ਗੁਰੂ ਹਮਾਰੇ ਖੀਸੈ ਭੀਤਰ ਚਾਹਹਿ ਕਰਹਿ ਸੁ ਹੋਈ ॥*

   (*ਪੰਨਾ—117*)

2. *ਤਾ ਦਿਨ ਤੇ ਸ੍ਰੀ ਗੁਰ ਕੀਓ ਮਹਾਂ ਮਸੰਦਨ ਤਿਯਾਗੀ ॥*
   *ਸਿੱਖਨ ਕੋ ਸੰਕਟ ਕਟਯੋ ਕੰਟਕ ਕਟਕ ਹਿਆਗੀ ॥*

   (*ਪੰਨਾ—120*)

3. *ਅਕਲ ਅਦਾਲਤ ਗੁਰੂ ਕਰੀ ਅਪਨੇ ਘਰ ਕੀ ਆਪ ॥*
   *ਮਾਨ ਮਸੰਦਨ ਕੋ ਮਰਦ ਮੇਧਉ ਕਰਯੋ ਸੁ ਅਮਾਪ ॥*

ਜਿਥੇ ਚੇਤੂ ਮਸੰਦ ਅਤੇ ਚੈਆਂ ਮੇਯਾਂ ਮਸੰਦ ਨੂੰ ਸੋਧਿਆ ਉਥੇ ਫੇਰੂ ਜੀ ਵਰਗੇ ਨਿਰਮਾਣ-ਸੇਵਕ ਨੂੰ ਸੀਨੇ ਨਾਲ ਵੀ ਲਾਇਆ ਅਤੇ ਫੇਰੂ ਜੀ ਦੇ ਕਹਿਣ ਤੇ ਸ਼ਰਧਾਲੂ ਤੇ ਇਮਾਨਦਾਰ ਮਸੰਦਾਂ ਦੀ ਜਾਨ ਬਖਸ਼ੀ ਕੀਤੀ ਪਰ ਅੱਗੋਂ ਤੋਂ ਮਸੰਦ ਪ੍ਰਥਾ ਖ਼ਤਮ ਕਰ ਕੇ ਗੁਰੂ ਜੀ ਨੇ ਸਿੱਖਾਂ ਨੂੰ ਖ਼ਾਲਸਾ (ਆਪਣੇ ਨਾਲ ਸਿਧਾ ਜੋੜ ਲਿਆ) ਕਰ ਲਿਆ। ਖਾਲਸਾ ਦਾ ਭਾਵ ਅਰਥ ਸਿੱਧਾ ਸਬੰਧ ਹੋਣਾ ਹੈ।

3. ਉਤਰਾਰਧ ਦੇ ਤੀਸਰੇ ਅਧਿਆਇ ਵਿੱਚ ਲੇਖਕ ਨੇ ਗੁਰੂ ਜੀ ਦੁਆਰਾ ਖ਼ਾਲਸਾ ਪੰਥ

---

1 *ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ*, ਦੌਲਤ ਰਾਏ, 8ਵੀਂ ਵਾਰ, 1988, ਪੰਨਾ 153.

ਦੀ ਸਾਜਨਾ ਕਰਨ ਦੇ ਪ੍ਰਸੰਗ ਨੂੰ ਬਿਆਨ ਕੀਤਾ ਹੈ। 1699 ਈਸਵੀ ਦੇ ਵਿਸਾਖੀ ਦੇ ਮੇਲੇ ਤੇ ਦੂਰੋਂ-ਦੂਰੋਂ ਸਿੱਖ ਸੰਗਤਾਂ ਆਨੰਦਪੁਰ ਸਾਹਿਬ ਪੁੱਜੀਆਂ ਹੋਈਆਂ ਸਨ। ਭਰੇ ਦੀਵਾਨ ਵਿੱਚ ਗੁਰੂ ਜੀ ਨੇ ਚਮਕਦੀ ਤਲਵਾਰ ਹੱਥ ਲੈ ਕੇ ਇੱਕ ਸਿੱਖ ਦੇ ਸਿਰ ਦੀ ਮੰਗ ਕੀਤੀ। ਇਹ ਪੰਜਾਂ ਪਿਆਰਿਆਂ ਦੇ ਇਮਤਿਹਾਨ ਦੀ ਘੜੀ ਸੀ। ਇਸ ਪ੍ਰੀਖਿਆ ਵਿੱਚੋਂ ਪੰਜ ਸਿਦਕਵਾਨ ਸੂਰੇ ਸਿੱਖ ਭਾਈ ਦਯਾ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਧਰਮ ਸਿੰਘ ਪਾਸ ਹੋਏ। ਇਹ ਪ੍ਰੀਖਿਆ ਸਿੱਖਾਂ ਦੀ ਸੀ। ਗੁਰੂ ਜੀ ਦੀ ਨਹੀਂ ਸੀ। 30 ਮਾਰਚ 1699 ਨੂੰ ਗੁਰੂ ਜੀ ਨੇ ਪਹਿਲਾਂ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਫਿਰ ਇਨ੍ਹਾਂ ਤੋਂ ਆਪ ਛਕਿਆ ਅਤੇ ਕਿਹਾ :

*ਸਭਹਨ ਮੱਧ ਕਹੀ ਪ੍ਰਭ ਬਾਨੀ ॥*
*ਏਹ ਪਾਂਚਹੁ ਮਮ ਪ੍ਰਿਅ ਗੁਨ ਖਾਨੀ ॥*
*ਇਨ ਕੀ ਸਮਤਾ ਨਾਹਿ ਕਰਨੀ ॥*
*ਗੁਰੂ ਖਾਲਸਾ ਰੂਪ ਬਿਚਰਨੀ ॥"*

*(ਪੰਨਾ—132)*

## ਪੰਜ ਪਿਆਰੇ

1. *ਤਬਲੌਂ ਦਯਾ ਰਾਮ ਸੋ ਬਿਚਾਰੀ*
   *ਰਹਤੈਯਾ ਲਾਹੌਰ ਕੋ ਖੱਤ੍ਰੀ ਜਾਤ ਸੋਫਤ ਭਾਰੀ ॥*
2. *ਧਰਮਦਾਸ ਨਿਜ ਧਰਮ ਬਿਚਾਰਯੋ ॥*
   *ਹਸਤਨਾਪੁਰ ਕੋ ਮੇਰੋ ਜਾਤ ਜਾਟ ਅਤਿ ਪ੍ਰੇਮੀ ॥*
3. *ਮੁਹਕਮ ਮੁਹਕਮ ਭਯੋ ਅਗਾਰੀ ॥*
   *ਮਹਾਰਾਜ ਮੇਰੋ ਸਿਰ ਲੀਜੈ ਕੀਰੈ ਕਾਜ ਬਿਚਾਰੀ ॥*
4. *ਸਾਹਿਬਦਾਸ ਹੁਤੇ ਢਿਗ ਨਾਈ ਗੁਰ ਸਿਖੀ ਉਰ ਆਈ ॥*
5. *ਹਿੰਮਤ ਹਿੰਮਤ ਕਰਤ ਤਬ ਬੋਲਯੋ ॥*
   *ਬਾਸੀ ਜਗਨਨਾਥ ਕੋ ਝੀਵਰ ਜਾਤ ਸਿਸਯ ਬਲ ਤੋਲਯੋ ॥*

ਇਸ ਤਰ੍ਹਾਂ ਜਾਤ-ਪਾਤ ਖ਼ਤਮ ਕਰ ਕੇ ਗੁਰੂ ਜੀ ਨੇ ਖਾਲਸੇ ਦੀ ਸਾਜਨਾ ਕੀਤੀ।

**ਅਧਿਆਇ ਚੌਥਾ** : ਇਸ ਅਧਿਆਇ ਵਿਚ ਪੰਜ ਸਾਖੀਆਂ ਅੰਕਿਤ ਹਨ। ਪਹਿਲੀ ਸਾਖੀ ਵਿੱਚ ਸ਼ੇਰ ਅਤੇ ਖੋਤੇ ਦੀ ਤੁਲਨਾ ਨਾਲ ਇਕ ਦ੍ਰਿਸ਼ਟਾਂਤ ਦੇ ਕੇ ਰਹੱਸਮਈ ਗੱਲ ਸਮਝਾਈ ਗਈ ਹੈ। ਦੂਸਰੀ ਵਿੱਚ ਗੁਰੂ ਜੀ ਨਾਲ ਭਾਈ ਨੰਦ ਲਾਲ ਜੀ ਦਾ ਮਿਲਾਪ ਕਰਵਾਇਆ ਹੈ। ਤੀਸਰੀ ਵਿੱਚ ਲੰਗਰ ਦੀ ਪ੍ਰੀਖਿਆ ਬਾਰੇ ਹਾਲ ਵਰਨਣ ਹੈ ਅਤੇ ਭਾਈ ਨੰਦ ਲਾਲ ਦੇ ਲੰਗਰ ਨੂੰ ਉੱਤਮ ਦੱਸਿਆ ਹੈ। ਚੌਥੀ ਸਾਖੀ ਵਿੱਚ ਹੋਲੇ ਮਹੱਲੇ ਦੇ ਤਿਉਹਾਰ ਦਾ ਦ੍ਰਿਸ਼ ਵਰਨਣ ਹੈ ਅਤੇ ਪੰਜਵੀਂ ਵਿੱਚ ਦੀਵਾਨ ਗੋਯਾ ਦਾ ਪ੍ਰਸੰਗ ਦਰਜ ਹੈ :

*ਖਤਰੀ ਏਕ ਆਗਰੇ ਰਹੀ ਭਲੋ ਰਹੀਸ ਕਹਾਵੈ ॥*
*ਨੰਦ ਲਾਲ ਤਾਕੇ ਸੁਤ ਜਨਮਯੋ ਨੰਦ ਲਾਲ ਗੁਨਗਾਵੈ ॥*

...... ...... ......

*(ਪੰਨਾ 134)*

*ਨੰਦ ਲਾਲ ਸ੍ਰੀ ਸਤਗੁਰੁ ਪ੍ਰੇਮੀ ॥*
*ਸਭ ਤੇ ਅਧਿਕ ਕ੍ਰਿਪਾ ਸਤਿਗੁਰ ਕੀ ਜਾ ਪਰ ਪ੍ਰਗਟੀ ਨੇਮੀ ॥*

*(ਪੰਨਾ 136)*

ਹੋਲੀ ਦਾ ਪ੍ਰਸੰਗ ਵੀ ਦਿੱਤਾ ਹੈ ਜਿਹੜਾ ਕਿ ਗੁਰਮੱਤ ਨਾਲ ਮੇਲ ਨਹੀਂ ਖਾਂਦਾ। ਲੇਖਕ ਨੇ ਕਈ ਪ੍ਰਸੰਗ ਪੌਰਾਨ-ਕਥਾਵਾਂ ਦੇ ਆਧਾਰ ਤੇ ਹੀ ਗੁਰੂ ਜੀ ਦੇ ਜੀਵਨ ਨਾਲ ਜੋੜ ਦਿੱਤੇ ਹਨ।

ਇਸ ਅਧਿਆਇ ਦੀ ਅੰਤਲੀ ਸਾਖੀ ਨੰਦ ਲਾਲ ਗੋਯਾ ਜੀ ਨਾਲ ਸੰਬੰਧਿਤ ਹੈ ਜਿਸ ਵਿੱਚ ਭਾਈ ਸਾਹਿਬ ਨੇ ਗੁਰੂ ਜੀ ਤੋਂ ਪੁੱਛ ਕੇ ਰਹਤ ਮਰਯਾਦਾ ਦੀ ਰਚਨਾ ਕੀਤੀ। ਜਿਵੇਂ :

*ਕਬਹੁਕ ਔਸਰ ਪਾਇ ਕੈ ਪੂਛੀ ਪ੍ਰੇਮ ਪਸਾਰ ॥*
*ਸਿੰਘਨ ਕੀ ਮਰਜਾਦਾ ਪ੍ਰਭ ਹੈ ਕੈਸੀ ਕਰਤਾਰ ॥*

...... ...... ......

*ਤਾਂ ਤੇ ਟੀਕਾ ਤਾਸ ਕੀ ਕੀਨੀ ਅਤਿ ਮਤਿ ਧੀਰ ॥*

*(ਪੰਨਾ—147)*

5. ਪੰਜਵੇਂ ਅਧਿਆਇ ਵਿੱਚ ਲੇਖਕ ਨੇ ਰਹਤ-ਮਰਯਾਦਾ ਬਾਰੇ ਹੀ ਵਿਚਾਰ ਅੰਕਿਤ ਕੀਤੇ ਹਨ ਜਨੇਊ, ਮੁੰਡਨ ਆਦਿ ਰੀਤਾਂ ਬਾਰੇ ਵਿਚਾਰ ਹੈ। ਭਾਈ ਦਯਾ ਸਿੰਘ ਦੁਆਰਾ ਰਹਿਤ-ਮਰਯਾਦਾ ਦਾ ਵਰਨਣ ਹੈ : ਜਿਵੇਂ :

*ਆਦਿ ਪੰਥ ਕੇ ਦਯਾ ਸਿੰਘ ਕਰੀ ਰੀਤ ਨਿਰਧਾਰ ॥*
*ਮਾਨਨੀਯ ਸਭ ਪੰਥ ਕੋ ਭਈ ਭਬਯ ਸੁਖ ਕਾਰ ॥*

*(ਪੰਨਾ—143)*

6. ਛੇਵੇਂ ਅਧਿਆਇ ਵਿੱਚ ਬਹਿਲੋ ਵੰਸ਼ੀ ਭਾਈ ਗੁਰਦਾਸ ਜੋ ਕਿ ਰਾਮ ਰਾਇ ਦਾ ਸੇਵਕ ਸੀ, ਦਾ ਪ੍ਰਸੰਗ ਅੰਕਿਤ ਹੈ। ਰਾਮ ਰਾਇ ਦੀ ਮੌਤ ਉਪਰੰਤ ਇਹ ਗੁਰੂ ਜੀ ਕੋਲ ਹੀ ਰਿਹਾ। ਦੂਸਰੀ ਸਾਖੀ ਵਿਚ ਅਨੰਦਪੁਰ ਦੇ ਨੇੜੇ ਬਜਰੂੜ ਦੇ ਰੰਗੜਾਂ ਨੂੰ ਸਜ਼ਾ ਦੇਣ ਦਾ ਪ੍ਰਸੰਗ ਦਰਜ ਹੈ। ਇਹ ਰੰਗੜ ਸਿੱਖ ਸੰਗਤ ਨੂੰ ਲੁੱਟ ਲੈਂਦੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਪੂਰੀ ਸਜ਼ਾ ਦਿੱਤੀ। ਅਗਲੀ ਸਾਖੀ ਵਿਚ ਹੋਲੇ ਮਹੱਲੇ ਦੇ ਤਿਉਹਾਰ ਦਾ ਵਰਨਣ ਹੈ। ਇਸ ਤੋਂ ਬਾਅਦ ਗ੍ਰਹਿ ਮਹਾਤਮ ਦਰਜ ਹੈ ਇਹ ਵੀ ਗੁਰਮੱਤ ਨਾਲ ਮੇਲ ਨਹੀਂ ਖਾਂਦਾ। ਇਸ ਦਾ ਆਧਾਰ ਵੀ ਕੋਈ ਪੁਰਾਣ-ਕਥਾ ਜਾਪਦੀ ਹੈ।

ਇਸ ਅਧਿਆਇ ਵਿੱਚ ਰਾਮ ਕੁਇਰ ਜੀ ਦੇ ਅੰਮ੍ਰਿਤ ਛਕਣ ਦਾ ਪ੍ਰਸੰਗ ਵੀ ਅੰਕਿਤ ਹੈ। ਗੁਰੂ ਜੀ ਨੇ ਰਾਮ ਕੁਇਰ ਜੀ ਨੂੰ (ਬਾਬਾ ਬੁੱਢਾ ਜੀ ਦੇ ਵੰਸ਼ ਵਿਚੋਂ ਬਾਬਾ ਗੁਰਦਿੱਤਾ ਜੀ ਦੇ ਪੁੱਤਰ) ਅੰਮ੍ਰਿਤ ਦੀ ਦਾਤ ਦੇ ਕੇ ਗੁਰਬਖ਼ਸ਼ ਸਿੰਘ ਨਾਮ ਦਿੱਤਾ। ਜਿਵੇਂ :

*ਹੋਹਿ ਬੁਢਾ ਬੁਢਿਆ ਅਰਥ ਕਾਹੂੰ ਨ ਸੁਝ ॥*
*ਆਪਨੇ ਅਨਮਾਨ ਮਾਫਿਕ ਸਭਨ ਲੀਨੋ ਬੁਝ ॥*
*ਢਾਲ ਕਰਦ ਕਟਾਰ ਬਖਸ਼ੀ ਹਰਖ ਅਤਿ ਹੀ ਕੀਨ ॥*
*ਨਾਮ ਸ੍ਰੀ ਗੁਰਬਖ਼ਸ਼ ਸਿੰਘ ਸੁਨਾਇਆ ਸਿਖਦੀਨ ॥*

*(ਪੰਨਾ—148)*

ਇਸ ਅਧਿਆਇ ਵਿਚ ਕਨੈਤਾਂ ਦੀ ਕਥਾ, ਕੇਸ਼ੋ ਦਾਸ ਦਾ ਭਵਿੱਖ ਆਦਿ-ਕਥਾਵਾਂ ਗੁਰਮੱਤ ਦੇ ਸਿਧਾਂਤ ਨਾਲ ਮੇਲ ਨਹੀਂ ਖਾਂਦੀਆਂ। ਇਹ ਕਵੀ ਦੇ ਆਪਣੇ ਮਨੋਭਾਵਾਂ ਜਾਂ ਪਰੰਪਰਾ ਦੇ ਪ੍ਰਭਾਵ ਦੀ ਉਪਜ ਹਨ।

ਇਸ ਅਧਿਆਇ ਵਿਚ ਲੰਗਰ ਦੇ ਮਹਾਤਮ ਦੀ ਸਾਖੀ ਅਤੇ ਕਾਲ ਪੈਣ ਤੇ ਗੁਰੂ ਜੀ ਵੱਲੋਂ ਲੰਗਰ ਚਲਾਉਣ ਦੀਆਂ ਸਾਖੀਆਂ ਬੜੀਆਂ ਮਹੱਤਵਪੂਰਨ ਸਾਖੀਆਂ ਹਨ। ਇਨ੍ਹਾਂ ਦੇ ਨਾਲ ਹੀ ਦਿਖਾਵੇ ਦੇ ਕੀਰਤਨੀਏ ਸਿੱਖਾਂ ਦੇ ਪਾਖੰਡ ਦਾ ਪਾਜ ਖੋਲ੍ਹਣ ਦਾ ਪ੍ਰਸੰਗ ਵੀ ਮਹੱਤਵਪੂਰਨ ਹੈ। ਗੁਰੂ ਜੀ ਸਭ ਪ੍ਰਕਾਰ ਦੇ ਵਹਿਮਾਂ ਭਰਮਾਂ, ਅੰਧ-ਵਿਸ਼ਵਾਸਾਂ ਤੇ ਸੁਆਰਥ ਤੋਂ ਖਾਲਸਾ ਪੰਥ ਨੂੰ ਮੁਕਤ ਕਰਨਾ ਚਾਹੁੰਦੇ ਸਨ। ਸਿੱਖ ਧਰਮ ਦੀ ਮੁਢਲੀ ਬੁਨਿਆਦ ਸੰਗਤ ਅਤੇ ਪੰਗਤ ਦੇ ਅਰਥਾਂ ਨੂੰ ਦ੍ਰਿੜ੍ਹ ਕਰਵਾਉਣਾ ਚਾਹੁੰਦੇ ਸਨ। ਇਸ ਮੰਤਵ ਦੀ ਪੂਰਤੀ ਲਈ ਉਨ੍ਹਾਂ ਨੇ ਆਪਣੇ ਨਿੱਜੀ ਪਰਵਾਰ ਨੂੰ ਵੀ ਨਹੀਂ ਬਖਸ਼ਿਆ। ਜਦੋਂ ਕਾਲ ਪੈਣ ਦੇ ਸਮੇਂ ਮਾਤਾ ਗੁਜਰੀ ਜੀ ਨੇ ਲੰਗਰ ਦੀ ਰਸਦ ਘਟਾਉਣ ਦੇ ਆਦੇਸ਼ ਦਿੱਤੇ ਤਾਂ ਗੁਰੂ ਜੀ ਕ੍ਰੋਧ ਵਿਚ ਆ ਗਏ ਅਤੇ ਮਾਤਾ ਜੀ ਨੂੰ ਸਖ਼ਤ ਸ਼ਬਦ ਕਹੇ ਜਿਨ੍ਹਾਂ ਨੂੰ ਲੇਖਕ ਨੇ ਸਰਾਪ ਕਹਿਆ ਹੈ, ਜਿਵੇਂ :

*ਕਥਹੁ ਪਰਯੋ ਕਾਲ ਬਿਕਰਾਲਾ ॥ ਭਯੋ ਅੰਨ ਅਤਿ ਅਲਭ ਰਸਾਲਾ ॥*
*ਸ੍ਰੀ ਸਤਗੁਰੁ ਗੋਬਿੰਦ ਸਿੰਘ ਸਵਾਮੀ ॥ ਭੋਜਨ ਦਿਓ ਸਭਨ ਹਿਤ ਨਾਮੀ ॥*
*ਕਈ ਸਹੰਸਰ ਕਰਹਿ ਨਿਤ ਭੋਜਨ ॥ ਭਯੋ ਅਧਿਕ ਅਧਿਕ ਨਾਹ ਪ੍ਰਯੋਜਨ ॥*
*ਤਬ ਮਾਤਾ ਲੰਗਰ ਘਟਵਾਯੋ ॥ ਸਿੱਖਨ ਸਭ ਹੀ ਗੁਰਹਿ ਸੁਨਾਯੋ ॥*
*ਗੁਰਬਰ ਸੁਨਤਕੋਪ ਅਤਿ ਕੀਓ ॥ ਮਾਤਾ ਗੁਜਰੀ ਉਜਰੀ ਕੀਓ ॥*

ਅਤੇ ਜਦੋਂ ਮੁੜ ਲੰਗਰ ਪੂਰਾ ਚਾਲੂ ਹੋ ਗਿਆ ਤਾਂ ਗੁਰੂ ਜੀ ਸ਼ਾਂਤ ਹੋਏ। ਜਿਵੇਂ :

*ਸੁਨ ਬਿਹਸੇ ਮਾਤਾ ਪਗ ਪਰੇ ॥ ਮਾਤ ਪਿਤਾ ਭ੍ਰਕਿਤ ਹਮ ਕਰੈ ॥*

...... ...... ......

*ਲੰਗਰ ਚਲਹਿ ਸਰਾਪ ਨਹੀ ਲਾਗੈ ॥ ਨਿਤ ਕੀਰਤ ਬਿਸਤੀਰਤ ਜਾਗਹਿ ॥*

ਇਸ ਤਰ੍ਹਾਂ ਇਸ ਅਧਿਆਇ ਦੇ ਪ੍ਰਸੰਗ ਗੁਰੂ ਜੀ ਦੇ ਦ੍ਰਿੜ੍ਹ-ਨਿਸਚੇ ਅਤੇ ਪ੍ਰਭੂ-ਵਿਸ਼ਵਾਸ ਨੂੰ ਦਰਸਾਉਂਦੇ ਹਨ।

7. ਉਤਰਾਰਧ ਦੇ ਸਤਵੇਂ ਅਧਿਆਇ ਵਿਚ—ਸ਼ਹੀਦਾਂ ਦੀ ਕਥਾ—ਸੁਨਿਆਰੇ ਦੇ ਸੋਨਾ ਚੁਰਾਉਣ ਦੀ ਕਥਾ, 'ਅਨੰਦ ਭਇਆ ਮੇਰੀ ਮਾਇ' ਤੁਕ ਦੀ ਸਾਖੀ ਅਤੇ ਕਬੀਰ ਦੀ ਕਥਾ ਅੰਕਿਤ ਹੈ। ਇਸ ਤੋਂ ਬਿਨਾ ਭੀਮ ਚੰਦ ਦੁਆਰਾ ਮੁੜ ਪਰਮਾਨੰਦ ਵਜ਼ੀਰ ਨੂੰ ਭੇਜਣ ਦਾ ਪ੍ਰਸੰਗ ਵੀ ਹੈ। ਇੱਕ ਮਿਰਤਕ ਦੇਹ ਦਾ ਨਾਟਕ ਪ੍ਰਸੰਗ ਵੀ ਅੰਕਿਤ ਹੈ। ਇਸ ਦੇ ਨਾਲ ਹੀ ਨੰਦ ਸਿੰਘ ਦੀ ਕਥਾ, ਲਹੌਰਾ ਸਿੰਘ ਪ੍ਰਤੀ ਮੁਕਤਨਾਮਾ ਅਤੇ ਕੱਚੀ ਬਾਣੀ ਦਾ ਵਿਚਾਰ ਸਾਖੀਆਂ ਦਰਜ ਹਨ। ਇਸ ਵਿੱਚ ਇਤਿਹਾਸਕ ਪੱਖੋਂ ਕੇਵਲ ਭੀਮ ਚੰਦ ਦੇ ਵਜ਼ੀਰ ਪਰਮਾਨੰਦ ਦੇ ਅਨੰਦਪੁਰ ਆਉਣ ਦੀ ਸਾਖੀ ਮਹੱਤਵਪੂਰਨ ਹਨ। ਸ਼ਹੀਦਾਂ ਦੀ ਕਥਾ, ਕਬੀਰ ਦੀ ਕਥਾ, ਸੁਨਿਆਰ ਦੀ ਕਥਾ, ਮਿਰਤਕ ਦੇਹ ਦਾ ਨਾਟਕ ਕਰਨ ਦੀ ਕਥਾ ਸਭ ਅਣਇਤਿਹਾਸਕ ਕਿਸਮ ਦੀਆਂ ਸਾਖੀਆਂ ਹਨ। ਇਨ੍ਹਾਂ ਵਿਚੋਂ ਅਨੰਦ ਦੀ ਪਉੜੀ ਦੇ ਅਰਥਾਂ ਵਾਲੀ ਸਾਖੀ ਮਹੱਤਵਪੂਰਨ ਹੈ। ਇਸ ਵਿਚ ਗੁਰੂ ਜੀ ਗੁਰਮੁਖੀ ਅੱਖਰਾਂ ਦੇ ਪੜ੍ਹਨ ਦੀ ਪ੍ਰੇਰਨਾ ਦੇਂਦੇ ਹਨ। ਜਿਵੇਂ :

*ਪਠਹੁ ਗੁਰਮੁਖੀ ਅਖਯਰ ਆਗਯਾ ਸ੍ਰੀ ਮੁਖ ਸਤਗੁਰ ਗਾਈ ॥*

*ਗ੍ਰੰਥੀ ਕੋ ਸੌਪਯੋ ਤਿਨ ਤਾਕੋ ਪੈ ਤਿਸ ਖਰੀ ਪਢਾਈ ॥*

2. *ਭੀਮ ਚੰਦ ਉਰ ਅਤਿ ਅਕੁਲਾਯੋ ॥*
*ਸ੍ਰੀ ਸਤਗੁਰੁ ਕੇ ਤੇਜ ਤ੍ਰਸਾਯੋ ॥*
*ਪੰਮਾ ਪਰਮਾਨੰਦ ਸੁ ਮੰਤ੍ਰੀ ॥*
*ਪਠਯੋ ਪਤਿਤ ਪਾਵਨ ਢਿਗ ਤੰਤ੍ਰੀ ॥*

ਇਸ ਤਰ੍ਹਾਂ, ਇਸ ਅਧਿਆਇ ਵਿੱਚ ਲਾਹੌਰਾ ਸਿੰਘ ਪ੍ਰਤਿ ਮੁਕਤਨਾਮਾ ਵੀ ਦਰਜ਼ ਹੈ। ਕੱਚੀ ਬਾਣੀ ਤੇ ਸੱਚੀ ਬਾਣੀ ਦੇ ਅੰਤਰ ਨਿਖੇੜ ਦੀ ਕਥਾ ਵੀ ਦਰਜ਼ ਹੈ। ਇਸ ਸਾਖੀ ਵਿਚ ਬਵੰਜਾ ਕਵੀਆਂ ਦਾ ਜ਼ਿਕਰ ਵੀ ਹੈ :

*ਜਾਹਿ ਪਢਤ ਉਰ ਪ੍ਰੀਤ ਬਢਤ ਸੋ ਬਾਨ ਤਜਨ ਨ ਜੋਗ ॥*
*ਗੁਰੁ ਜਸ ਬਿਨ ਸੋ ਕਾਚੀ ਬਾਨੀ ਜਾਮੈ ਕਾਮ ਸੰਯੋਗ ॥*

...... ...... ......

*ਹਮਹੂ ਮਹਾ ਭਾਰਥ ਬਨਵਾਯੋ ਬਾਵਨ ਕਬਿ ਜਨ ਰਾਖ ॥*
*ਬਿਦਯ ਸਾਗਰ ਨਾਮ ਗ੍ਰੰਥ ਕੋ ਸਿੰਘ ਹਿਤ ਸੁਚਿ ਸਾਖ ॥*

ਇਸ ਤਰ੍ਹਾਂ ਇਸ ਅਧਿਆਇ ਵਿਚ ਲੇਖਕ ਨੇ ਗੁਰੂ ਜੀ ਦੁਆਰਾ ਰਚੇ ਰਚਾਏ ਜਾਣ ਵਾਲੇ ਸਾਹਿਤ ਬਾਰੇ ਵੀ ਸੰਖਿਪ ਰੂਪ ਵਿੱਚ ਸੰਕੇਤਕ ਜਾਣਕਾਰੀ ਦਿੱਤੀ ਹੈ।

8. ਅੱਠਵੇਂ ਅਧਿਆਇ ਵਿੱਚ ਅਨੰਦਪੁਰ ਦੀਆਂ ਮੁੱਢਲੀਆਂ ਲੜਾਈਆਂ ਦਾ ਹਾਲ ਵਰਨਣ ਹੈ। ਵਿਸ਼ੇਸ਼ ਕਰ ਕੇ ਬਲੀਆ ਚੰਦ ਅਤੇ ਆਲਮ ਚੰਦ ਦੀ ਲੜਾਈ ਦਾ ਵਰਣਨ ਹੈ—ਇਸ ਤੋਂ ਬਿਨ੍ਹਾਂ ਭੂਤ ਕਥਾ, ਪਤੀ ਦੀ ਨਿੰਦਾ ਨਾ ਕਰਨ ਵਾਲੀ ਔਰਤ ਦਾ ਪ੍ਰਸੰਗ ॥ ਸਰਦੀ ਦੀ ਰੁੱਤ ਵਿਚ ਕੱਪੜੇ ਵੰਡਣ ਦਾ ਪ੍ਰਸੰਗ ਅਤੇ ਜ਼ਾਲਮ ਸਿੰਘ ਪ੍ਰਤੀ ਸੇਵਾ ਮਹਾਤਮ ਦੇ ਪ੍ਰਸੰਗ ਵੀ ਅੰਕਿਤ ਹਨ। ਇਨ੍ਹਾਂ ਪ੍ਰਸੰਗਾਂ ਵਿਚ ਸਦਾਚਾਰਕ ਕਿਸਮ ਦੀ ਸਿੱਖਿਆ ਦਿੱਤੀ ਗਈ ਹੈ।

ਬਲੀਆ ਚੰਦ ਤੇ ਆਲਮ ਚੰਦ ਦੋ ਪਹਾੜੀ ਰਾਜਪੂਤ ਸਨ। ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਖੇਡ ਰਹੇ ਸਨ ਕਿ ਇਨ੍ਹਾਂ ਨਾਲ ਗੁਰੂ ਜੀ ਦਾ ਮੇਲ ਹੋ ਗਿਆ। ਗੁਰੂ ਜੀ ਨਾਲ ਸਿੱਖ ਘੱਟ ਸਨ, ਪਰ ਰਾਜਪੂਤਾਂ ਨਾਲ ਕਾਫ਼ੀ ਗਿਣਤੀ ਵਿਚ ਆਦਮੀ ਸਨ। ਗਿਣਤੀ ਵਿਚ ਬਹੁਤ ਹੋਣ ਦੇ ਮਾਣ ਵਿਚ ਉਨ੍ਹਾਂ ਨੇ ਗੁਰੂ ਜੀ ਤੇ ਹਮਲਾ ਕਰ ਦਿੱਤਾ। ਗੁਰੂ ਜੀ ਦੇ ਸੂਰਬੀਰ ਜੋਧੇ ਭਾਈ ਆਲਮ ਸਿੰਘ ਜੀ ਨੇ ਆਲਮ ਚੰਦ ਤੇ ਹੱਲਾ ਕਰ ਦਿੱਤਾ ਅਤੇ ਬਲੀਆ ਚੰਦ ਨਾਲ ਭਾਈ ਉਦੈ ਸਿੰਘ ਦਾ ਟਾਕਰਾ ਹੋ ਪਿਆ। ਆਲਮ ਚੰਦ ਇਕ ਬਾਂਹ ਕਟਵਾ ਕੇ ਮੈਦਾਨ ਵਿਚੋਂ ਭੱਜ ਗਿਆ ਅਤੇ ਬਲੀਆ ਚੰਦ ਭਾਈ ਉਦੈ ਸਿੰਘ ਹੱਥੋਂ ਮਾਰਿਆ ਗਿਆ। ਇਤਿਹਾਸਿਕ ਤੌਰ ਤੇ ਇਹ ਘਟਨਾ ਸੰਮਤ 1757, ਈਸਵੀ 1700 ਦੀ ਹੈ। ਲੇਖਕ ਨੇ ਇਸ ਲੜਾਈ ਵਿਚ ਦਯਾ ਸਿੰਘ ਜੀ ਨੂੰ ਵੀ ਸ਼ਾਮਲ ਦੱਸਿਆ ਹੈ। ਮਹਾਂ ਸਿੰਘ ਜੀ ਨੂੰ ਵੀ। ਇਸ ਲੜਾਈ ਨੂੰ ਭਾਈ ਰਾਮ ਕੁਇਰ ਜੀ ਨੇ ਅੱਖੀਂ ਵੇਖਿਆ ਸੀ ਜਿਵੇਂ :

*ਰਾਮ ਤੌ ਕਹਿ ਹੁਤੋ ਸਾਥ ਮੈ ਨਿਰਖਤ ਭਯੋ ਅਧੀਰਾ ॥*
*ਨਿਰਖੇ ਮਰੇ ਪਰੇ ਸੁ ਪਹਾਰੀ ਸੂਰ ਸਿੰਘ ਸੰਘਾਰੇ ॥*

*(ਸਾਖੀ—47)*

ਇਸੇ ਭਾਈ ਰਾਮ ਕੁਇਰ ਜੀ (ਗੁਰਬਖ਼ਸ਼ ਸਿੰਘ) ਪਾਸੋਂ ਸੁਣ ਕੇ ਸਾਹਿਬ ਸਿੰਘ ਨਾਮੀ

ਵਿਅਕਤੀ ਨੇ ਗੁਰੂ ਜੀ ਦੇ ਜੀਵਨ ਸਮਾਚਾਰ ਲਿਖੇ ਸਨ। ਸਹਿਬ ਸਿੰਘ ਦਾ ਜ਼ਿਕਰ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਵਿੱਚ ਵੀ ਮਿਲਦਾ ਹੈ।

ਇਸ ਅਧਿਆਇ ਦੀ ਸਾਖੀ ਨੰ: 48 ਵਿਚ ਭੀਮ ਚੰਦ ਦੁਆਰਾ ਦਿੱਲੀ ਦੇ ਰਾਜੇ ਤੋਂ ਸਹਾਇਤਾ ਮੰਗਣ ਲਈ ਵਿਚੋਲਾ ਭੇਜੇ ਜਾਣ ਦੀ ਕਥਾ ਦਰਜ ਹੈ। ਆਲਮ ਚੰਦ ਅਤੇ ਬਲੀਆ ਚੰਦ ਦੀ ਹਾਰ ਸੁਣ ਕੇ ਪਹਾੜੀ ਰਾਜੇ ਇਕੱਠੇ ਹੋ ਕੇ ਸਲਾਹ ਕਰਦੇ ਹਨ :

*ਸੁਨ ਸਭ ਮਿਲੇ ਪਹਾੜੀ ਰਾਜਾ ॥*
*ਭੀਮ ਚੰਦ ਢਿਗ ਸੋਕ ਸਮਾਜਾ ॥*
*ਮਹਾਰਾਜ ਅਬ ਬਿਗਰੀ ਬਾਤੇ ॥*
*ਕਲਗੀਧਰ ਉਤਪਾਤ ਸਦਾਂਤੇ ॥*
*ਯਾਤੇ ਸਭ ਮਿਲ ਮੰਤ੍ਰ ਪਕਾਯੋ ॥*
*ਦਿਹਲੀ ਏਕ ਵਕੀਲ ਪਠਾਯੋ ॥*

*(ਸਾਖੀ 48)*

ਇਹ ਵਿਚੋਲਗੀ ਹੀ ਬਾਅਦ ਵਿਚ ਅਨੰਦਪੁਰ ਦੇ ਵੱਡੇ ਯੁੱਧ ਦਾ ਆਧਾਰ ਬਣਦੀ ਹੈ। ਜਿਸ ਵਿਚ ਬਾਈਧਾਰ ਦੇ ਪਹਾੜੀ ਰਾਜੇ, ਸੂਬਾ ਲਹੌਰ, ਸੂਬਾ ਸਰਹੰਦ ਅਤੇ ਸੂਬਾ ਦਿੱਲੀ ਦੀ ਮਿਲਵੀਂ ਫੌਜ ਗੁਰੂ ਜੀ ਤੇ ਆਕ੍ਰਮਣ ਕਰਦੀ ਹੈ। ਸਰਦੀ ਦੇ ਮੌਸਮ ਵਿਚ ਲੋੜਵੰਦਾਂ ਨੂੰ ਲੋੜ ਅਨੁਸਾਰ ਕੱਪੜੇ ਵੰਡਣੇ ਗੁਰੂ ਘਰ ਦਾ ਮੁੱਢ ਤੋਂ ਹੀ ਬਿਰਦ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹ ਸੇਵਾ ਜਾਰੀ ਰਖੀ—ਜ਼ਾਲਮ ਸਿੰਘ ਦੀ ਸਾਖੀ ਨੰ: 51 ਵਿਚ ਇੱਕ ਅਮੀਰ ਸਿੱਖ ਦੀ ਕਹਾਣੀ ਹੈ ਜਿਸ ਹੱਥੋਂ ਗੁਰੂ ਜੀ ਨੇ ਪਾਣੀ ਨਹੀਂ ਸੀ ਛੱਕਿਆ। ਕਿਉਂਕਿ ਉਸ ਨੇ ਹੱਥਾਂ ਨਾਲ ਕਦੀ ਕੋਈ ਕੰਮ ਨਹੀਂ ਸੀ ਕੀਤਾ ਅਤੇ ਨਾਂ ਹੀ ਲੋੜਵੰਦਾਂ ਦੀ ਸੇਵਾ ਕੀਤੀ ਸੀ।

*ਕਰ ਤੇ ਗਿਰਾਇ ਜਲ ਦਯੋ ਜਲਕੁ ਸਿੱਖ ਕੇ ਕਰ ਛਵੈ ਪਰੀ ॥*
*ਸੁਨ ਦੇਹ ਗੇਹ ਸਨੇਹ ਜੋ ਕਰ ਸੋਨ ਕਛ ਸੇਵਾ ਕਰੀ ॥*

ਇਸ ਪ੍ਰਕਾਰ ਇਸ ਅਧਿਆਇ ਵਿਚ ਗੁਰੂ ਜੀ ਦੇ ਜੀਵਨ ਸਮਾਚਾਰਾਂ ਦਾ ਰਹੱਸਮਈ ਵਰਣਨ ਹੈ। ਇਹ ਅਧਿਆਇ ਗੁਰੂ ਜੀ ਦੇ ਜੀਵਨ ਦੀ ਮੁੱਖ ਘਟਨਾ ਅਨੰਦਪੁਰ ਦੇ ਛੱਡਣ ਦਾ ਆਧਾਰ ਪੇਸ਼ ਕਰਦਾ ਹੈ ਕਿਉਂਕਿ ਇਸੇ ਅਧਿਆਇ ਵਿਚ ਪਹਾੜੀ ਰਾਜੇ ਦਿੱਲੀ ਦੇ ਸ਼ਹਿਨਸ਼ਾਹ ਤੋਂ ਸਹਾਇਤਾ ਮੰਗਣ ਲਈ ਵਿਚੋਲਾ ਭੇਜਦੇ ਹਨ।

9. ਨੌਵੇਂ ਅਧਿਆਇ ਵਿਚ ਕੇਵਲ ਦੋ ਹੀ ਪ੍ਰਸੰਗ ਹਨ।

ਪਹਿਲਾ ਪ੍ਰਸੰਗ ਇਸ ਗੱਲ ਬਾਰੇ ਜਾਣਕਾਰੀ ਦੇਂਦਾ ਹੈ ਕਿ ਦਿੱਲੀ ਦੇ ਸੂਬੇ ਨੇ ਪਹਾੜੀ ਰਾਜਿਆਂ ਦੀ ਸਹਾਇਤਾ ਕਰਨ ਦੀ ਬੇਨਤੀ ਪ੍ਰਵਾਨ ਕਰ ਲਈ ਸੀ। ਦੂਸਰਾ ਪ੍ਰਸੰਗ (ਪੈਂਦੇ ਖਾਂ) ਪੈਂਦੇ ਖਾਂ ਦੀ ਮੌਤ ਨਾਲ ਸੰਬੰਧਿਤ ਹੈ। ਪਹਿਲੇ ਪ੍ਰਸੰਗ ਵਿਚ ਦੱਸਿਆ ਹੈ ਕਿ ਦਿੱਲੀ ਦੇ ਬਾਦਸ਼ਾਹ ਵੱਲੋਂ ਪਹਾੜੀ ਰਾਜਿਆਂ ਨੂੰ ਹੁਕਮ ਆ ਗਿਆ ਕਿ ਸ਼ਾਹੀ ਫ਼ੌਜਾਂ ਉਨ੍ਹਾਂ ਦੀ ਸਹਾਇਤਾ ਕਰਨਗੀਆਂ।

*ਭੀਮ ਚੰਦ ਨ੍ਰਿਪ ਕੋ ਜੋ ਮੰਤ੍ਰੀ ॥*
*ਦਿਹਲੀ ਗਯੋ ਅਧਿਕ ਹਿਤ ਜੰਤ੍ਰੀ ॥*

...... ...... ......

*ਰਾਜਾ ਜੀ ਹਮ ਕਰਹਿ ਸਹਾਇ ॥*
*ਭੇਜਹੁ ਖਰਚ ਫ਼ੌਜ ਅਬ ਜਾਇ ॥*

ਉਪਰੋਕਤ ਘਟਨਾ ਤੋਂ ਬਾਅਦ ਦਿੱਲੀ ਦੇ ਸੂਬੇ ਵੱਲੋਂ ਦੋ ਜਰਨੈਲ ਪੈਂਦੇ ਖਾਂ ਅਤੇ ਦੀਨ ਬੇਗ ਦਸ ਹਜਾਰ ਸੈਨਾਂ ਨਾਲ ਰਾਜਿਆਂ ਦੀ ਮੱਦਦ ਲਈ ਭੇਜੇ ਗਏ। ਇਸ ਵਾਰ ਵਿਰੋਧੀ ਧਿਰ ਦੀ ਕਮਾਨ ਪੈਂਦੇ ਖਾਂ ਨੇ ਸੰਭਾਲੀ ਹੋਈ ਸੀ। ਇਸ ਲੜਾਈ ਵਿਚ ਗੁਰੂ ਜੀ ਦੇ ਹੱਥੋਂ ਪੈਂਦੇ ਖਾਂ ਮਾਰਿਆ ਗਿਆ ਅਤੇ ਦੀਨ ਬੇਗ ਜ਼ਖ਼ਮੀ ਹਾਲਤ ਵਿਚ ਮੈਦਾਨ ਵਿਚੋਂ ਭੱਜ ਗਿਆ। ਇਸ ਲੜਾਈ ਵਿਚ ਸਿੱਖਾਂ ਦੀ ਜਿੱਤ ਹੋਈ।

*ਪੈਂਡੇ ਖਾਂ ਕੋ ਮਾਰ ਕੇ ਕਲਗੀਧਰ ਨਰ ਰਾਇ ॥*
*ਕਹੇ ਖਰੇ ਤਿਹ ਠੌਰ ਤਬ ਦੁੰਦਭ ਸੰਖ ਬਜਾਇ ॥*

...... ...... ......

*ਇਸ ਭਾਂਤ ਕੀਨੋ ਖਰੋ ਖੇਤ ਖਾਲੀ ॥*
*ਲਗਯੋ ਦੀਨ ਬੇਗਾਹੁ ਕੇ ਘਾਉ ਆਲੀ ॥*

ਇਸ ਤਰ੍ਹਾਂ ਇਸ ਲੜਾਈ ਦੀ ਹਾਰ ਨਾਲ ਔਰੰਗਜ਼ੇਬ ਨੂੰ ਹੋਰ ਵਧੇਰੇ ਗੁੱਸਾ ਆਇਆ ਸੀ।

10. ਦਸਵੇਂ ਅਧਿਆਇ ਵਿੱਚ ਭੀਮ ਚੰਦ ਦੁਆਰਾ ਮੁੜ ਪਹਾੜੀ ਰਾਜਿਆਂ ਨੂੰ ਇਕੱਠਾ ਕਰਨ ਦਾ ਪ੍ਰਸੰਗ ਅੰਕਿਤ ਹੈ। ਸਾਖੀ ਨੰਬਰ 54 ਵਿਚ ਰਾਜਿਆਂ ਦੇ ਇਕੱਠੇ ਹੋਣ ਦਾ ਵਰਣਨ ਇਸ ਪ੍ਰਕਾਰ ਹੈ :

*ਪਤ੍ਰ ਪਠਾਇ ਬੁਲਾਇ ਸਭ ਕਹਲੂਰੀਈ ਸਭ ਬਗਾਰੇ ॥*
*ਜਸਵਾਲੀ ਸੋ ਕਟੋਚਿ ਘਮੰਡੀ ਚੰਦ ਆਦਿ ਜੇ ਗਾਜੇ ॥*
*ਰਮਵਾਲੀ ਬਸੀਹਰੀ ਜਾਨੋ ਔਰ ਦਫ਼ੋਲੀ ਵਾਰੇ ॥*
*ਕਰ ਸਭ ਕੋ ਇਕਤ੍ਰ ਕਹਿਲੂਰੀ ਨ੍ਰਿਪ ਬਰ ਕਿਓ ਅਖਾਰੇ ॥*

ਅਤੇ

*ਗੁਰ ਸਨ ਦ੍ਰੋਹ ਤੁਰਕ ਹਿਤਕਾਰੀ ॥*
*ਬਾਇਸ ਧਾਰ ਮਿਲੀ ਮਤਵਾਰੀ ॥*

ਪਹਾੜੀ ਇਕੱਠੇ ਹੋ ਕੇ ਗੁਰੂ ਜੀ ਤੇ ਹੱਲਾ ਕਰਦੇ ਹਨ। ਇਸ ਲੜਾਈ ਵਿਚ ਅਜਮੇਰ ਚੰਦ, ਕੇਸਰੀ ਚੰਦ ਤੇ ਜਮਤੁਲਾ ਗੁਜਰ (ਜਗਤੁੱਲਾ) ਪਹਾੜੀ ਰਾਜਿਆਂ ਵੱਲੋਂ ਲੜਦੇ ਹਨ। ਗੁਰੂ ਜੀ ਦੀ ਤਰਫੋਂ ਉਦੈ ਸਿੰਘ, ਸਾਹਿਬ ਸਿੰਘ, ਅਤੇ ਦੁਨੀ ਚੰਦ ਲੜਦੇ ਹਨ। ਇਸ ਲੜਾਈ ਦੀ ਸਭ ਤੋਂ ਮਹੱਤਵਪੂਰਨ ਘਟਨਾ ਸਾਹਿਬਜ਼ਾਦਾ ਅਜੀਤ ਸਿੰਘ ਦਾ ਬਹਾਦਰੀ ਨਾਲ ਲੜਨਾ ਹੈ। ਇਸ ਵੇਲੇ ਅਜੀਤ ਸਿੰਘ ਜੀ ਦੀ ਉਮਰ ਕੇਵਲ 15 ਸਾਲ ਸੀ। ਇਸ ਲੜਾਈ ਵਿੱਚ ਸਾਹਿਬ ਸਿੰਘ ਹੱਥੋਂ ਜਮਤੁਲਾ ਮਾਰਿਆ ਗਿਆ। ਜਿਵੇਂ :

*ਬਡੋ ਬੀਰ ਇਕ ਸਾਹਬ ਸਿੰਘ ਸਹੀਦ ਸੁਉ ਗਰਜਯੋ ਬਲਧਾਰੀ ॥*
*ਕੋਸਤ ਭਾਉ ਅੰਗਾਉ ਥਿਰਯੋ ਕਤ ਬੋਲਤ ਬਾਉਰੈ ਜਯੋ ਅਬਚਾਰੀ ॥*

...... ...... ......

*ਮਰਤਹਿ ਭਾਊ ਕੇ ਭਏ ਸਭੈ ਪਹਾਰੀ ਦੰਗ ॥*

*ਲੋਥ ਲੈਨ ਹਿਤ ਪੁਨਪਰੈ ਅਰਿ ਅਰਿ ਗਏ ਅਭੰਗ ॥*

ਇਸ ਲੜਾਈ ਵਿਚ ਵੀ ਗੁਰੂ ਜੀ ਦੀ ਜਿੱਤ ਹੁੰਦੀ ਹੈ।

11. ਗਿਆਰਵੇਂ ਅਧਿਆਇ ਵਿਚ ਅਨੰਦਪੁਰ ਦੀਆਂ ਮੁੱਢਲੀਆਂ ਲੜਾਈਆਂ ਦੀਆਂ ਮਹੱਤਵਪੂਰਨ ਘਟਨਾਵਾਂ ਨੂੰ ਬਿਆਨ ਕੀਤਾ ਗਿਆ ਹੈ। ਲੇਖਕ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਜਿੱਤ, ਰਾਜੇ ਕੇਸਰੀ ਸਿੰਘ ਦਾ ਮੈਦਾਨ ਵਿਚੋਂ ਭੱਜਣਾ—ਭੀਮ ਚੰਦ ਤੇ ਕੇਸਰੀ ਸਿੰਘ ਦੀ ਸਲਾਹ ਮਸਤ ਹਾਥੀ ਨੂੰ ਕਿੱਲ੍ਹੇ ਵੱਲ ਭੇਜਣਾ—ਦੁਨੀ ਚੰਦ ਦਾ ਡਰ ਕੇ ਭੱਜ ਜਾਣਾ—ਹਾਥੀ ਦਾ ਮੁਕਾਬਲਾ ਬਚਿਤ੍ਰ ਸਿੰਘ ਨੇ ਕਰਨਾ ਅਤੇ ਕੇਸਰੀ ਸਿੰਘ ਦਾ ਮਾਰਿਆ ਜਾਣਾ ਆਦਿ ਘਟਨਾਵਾਂ ਨੂੰ ਅੰਕਿਤ ਕੀਤਾ ਹੈ। ਅਜੀਤ ਸਿੰਘ ਜੀ ਦੀ ਜਿੱਤ ਬਾਰੇ ਅੰਕਿਤ ਹੈ :

*ਸਭ ਭਜੀ ਸੈਨ ਨਹਿ ਪਾਰ ਧੀਰ ॥*
*ਜੀਤੇ ਅਜੀਤ ਹਰਿ ਬੀਰ ਪੀਰ ॥*

ਇਸ ਲੜਾਈ ਵਿਚ ਕੇਸਰੀ ਸਿੰਘ ਮੈਦਾਨ ਵਿਚੋਂ ਭੱਜ ਜਾਂਦਾ ਹੈ। ਦੂਸਰੇ ਦਿਨ ਮਸਤ ਹਾਥੀ ਦੇ ਮੱਥੇ ਤੇ ਭਾਰੇ ਤਵੇ ਬੰਨ੍ਹ ਕੇ ਕਿਲ੍ਹੇ ਵੱਲ ਛੱਡਿਆ ਜਾਂਦਾ ਹੈ। ਹਾਥੀ ਦਾ ਮੁਕਾਬਲਾ ਕਰਨ ਲਈ ਪਹਿਲੇ ਦਿਨ ਗੁਰੂ ਜੀ ਨੇ ਭਾਈ ਸਾਲੋਂ ਦੇ ਪੋਤਰੇ ਦੁਨੀ ਚੰਦ ਨੂੰ ਆਖਿਆ ਸੀ ਪਰ ਉਹ ਡਰਦਾ ਹੋਇਆ ਰਾਤ ਦੇ ਹਨੇਰੇ ਵਿੱਚ ਕਿੱਲ੍ਹੇ ਦੀ ਕੰਧ ਟੱਪ ਕੇ ਕੁਝ ਸਾਥੀਆਂ ਨਾਲ ਭੱਜ ਗਿਆ ਅਤੇ ਬਾਅਦ ਵਿਚ ਜਾ ਕੇ ਮਰ ਗਿਆ। ਅਗਲੇ ਦਿਨ ਮਸਤ ਹਾਥੀ ਦਾ ਮੁਕਾਬਲਾ ਬਚਿਤ੍ਰ ਸਿੰਘ ਕਰਦਾ ਹੈ ਅਤੇ ਕੇਸਰੀ ਸਿੰਘ ਦਾ ਟਾਕਰਾ ਉਦੈ ਸਿੰਘ ਕਰਦਾ ਹੈ। ਬਚਿੱਤ੍ਰ ਸਿੰਘ ਹਾਥੀ ਦਾ ਮੱਥਾ ਪਾੜ ਕੇ ਵਾਪਸ ਮਾਰ ਭਜਾਉਂਦਾ ਹੈ ਅਤੇ ਉਦੈ ਸਿੰਘ ਕੇਸਰੀ ਸਿੰਘ ਦਾ ਬਧ ਕਰ ਦੇਂਦਾ ਹੈ।

1. *ਆਲ ਸਿੰਘ ਸੁਨ ਬਚਨਿਏ ਕਰੀ ਬਿਨਯ ਜਗਦੀਸ ॥*
*ਗਜ ਮੰਦ ਮਰਦਨ ਹਿਤ ਧਯੋ ਸਿੰਘ ਬਚਿਤ੍ਰ ਮਹੀਸ ॥*
*ਤਾਤੇ ਨ੍ਰਿਪ ਕੇਸਰੀ ਹਿਤ ਭੇਜਿਆ ਸਿੰਘ ਸਪੂਤ ॥*

ਇਸ ਤਰ੍ਹਾਂ ਕੇਸਰੀ ਉਦੈ ਸਿੰਘ ਦੇ ਹੱਥੋਂ ਮਾਰਿਆ ਜਾਂਦਾ ਹੈ।

ਇਸੇ ਲੜਾਈ ਵਿਚ ਹੰਡੂਰ ਦਾ ਰਾਜਾ, ਭਾਈ ਸਾਹਬ ਸਿੰਘ ਦੇ ਹੱਥੋਂ ਜ਼ਖ਼ਮੀ ਹੋ ਕੇ ਮੈਦਾਨ ਵਿਚੋਂ ਭੱਜ ਗਿਆ। ਇਸ ਲੜਾਈ ਦੀ ਲੱਕ ਤੋੜਵੀਂ ਹਾਰ ਨਾਲ ਮੰਦੀ ਨੀਤ ਵਾਲੇ ਪਹਾੜੀ ਰਾਜੇ ਇਕ ਪਾਸੇ ਤਾਂ ਗੁਰੂ ਜੀ ਨਾਲ ਸੰਧੀ ਦੀ ਗੱਲ ਕਰਦੇ ਰਹੇ ਤੇ ਦੂਜੇ ਪਾਸੇ ਸਰਹੰਦ ਦੇ ਸੂਬੇ ਤੋਂ ਸਹਾਇਤਾ ਵੀ ਪ੍ਰਾਪਤ ਕਰਨ ਦੇ ਯਤਨ ਕਰਦੇ ਰਹੇ।

12. ਬਾਹਰਵੇਂ ਅਧਿਆਇ ਵਿਚ ਲੇਖਕ ਨੇ ਸਾਹਿਬ ਰਾਮ ਕੁਇਰ ਜੀ ਨਾਲ ਸੰਬੰਧਿਤ ਪ੍ਰਸੰਗਾਂ ਦਾ ਵਰਣਨ ਕੀਤਾ ਹੈ ਜਿਵੇਂ ਰਾਮ ਕੁਇਰ ਜੀ ਦੇ ਮਨ ਵਿਚ ਪੈਦਾ ਹੋਏ ਸ਼ੰਕੇ ਨੂੰ ਗੁਰੂ ਜੀ ਨੇ ਦੂਰ ਕੀਤਾ। ਰਾਮ ਕੁਇਰ ਜੀ ਨੂੰ ਗੁਰੂ ਜੀ ਨੇ ਅੰਮ੍ਰਿਤ ਛਕਾਇਆ ਦਾ ਪ੍ਰਸੰਗ ਅਤੇ ਰਾਮ ਕੁਇਰ ਜੀ ਦੁਆਰਾ ਨਵਾਬ ਨੂੰ ਸਰਾਪ ਦੇਣ ਦਾ ਪ੍ਰਸੰਗ ਦਰਜ਼ ਹੈ। ਇਕ ਹੋਰ ਸਾਖੀ ਅੰਕਿਤ ਹੈ ਜਿਸ ਅਨੁਸਾਰ ਰਾਮ ਕੁਇਰ ਜੀ ਇਕ ਨੇਤਰਹੀਣ ਨੂੰ ਅੱਖਾਂ ਦੀ ਰੋਸ਼ਨੀ ਬਖਸ਼ਦੇ ਹਨ। ਲੇਖਕ ਨੇ ਪੁਸਤਕ ਦੇ ਅਰੰਭ ਵਿਚ ਵੀ ਦੱਸਿਆ ਹੈ ਕਿ ਉਸ ਦੀ ਇਸ ਪੁਸਤਕ ਦਾ ਆਧਾਰ ਸਾਹਿਬ ਰਾਮ ਕੁਇਰ ਜੀ ਦੁਆਰਾ ਸਾਹਬ ਸਿੰਘ ਨੂੰ ਸੁਣਾਈਆਂ ਗਈਆਂ ਅਤੇ

ਸਾਹਿਬ ਸਿੰਘ ਦੁਆਰਾ ਲਿਖੀਆਂ ਗਈਆਂ ਸਾਖੀਆਂ ਹਨ। ਇਸ ਲਈ ਇਸ ਅਧਿਆਇ ਵਿੱਚ ਕੇਂਦਰੀ ਰੂਪ ਵਿਚ ਸਾਹਿਬ ਰਾਮ ਕੁਇਰ ਜੀ (ਗੁਰਬਖ਼ਸ਼ ਸਿੰਘ) ਨਾਲ ਸੰਬੰਧਿਤ ਘਟਨਾਵਾਂ ਹੀ ਕੇਂਦਰੀ ਰੂਪ ਵਿਚ ਪੇਸ਼ ਕੀਤੀਆਂ ਗਈਆਂ ਹਨ ਅਤੇ ਇਹ ਦੱਸਿਆ ਹੈ ਕਿ ਅੰਮ੍ਰਿਤ ਛਕਾਣ ਉਪਰੰਤ ਗੁਰੂ ਜੀ ਨੇ ਰਾਮ ਕੁਇਰ ਦਾ ਨਾਮ ਗੁਰਬਖ਼ਸ਼ ਸਿੰਘ ਰੱਖਿਆ ਸੀ।

ਇਸ ਤੋਂ ਬਿਨਾ ਭਾਈ ਜੋਗਾ ਸਿੰਘ ਜੀ ਦਾ ਪ੍ਰਸੰਗ ਵੀ ਅੰਕਿਤ ਹੈ ਜਿਸ ਬਾਰੇ ਆਮ ਵਾਰਤਾ ਪ੍ਰਚੱਲਤ ਹੈ ਕਿ ਉਹ ਗੁਰੂ ਜੀ ਦਾ ਹੁਕਮ ਸੁਣ ਕੇ ਵਿਆਹ ਦੀਆਂ ਲਾਵਾਂ ਵਿਚੇ ਹੀ ਛੱਡ ਕੇ ਆਨੰਦਪੁਰ ਵੱਲ ਮੁੜ ਆਇਆ ਸੀ ਪਰ ਹੁਸ਼ਿਆਰਪੁਰ ਦੇ ਨੇੜਿਓਂ ਦੀ ਲੰਘਦੇ ਸਮੇਂ ਇਕ ਵੇਸਵਾ 'ਤੇ ਮੋਹਿਤ ਹੋ ਗਿਆ ਸੀ। ਇਥੇ ਗੁਰੂ ਜੀ ਨੇ ਪਹਿਰੇਦਾਰ ਦਾ ਰੂਪ ਧਾਰ ਕੇ ਉਸ ਦੀ ਰੱਖਿਆ ਕੀਤੀ ਸੀ। ਇਸ ਤੋਂ ਬਿਨਾਂ ਕਵੀ ਸੈਨਾਪਤੀ (ਕਰਤਾ ਗੁਰ ਸੋਭਾ) ਦੀ ਕਥਾ ਵੀ ਅੰਕਿਤ ਹੈ ਅਤੇ ਆਸਾ ਸਿੰਘ ਮਤਸਦੀਕਾ ਦੀ ਸਾਖੀ ਵੀ ਦਰਜ਼ ਹੈ। ਰਾਮ ਸਿੰਘ ਮਾਰਵਾੜੀਏ ਅਤੇ ਸਰਹੰਦ ਦੇ ਰਹਿਣ ਵਾਲੇ ਇਕ ਬਾਣੀਏ ਅਤੇ ਇਕ ਪਠਾਣ ਦੀ ਸਾਖੀ ਵੀ ਅੰਕਿਤ ਹੈ।

13. ਤੇਰ੍ਹਵੇਂ ਅਧਿਆਇ ਵਿਚ ਲੇਖਕ ਨੇ ਭਾਈ ਕੇਸਰ ਸਿੰਘ ਛਿੱਬਰ ਦੇ ਰਹਿਤਨਾਮੇ ਦਾ ਪ੍ਰਸੰਗ ਬਿਆਨ ਕੀਤਾ ਹੈ। ਜਿਵੇਂ :

*ਗੁਰ ਗ੍ਰੰਥ ਜੀ ਪਾਠ ਕਰਾਵਹੁ ॥*
*ਸਹਸਕਿਰਤ ਸਲੋਕ ਪਢਪਾਵਹੁ ॥*
*ਗੁਰੁ ਘਰ ਕਰ ਇਹ ਗਰੁੜ ਪਰਾਨਾ ॥*
*ਗੁਰੂ ਗ੍ਰੰਥ ਜੋ ਬਚਨ ਬਖਾਨਾ ॥* *(ਸਾਖੀ—78)*

ਸਾਖੀ ਨੰ: 80 ਵਿਚ ਇਕ ਮਕਰੰਦ ਨਾਮੀ ਵਿਅਕਤੀ ਦਾ ਪ੍ਰਸੰਗ ਹੈ ਜਿਹੜਾ ਕਿ ਮਥੁਰਾ ਦਾ ਰਹਿਣ ਵਾਲਾ ਸੀ। ਇਹ ਵਿਅਕਤੀ ਅਨੰਦਪੁਰ ਆ ਕੇ ਅੰਮ੍ਰਿਤਪਾਨ ਕਰਦਾ ਹੈ ਅਤੇ ਫਿਰ ਨਿਜ਼ਾਮਾਬਾਦ ਜਾਂਦਾ ਹੈ।

ਇਸੇ ਅਧਿਆਇ ਵਿਚ ਬੇਦੀ ਬੰਸ ਦੇ ਬਾਬਾ ਕਲਾਧਾਰੀ ਜੀ ਦਾ ਪ੍ਰਸੰਗ ਵੀ ਅੰਕਿਤ ਹੈ। ਇਸੇ ਮਹਾਪੁਰਖ ਦਾ ਪੁੱਤਰ ਇਕ ਅਜੀਤ ਸਿੰਘ ਨਾਮੀ ਵਿਅਕਤੀ ਸੀ। ਬੇਦੀ ਬੰਸ ਵਿਚੋਂ ਹੋਣ ਕਰ ਕੇ ਅਤੇ ਨਾਮਰਸੀਏ ਹੋਣ ਕਰ ਕੇ ਗੁਰੂ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਸਾਹਿਬ ਸਿੰਘ ਬੇਦੀ ਦੇ ਜਨਮੇ ਦੀ ਕਥਾ ਵੀ ਇਸੇ ਅਧਿਆਇ ਵਿੱਚ ਦਰਜ ਹੈ। ਇਸੇ ਭਾਗ ਵਿੱਚ ਸਾਹਿਬਜ਼ਾਦਾ ਫਤਹਿ ਸਿੰਘ ਦੇ ਦੁਮਾਲਾ ਸਜਾਉਣ ਦਾ ਪ੍ਰਸੰਗ ਵੀ ਅੰਕਿਤ ਹੈ।

ਲਿਖਾਰੀ ਰੋਸ਼ਨ ਸਿੰਘ ਅਤੇ ਦਿੱਲੀ ਦੇ ਸਿਰ ਗੁੰਮਿਆਂ ਦੀ ਕਥਾ ਵੀ ਇਸੇ ਅਧਿਆਇ ਵਿੱਚ ਦਰਜ ਹੈ।

14. ਚੌਧਵੇਂ ਅਧਿਆਇ ਵਿੱਚ ਅਨੰਦਪੁਰ ਛਡਾਉਣ ਦੀ ਸਾਖੀ, ਨਿਰਮੋਹਗੜ੍ਹ ਦਾ ਯੁੱਧ, ਤੋਪਚੀ ਨੂੰ ਮਾਰਨ ਦਾ ਪ੍ਰਸੰਗ, ਔਰੰਗਜ਼ੇਬ ਦੇ ਹੁਕਮ ਨਾਲ ਸੂਬਾ ਸਰਹੰਦ ਦਾ ਗੁਰੂ ਜੀ ਨਾਲ ਲੜਨਾ। ਭੀਮ ਚੰਦ ਨੇ ਸੂਬੇ ਨਾਲ ਸਲਾਹ ਕਰਨੀ ਆਦਿ ਘਟਨਾਵਾਂ ਦਰਜ ਹਨ। ਇਸ ਅਧਿਆਇ ਦੀ ਮਹੱਤਵਪੂਰਨ ਘਟਨਾ ਬਿਸਾਲੀ ਦੇ ਰਾਜੇ ਦਾ ਗੁਰੂ ਜੀ ਦੀ ਸ਼ਰਣ ਵਿਚ ਆਉਣਾ ਹੈ। ਗੁਰੂ ਜੀ ਦੇ ਬਿਸਾਲੀ ਜਾਣ ਦਾ ਪ੍ਰਸੰਗ ਵੀ ਅੰਕਿਤ ਹੈ। ਪਹਾੜੀ ਰਾਜੇ ਆਟੇ ਦੀ ਗਊ ਬਣਾ ਕੇ ਸਹੁੰ ਚੁੱਕਦੇ ਹਨ ਪਰ ਦਿਲ ਵਿਚ ਵੈਰ ਭਾਵਨਾ ਰੱਖਦੇ ਹਨ।

*ਤਾਤੇ ਕਰਹੁ ਕਾਜ ਅਬ ਸੋਈ ॥*
*ਹਮ ਰਾਜਨ ਕਰ ਜਿਮਿ ਹਿਤ ਹੋਈ ॥*
*ਸੁਨਤ ਬਿਨਯ ਪੰਮਾ ਜੀ ਚਲੇ ॥*
*ਗਾਇ ਕਰੀ ਜਵ ਚੂਰਨਾਂ[1] ਭਲੇ ॥*
*ਆਨੰਦਪੁਰ ਕੇ ਦਵਾਰੇ ਧਰੀ ॥*
*ਗੋਬਰਸਨ ਧਰ ਲੀਪਨ ਕਰੀ ॥*

ਇਸ ਅਧਿਆਇ ਵਿੱਚ ਇੱਕ ਹੋਰ ਮਹੱਤਵਪੂਰਨ ਘਟਨਾ ਨਿਰਮੋਹਗੜ੍ਹ ਦੀ ਲੜਾਈ ਹੈ। ਇਹ ਲੜਾਈ ਪਹਾੜੀ ਰਾਜਿਆਂ ਅਤੇ ਸੂਬਾ ਸਰਹਿੰਦ ਵਜ਼ੀਰ ਖਾਂ ਨੇ ਰਲ ਕੇ ਗੁਰੂ ਜੀ ਵਿਰੁੱਧ ਲੜੀ। ਨਿਰਮੋਹ ਦੀ ਲੜਾਈ ਵਿਚ ਦੁਸ਼ਮਣ ਨੇ ਹਰ ਮੋਰਚੇ ਤੇ ਮਾਰ ਖਾਧੀ। ਗੁਰੂ ਜੀ ਉਚੀ ਥਾਂ ਤੇ ਬੈਠੇ ਇਹ ਲੜਾਈ ਵੇਖ ਰਹੇ ਸਨ ਕਿ ਮੁਸਲਮਾਨ ਫ਼ੌਜਾਂ ਦੇ ਇਕ ਤੋਪਚੀ ਨੇ ਗੁਰੂ ਜੀ ਤੇ ਗੋਲਾ ਦਾਗ ਦਿੱਤਾ। ਗੁਰੂ ਜੀ ਤਾਂ ਬਚ ਗਏ ਪਰ ਗੁਰੂ ਜੀ ਦੇ ਸੀਸ ਤੇ ਚੌਰ ਕਰਨ ਵਾਲਾ ਸਿੰਘ ਸ਼ਹੀਦ ਹੋ ਗਿਆ। ਗੁਰੂ ਜੀ ਨੇ ਐਸਾ ਤੀਰ ਚਲਾਇਆ ਕਿ ਤੋਪਚੀ ਮਾਰਿਆ ਗਿਆ। ਦੂਸਰੇ ਤੀਰ ਨਾਲ ਗੁਰੂ ਜੀ ਨੇ ਉਸ ਦੇ ਭਰਾ ਦੂਜੇ ਤੋਪਚੀ ਨੂੰ ਵੀ ਪਾਰ ਬੁਲਾ ਦਿੱਤਾ।

*ਤਬਲੌ ਤਕਿ ਚਪਿ ਤੋਪ ਧਾਰ ॥ ਮੰਜੋ ਕਰਤ ਚੌਰ ਸੋ ਲੀਨ ਮਾਰ ॥*
*ਦਸਤਾਰ ਸਜਤ ਸਤਗੁਰ ਦਿਨੇਸਾ ॥ ਧਨੁ ਨ ਤਾਨ ਅਠਾਹਰਹਿ ਟਾਂਕ ਬੇਸਾ ॥*
*ਤਿਹ ਮਾਰ ਭ੍ਰਾਤ ਪੁਨ ਹਰਯੋ ਤਾਸ ॥ ਲਖ ਭੀਮ ਚੰਦ ਉਰਭਾ ਨਿਰਾਸ ॥*

*(ਸਾਖੀ 87)*

ਇਸ ਅਧਿਆਇ ਵਿੱਚ ਬਿਸਾਲੀ ਦੇ ਰਾਜੇ ਦੇ ਬੇਨਤੀ ਕਰਨ ਤੇ ਗੁਰੂ ਜੀ ਦੇ ਬਿਸਾਲੀ ਜਾਣ ਬਾਰੇ ਵੀ ਲਿਖਿਆ ਹੈ। ਇਸ ਅਧਿਆਇ ਦੇ ਅੰਤ ਤੇ ਇਕ ਸਾਖੀ ਅਜਿਹੀ ਵੀ ਅੰਕਿਤ ਹੈ ਜਿਸ ਵਿਚ ਔਰੰਗਜ਼ੇਬ ਆਪਣੇ ਖ਼ਾਸ ਆਦਮੀ ਨੂੰ ਗੁਰੂ ਜੀ ਦੀ ਪ੍ਰੀਖਿਆ ਲੈਣ ਲਈ ਭੇਜਦਾ ਹੈ। ਸੰਭਵ ਹੈ ਇਹ ਆਦਮੀ ਸ਼ਾਹੀ ਦਰਬਾਰ ਦੀ ਸੀ. ਆਈ. ਡੀ. ਦਾ ਮੈਂਬਰ ਹੋਵੇ। ਇਹ ਗੁਰੂ ਜੀ ਦੇ ਕੌਤਕ ਵੇਖ ਕੇ ਹੈਰਾਨ ਹੁੰਦਾ ਹੈ ਅਤੇ ਬਾਦਸ਼ਾਹ ਨੂੰ ਜਾ ਕੇ ਦੱਸਦਾ ਹੈ ਕਿ ਗੁਰੂ ਜੀ ਨਾਲ ਲੜਨਾ ਠੀਕ ਨਹੀਂ।

15. ਪੰਦਰਵੇਂ ਅਧਿਆਇ ਵਿੱਚ ਚਾਰ ਪ੍ਰਸੰਗ ਹਨ। ਪਹਿਲਾਂ ਪ੍ਰਸੰਗ ਨਿਰਮੋਹੀ ਰਾਜਾ ਤੇ ਗੂਜਰੀ ਦੀ ਕਥਾ ਦਾ ਹੈ। ਇਸ ਦਾ ਕੋਈ ਇਤਿਹਾਸਿਕ ਸਬੂਤ ਮੌਜੂਦ ਨਹੀਂ। ਇਹ ਕਿਸੇ ਪੁਰਾਣ ਕਥਾ ਤੇ ਆਧਾਰਤ ਹੈ। ਦੂਸਰਾ ਪ੍ਰਸੰਗ ਵੀ ਕਾਲਪਨਿਕ, ਪੁਰਾਣ ਕਥਾ ਦਾ ਹੈ। ਇਸ ਅਧਿਆਇ ਵਿਚ ਕਲਮੋਟ ਦੀ ਲੜਾਈ ਤੇ ਗੁਰੂ ਜੀ ਦਾ ਵਾਪਸ ਅਨੰਦਪੁਰ ਆਉਣਾ ਦੋ ਮਹੱਤਵਪੂਰਨ ਘਟਨਾਵਾਂ ਹਨ। ਗੁਰੂ ਜੀ ਜਿਸ ਸਮੇਂ ਸਤਲੁਜ ਤੋਂ ਪਾਰ ਹੋਏ ਸਨ ਉਨ੍ਹਾਂ ਨਾਲ 2, 3 ਹਜ਼ਾਰ ਫ਼ੌਜ ਸੀ। ਕਲਮੋਟ ਦੇ ਗੁਜਰਾਂ ਦੀ ਸਹਾਇਤਾ ਨਾਲ ਰਾਜਾ ਅਜਮੇਰ ਚੰਦ ਨੇ ਗੁਰੂ ਜੀ ਤੇ ਹਮਲਾ ਕੀਤਾ ਪਰ ਗੁਰੂ ਦੇ ਸਿੱਖਾਂ ਹੱਥੋਂ ਕਰਾਰੀ ਹਾਰ ਖਾਧੀ। ਇਸ ਅਧਿਆਇ ਵਿਚ ਗੁਰੂ ਜੀ ਭੰਭੋਰ ਦੇ ਰਾਜਾ ਨੂੰ ਵੀ ਮਿਲਦੇ ਹਨ, ਅਤੇ ਫਿਰ ਵਾਪਸ ਅਨੰਦਪੁਰ ਆ ਜਾਂਦੇ ਹਨ। ਕਲਮੋਟ ਦੀ ਲੜਾਈ ਦਾ ਇਕ ਦ੍ਰਿਸ਼ ਹੈ :

---

1. ਜਵਾਂ ਦਾ ਆਟਾ

*ਸਤਗੁਰ ਕਹੀ ਕਿ ਘੇਰਾ ਛੀਜੈ ॥*
*ਰੈਨ ਨਿਵਾਸ ਇਤਹਿ ਦੁਖ ਛੀਜੈ ॥*
*ਹਲਾ ਕਰਯੋ ਪ੍ਰਾਤ ਮਿਲ ਜਬਹੀ ॥*
*ਲਯੋ ਲੂਟਿ ਕਲਮੋਟਹਿ ਤਲ ਹੀ ॥*
*ਬਹੁਤਕ ਅਰੇ ਲਰੇ ਅਰ ਮਰੇ ॥*
*ਬਹੁਤਕ ਭਾਜਿ ਗਿਰਿਨ ਮਹਿ ਬਰੇ ॥*

*(ਸਾਖੀ 96)*

ਇਸ ਲੜਾਈ ਤੋਂ ਬਾਅਦ ਗੁਰੂ ਜੀ ਆਨੰਦਪੁਰ ਵਾਪਸ ਆ ਜਾਂਦੇ ਹਨ।

16. ਸੋਲ੍ਹਵਾਂ ਅਧਿਆਇ ਕਈ ਕਲਪਿਤ ਕਿਸਮ ਦੇ ਪ੍ਰਸੰਗਾਂ ਨਾਲ ਭਰਪੂਰ ਹੈ ਜਿਵੇਂ ਗੁਰੂ ਜੀ ਸ਼ਿਕਾਰ ਗਏ ਅਤੇ ਭਗਤ ਨਾਰਦ ਜੀ ਨੂੰ ਮਿਲੇ. ਭਗਤ ਜੀ ਨੇ ਗੁਰੂ ਜੀ ਨੂੰ ਖੰਭ ਦਿੱਤੇ। ਫਿਰ ਗੁਰੂ ਜੀ ਕਟਾਹ ਗਏ ਅਤੇ ਜੌਂਛਾਂ ਤੇ ਨਾਗਾਂ ਦੀ ਸੁਲਹਾ ਕਰਵਾਈ। ਇਸ ਅਧਿਆਇ ਵਿੱਚ ਜੋਗਾ ਸਿੰਘ ਨਾਮੀ ਸੇਵਾਦਾਰ ਦਾ ਪ੍ਰਸੰਗ ਵੀ ਦਰਜ ਹੈ। ਪਰ ਇਸ ਅਧਿਆਇ ਦਾ ਸਭ ਤੋਂ ਵਧੇਰੇ ਮਹੱਤਵਪੂਰਨ ਤੇ ਇਤਿਹਾਸਿਕ ਘਟਨਾ ਮਾਤਾ ਸਾਹਿਬ ਦੇਵਾਂ ਜੀ ਨਾਲ ਗੁਰੂ ਸਾਹਿਬ ਦੀ ਸ਼ਾਦੀ ਹੋਣਾ ਹੈ। ਮੰਡੀ ਜਾਣ ਅਤੇ ਬਾਵੰਜਾ ਕਵੀਆਂ ਦੇ ਨਾ ਦਰਜ ਕਰਨ ਵਾਲੀ ਸਾਖੀ ਵੀ ਅੰਕਿਤ ਹੈ।

ਮਾਤਾ ਸਾਹਿਬ ਦੇਵਾਂ ਜੀ ਦੇ ਵਿਆਹ ਦਾ ਪ੍ਰਸੰਗ ਬੜਾ ਮਹੱਤਵਪੂਰਨ ਹੈ। ਗੁਰੂ ਜੀ ਇਸ ਸਮੇਂ ਤਕ ਚਾਰ ਪੁੱਤਰਾਂ ਦੇ ਪਿਤਾ ਸਨ ਅਤੇ ਬ੍ਰਹਮਚਾਰਯ ਧਾਰਨ ਕਰ ਚੁੱਕੇ ਸਨ ਪਰ ਪੋਠੋਹਾਰ ਦੀ ਸੰਗਤ ਨੇ ਕਿਹਾ ਕਿ ਸਾਰਾ ਸਮਾਜ ਇਸ ਬਾਲਕੀ ਨੂੰ ਮਾਤਾ ਸਮਝਦਾ ਹੈ। ਇਸ ਲਈ ਆਪ ਤੋਂ ਬਿਨਾ ਹੋਰ ਕੋਈ ਇਸ ਨਾਲ ਵਿਆਹ ਨਹੀਂ ਕਰਵਾਏਗਾ। ਗੁਰੂ ਜੀ ਨੇ ਸੰਗਤ ਦਾ ਕਿਹਾ ਮੰਨ ਲਿਆ ਅਤੇ ਮਾਤਾ ਸਾਹਿਬ ਦੇਵਾਂ ਨੂੰ ਖਾਲਸੇ ਦੀ ਮਾਤਾ ਦਾ ਖ਼ਿਤਾਬ ਦਿੱਤਾ ਜਿਵੇਂ :

*ਸਤਗੁਰੂ ਕਹੀ ਸਿੰਘ ਜਗ ਜੇਤੇ ॥*
*ਸਭ ਸਪੂਤ ਗੋਦੀ ਮੈ ਤੇਤੇ ॥*
*ਏ ਦੋਊ ਚਾਰਨ ਕੀ ਮਾਤਾ ॥*
*ਤੂ ਅਗਿਨਤ ਕੀ ਭਈ ਬਿਖਿਆਤਾ ॥*
*ਲਹਿ ਬਰਦਾਨ ਅਧਿਕ ਹਰਖਾਨੀ ॥*
*ਪੁਲਕਾਨੀ ਪਤਿ ਪਗ ਲਪਟਾਨੀ ॥*
*ਤਬ ਤੇ ਭਈ ਖਾਲਸਾ ਮਾਤਾ ॥*
*ਮਾਨਤ ਸਿੰਘ ਰਹੇ ਸਭ ਭਾਂਤਾ ॥*

ਇਸ ਅਧਿਆਇ ਵਿਚ ਗੁਰੂ ਜੀ ਦੇ ਮੰਡੀ ਜਾਣ ਦਾ ਜ਼ਿਕਰ ਵੀ ਹੈ। ਸਾਖੀ ਨੰਬਰ 104 ਅਤੇ 105 ਮੰਡੀ ਜਾਣ ਅਤੇ ਕਵੀਆਂ ਦੇ ਨਾਮ ਨਾਲ ਸੰਬੰਧਿਤ ਹਨ :

1. *ਬੋਲੇ ਸ੍ਰੀ ਸਾਚੇ ਗੁਰ ਮੰਡਿਆਲੀ ਮਹਾਰਾਜ ॥*
   *ਜੋ ਕੋਊ ਇਹਿ ਰਾਜ ਕਹਿ ਚਹਿਹੈ ਕਰਨ ਅਕਾਜ ॥*
2. *ਬਾਵਨ ਕਬਿ ਪਾਵਨ ਇਹਿ ਭਾਂਤੀ ॥*

*ਕਹਤਿ ਹਜੂਰ ਅਧਿਕ ਰਸ ਖਯਾਤੀ ॥*

*(ਸਾਖੀ 105)*

ਇਸ ਅਧਿਆਇ ਵਿਚ ਆਨੰਦਪੁਰ ਵਿਚ ਗੁਰੂ ਜੀ ਦੇ ਉਸ ਸਮੇਂ ਦਾ ਜ਼ਿਕਰ ਹੈ ਜਿਹੜਾ ਕੁਝ ਸ਼ਾਂਤੀ ਨਾਲ ਬੀਤਿਆ ਸੀ।

17. ਅਧਿਆਇ ਸਤਾਰਵਾਂ ਫਿਰ ਅਮਨ ਦੇ ਸਮੇਂ ਵਿਚ ਗੁਰੂ ਜੀ ਦੁਆਰਾ ਸਾਹਿਤ ਰਚਨਾ ਵੱਲ ਧਿਆਨ ਦੇਣ ਨਾਲ ਸੰਬੰਧਿਤ ਹੈ। ਇਸ ਵਿਚ ਕਵੀ ਹੀਰ ਦੇ ਗੁਰੂ ਜੀ ਦੀ ਸ਼ਰਨ ਵਿੱਚ ਆਉਣ ਦਾ ਪ੍ਰਸੰਗ ਦਰਜ ਹੈ। ਦੂਸਰਾ ਪ੍ਰਸੰਗ ਚੰਦ ਕਵੀ ਦੇ ਗੁਰੂ ਜੀ ਦੇ ਦਰਬਾਰ ਵਿੱਚ ਆਉਣ ਨਾਲ ਸਬੰਧ ਰਖਦਾ ਹੈ। ਤੀਸਰਾ ਪ੍ਰਸੰਗ ਬ੍ਰਾਹਮਣਾਂ ਨਾਲ ਸੰਬੰਧਿਤ ਹੈ ਅਤੇ ਚੋਥਾ ਖ਼ਾਲਸੇ ਪ੍ਰਤਿ ਬਖਸ਼ਸ਼ ਨਾਲ। ਮੌਤ ਉਪਰੰਤ ਵਿਅਕਤੀ ਕਿਥੇ ਜਾਂਦਾ ਹੈ। ਇਕ ਸਾਖੀ ਇਸ ਭਾਵ ਦੇ ਵਿਚਾਰ ਦੀ ਹੈ। ਇਕ ਸਾਖੀ ਆਲਮ ਸਿੰਘ ਦੁਆਰਾ ਕੀਤੇ ਗਏ ਪ੍ਰਸ਼ਨਾਂ ਦੇ ਉੱਤਰ ਦੇਣ ਨਾਲ ਸੰਬੰਧਿਤ ਹੈ। ਇਸ ਅਧਿਆਇ ਵਿੱਚ ਗੁਰੂ ਜੀ ਪਾਸੋਂ ਭਵਿੱਖ ਬਾਣੀ ਵੀ ਕਰਵਾਈ ਗਈ ਹੈ। ਇਸ ਸਾਖੀ ਦਾ ਅਧਾਰ ਗੁਰ ਰਤਨ ਮਾਲ (ਸੌ ਸਾਖੀ) ਜਾਪਦੀ ਹੈ। ਮੂਰਤੀ ਪੂਜਾ ਬਾਰੇ ਵੀ ਵਾਦ-ਵਿਵਾਦ ਅੰਕਿਤ ਹੈ ਅਤੇ ਅਖੀਰ ਵਿਚ ਲਾਲ ਸਿੰਘ ਦੀ ਕਥਾ ਅੰਕਿਤ ਹੈ। ਇਸੇ ਅਧਿਆਇ ਵਿਚ ਗੁਰੂ ਜੀ ਦੀ ਰਵਾਲਸਰ ਦੀ ਯਾਤਰਾ ਦਾ ਹਾਲ ਵਰਣਨ ਹੈ।

1. *ਸਭ ਕਬਿ ਬਰ ਹਾਜਿਰ ਤਬ ਆਏ ॥*  
*ਬੈਠ ਬੰਦ ਬੰਦ ਪਦ ਭਾਏ ॥*  
*ਏਕ ਹੀਰ ਕਬਿਤ ਦਾਰਦ੍ਰੀ ॥*  
*ਅਧਿਕ ਗੁਨੀ ਨਹਿ ਛਲਿ ਛਿਦ੍ਰੀ ॥*

ਇਸੇ ਤਰ੍ਹਾਂ ਕਵੀ ਚੰਦਨ ਦਾ ਜ਼ਿਕਰ ਹੈ।

*ਕਬਹੁਕ ਇਕ ਕਬਿ ਚੰਦਨ ਨਾਮਾ ॥*  
*ਸੋ ਆਯੋ ਸਤਗੁਰ ਕੀ ਸਾਮਾ ॥*

ਗੁਰੂ ਜੀ ਦੇ ਘਾਹੀ ਧੰਨਾ ਸਿੰਘ ਅਤੇ ਕਵੀ ਚੰਦਨ ਦੇ ਸੰਵਾਦ ਵੀ ਅੰਕਿਤ ਹਨ। ਬ੍ਰਾਹਮਣਾਂ ਵਾਲੇ ਭਾਗ ਵਿੱਚ ਗੁਰੂ ਜੀ ਪੰਥ ਖਾਲਸੇ ਦੇ ਨਿਆਰੇਪਣ ਬਾਰੇ ਵਿਚਾਰ ਕਰਦੇ ਹੋਏ ਲਿਖਦੇ ਹਨ ਕਿ ਬ੍ਰਾਹਮਣ ਤਾਂ ਭੰਗ ਪੀ ਪੀ ਕੇ ਬੌਰੇ ਹੋ ਜਾਂਦੇ ਹਨ :

*ਪੀ ਪੀ ਭਾਂਗ ਗਏ ਬੌਰਾਈ ॥*  
*ਸਤ੍ਰ ਮਿਤ੍ਰ ਕੀ ਖ਼ਬਰ ਨ ਕਾਈ ॥*  
*ਹਿੰਦ ਧਰਮ ਰਾਖਨ ਹਿਤ ਕੀਨੋ ॥*  
*ਪੰਥ ਖਾਲਸਾ ਅਨੂਪਮ ਚੀਨੋ ॥*

ਦੂਸਰੇ ਪ੍ਰਸੰਗ ਵਿਚ ਖਾਲਸੇ ਪ੍ਰਤਿ ਬਖਸ਼ਸ਼ ਅੰਕਿਤ ਹੈ। ਇਸ ਦਾ ਸਿਰਲੇਖ "ਸ੍ਰੀ ਸਰਬਲੋਹ ਮੰਗਲਾਚਰਨ" ਵੀ ਹੈ।

*ਖਾਲਸਾ ਮੇਰੋ ਰੂਪ ਹੈ ਖਾਸ ॥*  
*ਖਾਲਸੇ ਮੇ ਮੈਂ ਕਰੌ ਨਿਵਾਸ ॥*  
*ਖਾਲਸਾ ਮੇਰੋ ਮੁਖ ਹੈ ਅੰਗ ॥*  
*ਖਾਲਸੇ ਕੇ ਹੌ ਸਦ ਸਦ ਸੰਗ ॥*

*ਖਾਲਸਾ ਮੇਰੋ ਇਸਟ ਸੁਹਿਰਦ ॥*
*ਖਾਲਸਾ ਮੇਰੋ ਕਹੀਅਤ ਬਿਰਦ ॥*

...... ...... ......

*ਯਾ ਮੈ ਰੰਚ ਨ ਮਿਥਯਾ ਭਾਖੀ ॥*
*ਪਾਰਬ੍ਰਹਮ ਗੁਰ ਨਾਨਕ ਸਾਖੀ ॥*

ਇਸ ਤਰ੍ਹਾਂ ਆਲਮ ਸਿੰਘ ਦੁਆਰੇ ਪੁਛੇ ਜਾਣ ਵਾਲੇ ਪ੍ਰਸ਼ਨਾਂ ਦੇ ਉੱਤਰ ਵੀ ਗੁਰੂ ਜੀ ਇਸ ਅਧਿਆਇ ਦੀ ਸਾਖੀ 111 ਵਿਚ ਦੇਂਦੇ ਹਨ ਸਾਖੀ ਦਾ ਅਰੰਭ ਹੈ :

*ਏਕ ਬਾਰ ਆਲਮ ਸਿੰਘ ਆਯੋ ॥*
*ਸ਼੍ਰੀ ਸਤਗੁਰੁ ਪਦ ਸੀਸ ਨਿਵਾਯੋ ॥*
*ਪੂਛਯੋ ਪ੍ਰਸ਼ਨ ਦੀਨ ਦੁਖ ਕਰਨਾ ॥*
*ਧਰਮ ਸੇਤ ਪਾਲਕ ਅਘਹਰਨਾ ॥*

ਇਥੇ ਆਲਮ ਸਿੰਘ ਨਾਲ ਭਵਿੱਖ ਬਾਣੀ ਹੋਈ ਵੀ ਦਰਸਾਈ ਹੈ। ਇਸ ਅਧਿਆਇ ਦੇ ਅੰਤ ਵਿਚ ਲਾਲ ਸਿੰਘ ਸਿੱਖ ਦੀ ਸ਼ਰਧਾਮਈ ਸਾਖੀ ਦਰਜ ਹੈ।

18. ਅਠਾਹਰਵਾਂ ਅਧਿਆਇ ਫਿਰ ਸੁਣੀਆਂ ਸੁਣਾਈਆਂ ਸਾਖੀਆਂ ਤੇ ਅਧਾਰਿਤ ਕਰ ਕੇ ਲਿਖਿਆ ਗਿਆ ਹੈ। ਇਸ ਵਿਚ ਗੁਰੂ ਦੇ ਸਿੱਖਾਂ ਦੀਆਂ ਸਾਖੀਆਂ ਦਰਜ ਹਨ। ਜਿਵੇਂ ਹਰ ਗੁਪਾਲ ਬਾਣੀਏ ਦੀ ਸਾਖੀ ਹੈ, ਧਿਆਨ ਸਿੰਘ ਅਤੇ ਬਿਸੰਭਰ ਦਾ ਪ੍ਰਸੰਗ ਦਰਜ ਹੈ। ਬਿਸੰਭਰ ਨੂੰ ਬਿਬੇਕ ਗਿਆਨ ਦੇਣ ਦੀ ਕਥਾ ਅੰਕਿਤ ਹੈ। ਇਸੇ ਕਾਂਡ ਵਿਚ ਭੂਪਨਾਮਾ ਅੰਕਿਤ ਹੈ। ਭੂਪਨਾਮਾ ਦੇ ਅਰੰਭ ਵਿਚ ਦਰਜ ਹੈ :

*ਗੁਰੂ ਨਾਨਕ ਅੰਗਦ ਗੁਰੂ ਅਮਰਦਾਸ ਭਲ ਤੇਜ ॥*
*ਰਾਮ ਦਾਸ ਗੁਰੁ ਅਰਜਨ ਹਰਿ ਗੋਬਿੰਦ ਸੁਨ ਰੇਜ ॥*
*ਗੁਰੁ ਹਰਿ ਰਾਇ ਹਰਿ ਕ੍ਰਿਸ਼ਨ ਗੁਰੂ ਤੇਗ ਬਹਾਦਰ ॥*
*ਤਾਕਾ ਸੁਤ ਦਸਵਾ ਗੁਰੂ ਹੋਹਿ ਦਿਖਾਵਾ ਰੂਪ ॥*

ਇਸ ਤੋਂ ਬਾਅਦ ਭਵਿੱਖਬਾਣੀ ਅੰਕਿਤ ਹੈ ਜਿਸ ਦਾ ਗੁਰਮੱਤ ਨਾਲ ਕੋਈ ਸੰਬੰਧ ਨਹੀਂ ਜੁੜਦਾ। ਇਹ ਸਾਰਾ ਪ੍ਰਸੰਗ 'ਸੌ ਸਾਖੀ' ਨਾਲ ਮਿਲਦਾ ਹੈ। ਇਸ ਅਧਿਆਇ ਵਿਚ ਰੋਪੜ ਵਾਸੀ ਸਿੱਖਾਂ ਦੀ ਕਥਾ ਵੀ ਅੰਕਿਤ ਹੈ। ਅੰਤਲੀ ਸਾਖੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਇਕ ਸਿੱਖ ਨੂੰ ਮਕਾਨ ਬਖਸ਼ਿਸ਼ ਕਰਨ ਦੀ ਕਥਾ ਹੈ। ਗੁਰੂ ਜੀ ਇਸ ਤਰ੍ਹਾਂ ਦੇ ਪਰਉਪਕਾਰ ਦੇ ਅਨੇਕਾਂ ਕੰਮ ਕਰਿਆ ਕਰਦੇ ਸਨ, ਪਰ ਇਸ ਸਾਖੀ ਦਾ ਕੋਈ ਇਤਿਹਾਸਿਕ ਪ੍ਰਮਾਣ ਨਹੀਂ ਮਿਲਦਾ।

19. ਉਤਾਰਾਰਧ ਖੰਡ ਦਾ ਉਨੀਵਾਂ ਅਧਿਆਇ ਫਿਰ ਬ੍ਰਾਹਮਣੀ ਮੱਤ ਦੇ ਪ੍ਰਭਾਵ ਦਾ ਲਖਾਇਕ ਹੈ। ਜਿਸ ਬਾਰੇ ਪਿੱਛੇ ਲੇਖਕ ਦੀ ਸ਼ਖ਼ਸੀਅਤ ਵਾਲੇ ਭਾਗ ਵਿੱਚ ਵੀ ਵਿਚਾਰ ਕੀਤੀ ਗਈ ਹੈ। ਲੇਖਕ ਗੁਰੂ ਜੀ ਨੂੰ ਸਰਾਧ ਕਰਵਾਉਂਦਿਆਂ ਦੱਸਦਾ ਹੈ ਜਿਵੇਂ :

*ਏਕ ਬਾਰ ਗੁਰ ਸ੍ਰਾਧ ਕਰਾਯੋ ॥*
*ਬਹੁਤ ਬਸਤ੍ਰ ਹਯ ਗਬ ਬਸਤ ਲੁਯਾਓ ॥*

*ਸਭ ਪੰਡਤ ਪਾਧੇ ਤਬ ਆਏ ॥*
*ਸਿਹਜਾ ਦਈ ਧਰਮ ਮਗ ਭਾਏ ॥* (*ਸਾਖੀ—122, ਪੰਨਾ—289*)

ਇਹ ਪ੍ਰਸੰਗ ਵੀ ਗੁਰਮੱਤ ਨਾਲ ਮੇਲ ਨਹੀਂ ਖਾਂਦਾ। ਸਗੋਂ ਮਨਮਤੀਆਂ ਦੁਆਰਾ ਜਨਮਸਾਖੀਆਂ ਵਿੱਚ ਅਜਿਹੀਆਂ ਘਟਨਾਵਾਂ ਤੇ ਆਧਾਰਤ ਜਾਪਦਾ ਹੈ। ਗੁਰੂ ਨਾਨਕ ਜੀ ਦੀਆਂ ਜਨਮ ਸਾਖੀਆਂ ਨਾਲ ਵੀ ਇਸੇ ਤਰ੍ਹਾ ਦੇ ਪ੍ਰਸੰਗ ਜੋੜੇ ਗਏ ਸਨ। ਇਸ ਅਧਿਆਇ ਵਿਚ ਮਾਤਾ ਜੀਤੋ ਜੀ ਦੇ ਜੋਗ-ਅਭਿਆਸ ਬਾਰੇ ਵੀ ਸਾਖੀ ਅੰਕਿਤ ਹੈ। ਜਗਨ ਨਾਥ ਦੀ ਸੰਗਤ ਲਈ ਸੋਨਾ ਭੇਜਣ ਲਈ ਹੁਕਮਨਾਮਾ ਭੇਜਣ ਦਾ ਪ੍ਰਸੰਗ ਵੀ ਦਰਜ ਹੈ। ਇਸੇ ਅਧਿਆਇ ਵਿਚ ਗੁਰੂ ਜੀ ਦੁਆਰਾ 9 ਕਰੋੜ ਦਾ ਧਨ ਸਤਲੁਜ ਵਿਚ ਪਾਉਣ ਦਾ ਪ੍ਰਸੰਗ ਵੀ ਅੰਕਿਤ ਹੈ। ਇਸ ਦੇ ਨਾਲ ਹੀ ਭੀਮ ਚੰਦ ਦੁਆਰਾ ਸਤਲੁਜ ਵਿਚੋਂ ਧਨ ਖੋਜਣ ਦਾ ਪ੍ਰਸੰਗ ਵੀ ਜੋੜ ਦਿੱਤਾ ਹੈ। ਇਹ ਤਰ੍ਹਾਂ ਦੀਆਂ ਸਾਖੀਆਂ ਸਿੱਖੀ-ਸਿੱਧਾਂਤਾਂ ਦੇ ਵਿਰੁੱਧ ਹਨ। ਕਵੀਂ ਸਭਾ ਵਿੱਚ ਪ੍ਰਸ਼ਨਾਂ-ਉੱਤਰਾਂ ਸੰਬੰਧੀ ਵੀ ਇਕ ਸਾਖੀ ਦਰਜ ਹੈ ਅਤੇ ਅਖੀਰ ਵਿੱਚ ਕਿਸੇ ਮਥਰਾ ਨਾਂ ਦੇ ਪੰਡਿਤ ਨੂੰ ਜੋਗ-ਅਭਿਆਸ ਦੇਣ ਦਾ ਪ੍ਰਸੰਗ ਹੈ। ਇਸ ਕਿਸਮ ਦੇ ਰਲਾ ਮਨਮਤੀਆਂ ਦੁਆਰਾ ਹਰ ਗੁਰੂ ਸਾਹਿਬਾਂ ਦੇ ਜੀਵਨ ਸਮਾਚਾਰਾਂ ਵਿਚ ਪਾਉਣ ਦੇ ਯਤਨ ਕੀਤੇ ਗਏ ਸਨ। ਹਿੰਦੂ ਧਰਮ ਦੀ ਪੁਜਾਰੀ ਸ਼੍ਰੇਣੀ ਗੁਰੂ ਸਾਹਿਬਾਂ ਦੇ ਵਧਦੇ ਪ੍ਰਭਾਵ ਤੋਂ ਦੁੱਖੀ ਸੀ। ਉਸ ਲਈ ਉਸ ਸ਼੍ਰੇਣੀ ਨੇ ਗੁਰੂ ਜੀ ਦੇ ਇਤਿਹਾਸ ਨੂੰ ਵਿਗਾੜਣ ਲਈ ਅਜਿਹੀਆਂ ਸਾਖੀਆਂ ਘੜੀਆਂ ਹਨ।

20. ਵੀਹਵੇਂ ਅਧਿਆਇ ਵਿਚ ਅੱਠ ਸਾਖੀਆਂ ਦਰਜ ਹਨ ਇਨ੍ਹਾਂ ਵਿਚ ਜਪੁਜੀ ਦੀ ਪਉੜੀ, ਪਉੜੀ ਦਾ ਮਹਾਤਮ, ਭਾਈ ਮਨੀ ਸਿੰਘ ਜੀ ਦੀ ਕਥਾ, ਗੁਰੂ ਗ੍ਰੰਥ ਸਾਹਿਬ ਕਰਤਾਰਪੁਰੋਂ ਮੰਗਵਾਉਣ ਲਈ ਹਰਕਾਰਾ ਭੇਜਣਾ, ਸਬੀਹ ਸਾਹਬ ਦੀ ਕਥਾ, ਤਮਾਕੂ ਦੀ ਉਤਪਤੀ ਦੀ ਕਥਾ ਅਤੇ ਮੁੰਡਨ ਕਦੋਂ ਤੋਂ ਚਲੇ ਆਦਿ ਕਥਾਵਾਂ ਦਰਜ ਹਨ। ਇਨ੍ਹਾਂ ਵਿਚ ਉਸ ਸਮੇਂ ਦੇ ਰਚੇ ਰਹਿਤਨਾਮਿਆਂ ਦਾ ਪ੍ਰਭਾਵ ਵੇਖਿਆ ਜਾ ਸਕਦਾ ਹੈ। ਤਮਾਕੂ ਅਤੇ ਮੁੰਡਨ ਕਰਨ ਦੀ ਕਥਾ ਦਾ ਸੰਬੰਧ ਸਿੱਧਾ ਰਹਿਤਨਾਮਿਆਂ ਨਾਲ ਹੈ। ਭਾਵੇਂ ਇਸ ਗੱਲ ਦੀ ਕੋਈ ਇਤਿਹਾਸਿਕ ਪ੍ਰਮਾਣਿਕਤਾ ਨਹੀਂ ਮਿਲਦੀ ਤਾਂ ਵੀ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਸਾਖੀ ਵਿਚ ਦੱਸਿਆ ਹੈ ਕਿ ਕਰਤਾਰਪੁਰੋਂ ਧੀਰਮੱਲੀਆਂ ਪਾਸੋਂ ਬੀੜ ਨਾ ਮਿਲਣ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਬੀੜ ਦਾ ਉਚਾਰਣ ਕੀਤਾ ਸੀ ਉਹ ਪਟਨਾ ਸਾਹਿਬ ਵਿਚ ਮੌਜੂਦ ਹੈ ਜਿਵੇਂ :

*ਏਕ ਬਾਰ ਕਰਤਾਰਪੁਰ ਕਲਗੀਧਰਨ ਨਰ ਰਾਇ ॥*
*ਧੀਰ ਮਲ ਕੇ ਢਿਗ ਪਠੀ ਪਤ੍ਰੀ ਸਰਲ ਸੁਭਾਇ ॥*

...... ...... ......

*ਬੀੜ ਤਯਾਰ ਸੁੰਦਰ ਕਰਵਾਈ ॥*
*ਕੇਤਕ ਦਿਨ ਮੱਧਯ ਹਰਖਾਈ ॥*

...... ...... ......

*ਤਬਲੌਂ ਪਟਨੇ ਨਗਰ ਕੇ ਸਿੱਖ ਸਖਾ ਸੁਖ ਖਾਨ ॥*
*ਆਏ ਦਰਸਨ ਕਰਨ ਹਿਤ ਆਨੰਦਪੁਰ ਮੁਦ ਮਾਨ ॥* (*ਸਾਖੀ—134*)

...... ...... ......

*ਸੋਇ ਗ੍ਰੰਥ ਕਹਯੋ ਲੈ ਜਾਹੂ ॥*
*ਮਮ ਸਮ ਪੂਜਹੁ ਮੰਦਰ ਮਾਹੂ ॥*

ਕਿਉਂਕਿ ਇਸ ਪੁਸਤਕ ਦਾ ਕਰਤਾ ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ ਦੇ ਮਹੰਤ ਵੀ ਰਹੇ ਹਨ। ਸ਼ਾਇਦ ਆਪ ਦਾ ਨਿੱਜੀ ਵਿਚਾਰ ਇਸ ਸਾਖੀ ਦਾ ਆਧਾਰ ਹੋਵੇ। ਜੇ ਅਜਿਹਾ ਹੁੰਦਾ ਤਾਂ ਫਿਰ ਦਮਦਮਾ ਸਾਹਿਬ ਵਾਲੀ ਬੀੜ ਰਚਨ ਦੀ ਕੀ ਲੋੜ ਸੀ ? ਇਸ ਪ੍ਰਸ਼ਨ ਦਾ ਉੱਤਰ ਸਾਖੀ ਕਾਰ ਨੇ ਕੋਈ ਨਹੀਂ ਦਿੱਤਾ। ਸਾਖੀ ਨੰ: 133 ਵਿਚ ਭਾਈ ਮਨੀ ਸਿੰਘ ਜੀ ਸ਼ਹੀਦ ਵਾਲੀ ਦਮਦਮੀ ਟਕਸਾਲ ਦਾ ਜਿਕਰ ਵੀ ਹੈ। ਜਿਵੇਂ :

*ਤਬ ਤੇ ਅਬਲੌਂ ਗੁਰਮੁਖ ਪਯਾਰੇ ॥*
*ਸੀਖਤ ਅਰਥ ਕਰਤ ਹਿਤ ਪਾਰੇ ॥*
*ਬਧੀ ਅਧਿਕ ਟਕਸਾਲ ਸੁਹਾਨੀ ॥*
*ਮਨੀ ਸਿੰਘ ਭਏ ਤਿਨ ਕੇ ਗਿਆਨੀ ॥*
*ਪੁਨ ਗੁਰਬਖਸ਼ ਸਿੰਘ ਜੀ ਭਏ ॥*
*ਅਮਰ ਸਿੰਘ ਤਿਨ ਤੇ ਪਚ ਲਏ ॥*
*ਤਿਨ ਤੇ ਭਏ ਅਧਿਕ ਸੁਖਦਾਨੀ ॥*
*ਸਭ ਮਹਿ ਮੁਖਯ ਰਾਮ ਸਿੰਘ ਗਿਆਨੀ ॥*
*ਤਿਨ ਤੇ ਮਮ ਪਿਤ ਅਰਥ ਸੁ ਸੀਖੇ ॥*
*ਅਰ ਸੁ ਜਥਾਰਥ ਕਰ ਚਿਤ ਲੀਖੇ ॥*

ਇਸ ਪ੍ਰਸੰਗ ਦੀ ਇਤਿਹਾਸਕ ਮਹਾਨਤਾ ਹੈ ਭਾਵੇਂ ਲੇਖਕ ਨੇ ਆਪਣੇ ਵੰਸ਼ ਦਾ ਸੰਬੰਧ ਇਸ ਟਕਸਾਲ ਨਾਲ ਜੋੜਨ ਦਾ ਯਤਨ ਵੀ ਕੀਤਾ ਹੈ। ਇਸ ਅਧਿਆਇ ਵਿਚ ਇਹ ਦੋ ਉਪਰੋਕਤ ਸਾਖੀਆਂ ਹੀ ਮਹੱਤਵਪੂਰਨ ਹਨ। ਬਾਕੀ ਸਾਖੀਆਂ ਪ੍ਰਚੱਲਿਤ ਕਥਾਵਾਂ ਤੇ ਅਧਾਰਿਤ ਹਨ।

21. ਇੱਕੀਵੇਂ ਅਧਿਆਇ ਵਿਚ ਗੁਰੂ ਸਾਹਿਬ ਦੀ ਕੁਰਸ਼ੇਤਰ ਯਾਤਰਾ ਦਾ ਹਾਲ ਵਰਨਣ ਹੈ। ਕੁਰਸ਼ੇਤਰ ਸੂਰਜ ਗ੍ਰਹਿਣ ਦੇ ਸਮੇਂ ਬੜਾ ਵੱਡਾ ਮੇਲਾ ਲਗਦਾ ਸੀ। ਗੁਰੂ ਸਾਹਿਬ ਧਰਮ ਪ੍ਰਚਾਰ ਦੇ ਆਸ਼ੇ ਨਾਲ ਕੁਰਸ਼ੇਤਰ ਗਏ ਅਤੇ ਆਪਣੇ ਮੰਤਵ ਦੀ ਪੂਰਤੀ ਲਈ ਜਗਿਆਸੂਆਂ ਨੂੰ ਸਿੱਖਿਆ ਦਿੱਤੀ। ਇਸ ਅਧਿਆਇ ਵਿਚ ਆਵਲਖੇੜੀ ਜਾਣ ਦਾ ਪ੍ਰਸੰਗ ਵੀ ਅੰਕਿਤ ਹੈ। ਕੁਰਸ਼ੇਤਰ ਤੋਂ ਵਾਪਸ ਪਰਤਦੇ ਸਮੇਂ ਗੁਰੂ ਜੀ ਦੇ ਚਮਕੌਰ ਠਹਿਰਣ ਦਾ ਪ੍ਰਸੰਗ ਵੀ ਅੰਕਿਤ ਹੈ। ਇਸ ਭਾਗ ਵਿਚ ਕਾਬਲ ਦੀ ਸੰਗਤ ਦੇ ਆਉਣ ਨਾਲ ਵੀ ਇਕ ਸਾਖੀ ਸੰਬੰਧ ਰੱਖਦੀ ਹੈ। ਇਸ ਅਧਿਆਇ ਦੀਆਂ ਮਹੱਤਵਪੂਰਨ ਘਟਨਾਵਾਂ ਵਿੱਚੋਂ ਅਲਿਫ਼ ਖਾਂ ਅਤੇ ਸੈਦ ਬੇਗ ਦੇ ਯੁੱਧ ਦੀ ਘਟਨਾ ਹੈ। ਇਸੇ ਅਧਿਆਇ ਵਿੱਚ ਲੇਖਕ ਨੇ ਕਵੀ ਹੰਸ ਰਾਮ ਨੂੰ ਅਨੰਦਪੁਰ ਤੋਂ ਵਿਦਾ ਕਰਨ ਦਾ ਪ੍ਰਸੰਗ ਵੀ ਦਰਜ ਕੀਤਾ ਹੈ। ਇਸ ਦੇ ਨਾਲ ਹੀ ਸਿਰ ਸਦਕ ਦੀ ਕਥਾ ਵੀ ਦਰਜ ਹੈ। ਭੀਮ ਚੰਦ ਦੇ ਹਾਰਨ ਦੀ ਸਾਖੀ ਹੈ। ਸਾਲ ਪੱਤਰ-ਵਿਦਿਆ ਬਾਰੇ ਜਾਣਕਾਰੀ ਹੈ। ਭਾਈ ਭਗਤ ਸਿੰਘ ਦਾ ਪ੍ਰਸੰਗ ਵੀ ਇਸ ਅਧਿਆਇ ਦੇ ਅੰਤ ਤੇ ਅੰਕਿਤ ਕੀਤਾ ਗਿਆ ਹੈ।

ਇਤਿਹਾਸਕ ਦ੍ਰਿਸ਼ਟੀ ਤੋਂ ਇਸ ਅਧਿਆਇ ਵਿਚ ਸੈਦ ਬੇਗ ਅਤੇ ਅਲਿਫ਼ ਖਾਂ ਦਾ ਯੁੱਧ ਬਹੁਤ ਮਹੱਤਵਪੂਰਨ ਹੈ। ਇਹ ਦੋਵੇਂ ਸ਼ਾਹੀ ਜਰਨੈਲ ਸਨ। ਪਹਾੜੀ ਰਾਜਿਆਂ ਨੇ ਇਨ੍ਹਾਂ ਨੂੰ ਗੁਰੂ ਜੀ ਵਿਰੁੱਧ ਉਕਸਾ ਹਮਲਾ ਕਰਵਾ ਦਿੱਤਾ। ਗੁਰੂ ਜੀ ਦੇ ਸਿੱਖ ਬੜੀ ਬਹਾਦਰੀ ਨਾਲ ਲੜੇ ਇਸ ਤੇ ਸੈਦ ਬੇਗ ਬਹੁਤ ਪ੍ਰਭਾਵਤ ਹੋਇਆ ਅਤੇ ਰਣਭੂਮੀ ਵਿਚ ਹੀ ਆਪਣੇ 200 ਵਿਸ਼ਵਾਸਪਾਤਰ ਸੈਨਿਕਾਂ ਨਾਲ ਗੁਰੂ ਜੀ ਦੀ ਸ਼ਰਨ ਵਿਚ ਆ ਗਿਆ ਅਤੇ ਅਲਿਫ਼ ਖਾਂ ਦੇ

ਵਿਰੁੱਧ ਲੜਨ ਲੱਗਾ। ਇਹ ਵੇਖ ਕੇ ਅਲਿਫ਼ ਖਾਂ ਮੈਦਾਨ ਛੱਡ ਕੇ ਭੱਜ ਗਿਆ ਅਤੇ ਗੁਰੂ ਜੀ ਦੀ ਜਿੱਤ ਹੋਈ। ਬਾਬਾ ਸੁਮੇਰ ਸਿੰਘ ਮਹੰਤ ਇਸ ਲੜਾਈ ਦਾ ਹਾਲ ਇਸ ਪੁਸਤਕ ਵਿਚ ਇਸ ਤਰ੍ਹਾਂ ਦਰਜ ਕਰਦੇ ਹਨ :

ਦਵੈ[1] ਉਮਰਾਉ[2] ਲਹੋਰ ਤੇ ਦਿਹਲੀ ਰਸਤੇ ਜਾਤ ॥
ਦਸ ਸਹੈਸ੍ਰ ਸੈਨਾ ਲਿਏ ਅਧਿਕ ਬਲੀ ਬਿਖਯਾਤ ॥
ਪਾਂਚ ਹਜਾਰ ਸੈਨ ਕੋ ਮਾਲਿਕ ਸੈਦ ਬੇਗ ਜਿਹਨਾਮਾ ॥
ਲਖ ਛਬੀ ਦੀਨ ਬੰਧੁ ਸਾਹਿਬ ਭੂਲਯੋ ਸਭ ਧਨ ਧਾਮਾ ॥
ਬਿਲਗਿ ਸੈਨ ਆਪਨੀ ਕਰ ਸਾਰੀ ਜਿਨ ਮਾਨੀ ਤਿਹਿ ਆਨਾ ॥
ਸਿੰਘ ਦਿਸ ਤੇ ਮਾਰਨ ਲਾਗਯੋ ਦਲ ਤੁਰਕਾਨਾ ॥

...... ...... ......

ਅਲਫ ਖਾਨ ਕਹਿਯ ਖੁਦਾਇ ਯਾ ਭਯੋ ਕਹਾ ਬਲ ਖਾਵੈ ॥

(ਸਾਖੀ 142)

ਇਸ ਅਧਿਆਇ ਵਿਚ ਇਕ ਬ੍ਰਾਹਮਣ ਦੀ ਨਵ-ਵਿਆਹੀ ਪਤਨੀ ਦਾ ਬਸੀ ਦੇ ਪਠਾਣਾਂ ਹੱਥੋਂ ਖੋਹੇ ਜਾਣ ਦਾ ਪ੍ਰਸੰਗ ਵੀ ਹੈ। ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਸਿੱਖਾਂ ਨੂੰ ਭੇਜਿਆ ਜਿਨ੍ਹਾਂ ਨੇ ਬ੍ਰਾਹਮਣ ਦੀ ਪਤਨੀ ਵਾਪਸ ਲੈ ਆਂਦੀ। ਜਿਵੇਂ :

*ਕਬਹੁ ਕ ਇਕ ਦਿਜ ਲੈ ਤਿਅ ਅਪਨੋ ਜਾਤ ਰਹੋ ਨਿਜਧਾਮਾ ॥*
*ਲਖ ਸਰੂਪ ਸੋ ਤੁਰਕਨ ਛੀਨੀ ਸੋ ਆਯੋ ਗੁਹ ਸਾਮਾ ॥*

...... ...... ......

*ਲੂਟ ਕੂਟ ਤਿਹਿ ਨਾਰਿ ਨਿਕਾਰੀ*
*ਦਈ ਦਿਜਹਿ ਗੁਰ ਪਰਉਪਕਾਰੀ ॥*

ਇਸ ਅਧਿਆਇ ਵਿਚ ਭਵਿੱਖਬਾਣੀ ਦੀ ਸਾਖੀ ਵੀ ਅੰਕਿਤ ਹੈ ਜਿਸ ਦਾ ਸਰੋਤ ਲੇਖਕ 'ਗੁਰ ਪ੍ਰਤਾਪ ਸੂਰਜ ਗ੍ਰੰਥ' ਲਿਖਿਆ ਹੈ, ਜਿਵੇਂ :

*ਇਤਿ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥੇ ਪੰਚਮ ਖਸਟ ਤ੍ਰਿਸੰਤੀ ਅੰਸੂ ॥*

ਇਸ ਅਧਿਆਇ ਦੇ ਅੰਤ ਵਿਚ ਝੰਗ ਦੇ ਇਲਾਕੇ ਦੇ ਇਕ ਸਿੱਖ ਭਗਤ ਸਿੰਘ ਦੀ ਕਥਾ ਦਰਜ ਹੈ।

22. ਬਾਈਸਵੇਂ ਅਧਿਆਇ ਵਿੱਚ 11 ਸਾਖੀਆਂ ਹਨ। ਇਕ ਸਾਖੀ ਇਕ ਗੁਰਸਿੱਖ ਦੁਆਰਾ ਕਾਲ ਨੂੰ ਜਿੱਤਣ ਨਾਲ ਸੰਬੰਧਿਤ ਹੈ। ਦੂਸਰੀ ਸਾਖੀ ਭਾਈ ਦਯਾ ਸਿੰਘ ਜੀ ਦੁਆਰਾ ਗਿਆਨ ਜੋਗ ਕਹਿਣ ਨਾਲ ਸੰਬੰਧਿਤ ਹੈ। ਤੀਸਰੀ ਵਿੱਚ ਗੁਰਸਿੱਖ ਮਹਾਤਮ ਅੰਕਿਤ ਹੈ। ਚੌਥੀ ਵਿਚ ਬਾਬਾ ਮੇਘ ਰਾਜ ਜੀ ਭੱਲੇ ਦਾ ਪ੍ਰਸੰਗ ਵਰਣਨ ਹੈ। ਪੰਜਵੀਂ ਸਾਖੀ ਵਿਚ ਗੁਰੂ ਜੀ ਦੁਆਰਾ ਗੋਇੰਦਵਾਲ ਦੀ ਗੁਪਤ ਯਾਤਰਾ ਕਰਨ ਦਾ ਹਾਲ ਬਿਆਨ ਹੈ। ਛੇਵੀਂ ਵਿਚ ਇਸਤ੍ਰੀ ਤਿਆਗ ਬਾਰੇ ਵਿਚਾਰ ਅੰਕਿਤ ਹਨ। ਸਤਵੀਂ ਵਿਚ ਸਿੱਖ ਅਤੇ ਸਿੱਖਣੀ ਦੇ ਸਿਦਕ ਦੀ ਗੱਲ ਕੀਤੀ ਹੈ, ਅੱਠਵੀਂ ਵਿਚ ਮਾਤਾ ਗੁਜਰੀ ਜੀ ਦੁਆਰਾ ਖੱਟ ਦਰਸ਼ਨ ਲੰਗਰ ਕਰਨ ਦਾ ਪ੍ਰਸੰਗ ਅੰਕਿਤ ਹੈ।

1. ਦੋਵੇਂ
2. ਸਰਦਾਰ

ਨੌਵੀਂ ਵਿਚ ਸਾਧ ਫਤੇ ਚੰਦ ਅਤੇ ਦੇਵ ਦੀ ਲੜਾਈ ਦਾ ਹਾਲ ਅੰਕਿਤ ਹੈ। ਦਸਵੀਂ ਵਿਚ ਪੌਰਾਣਿਕ ਪੰਡਤ ਦੇਵੀ ਦਿੱਤੇ ਦਾ ਪ੍ਰਸੰਗ ਹੈ।

ਇਸ ਅਧਿਆਇ ਵਿੱਚ ਬਾਬਾ ਮੇਘ ਰਾਜ ਭੱਲਾ ਦੀ ਸਾਖੀ ਵਿਸ਼ੇਸ਼ ਮਹੱਤਵ ਦੀ ਧਾਰਨੀ ਹੈ। ਇਸ ਪੁਸਤਕ ਦੇ ਕਰਤਾ ਦਾ ਸੰਬੰਧ ਗੁਰੂ ਅਮਰਦਾਸ ਜੀ ਦੇ ਵੰਸ਼ ਨਾਲ ਸੀ। ਮੇਘ ਰਾਜ ਜੀ ਵੀ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ ਸਨ। ਲੇਖਕ ਨੇ ਇਸ ਸਾਖੀ ਵਿਚ ਦੱਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵਰ ਨਾਲ ਬਾਬਾ ਮੇਘ ਰਾਜ ਜੀ ਦੇ ਘਰ ਚਾਰ ਪੁਤਰ ਹੋਏ। ਜਿਨ੍ਹਾਂ ਵਿੱਚੋਂ ਇਕ ਰਤਨ ਸਿੰਘ ਦੀ ਅੰਸ਼ ਵਿਚੋਂ ਅੱਗੇ ਲੇਖਕ ਦੇ ਪਿਤਾ ਜੀ ਸਨ। ਜਿਵੇਂ :

*ਰਤਨ ਸਿੰਘ ਕੇ ਬਹੁੜ ਮੱਲ ॥*
*ਗਈ ਬਹੋਰਨ ਹਾਰ ਅਚਲ ॥*
*ਤਿਨ ਕੇ ਸ੍ਰੀ ਸਰੂਪ ਸੰਸਿ ਬਾਬਾ ॥*
*ਜਿਨ ਮਹਿਮਾਂ ਪ੍ਰਕਾਸ਼ ਅਜਾਬਾ ॥*
*ਤਿਨ ਕੇ ਕ੍ਰਿਪਾ ਦਿਯਾਲ ਸਿੰਘ ਸਵਾਮੀ ॥*
*ਕਪਲ ਦੇਵ ਘਟ ਅੰਤਰ ਜਾਮੀ ॥*
*ਤਿਨ ਕੇ ਸਾਹਿਬ ਸਾਧੂ ਸਿੰਘ ॥*
*ਜਿਨ ਸੁਤ ਮੈਂ ਸੁਮੇਰ ਹਰਿ ਸਿੰਘ ॥* *(ਸਾਖੀ 153)*

ਇਸ ਅਧਿਆਇ ਵਿੱਚ "ਸ੍ਰੀ ਮੁਖਵਾਕ ਸਵੈਯਾ ਪਾਤਸ਼ਾਹੀ 10' ਸਿਰਲੇਖ ਅਧੀਨ ਗੁਰੂ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਬਾਣੀ ਵੀ ਅੰਕਿਤ ਹੈ। ਜਿਵੇਂ :

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ,*
*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥*
*ਅਘ ਅਉਧ ਟਰੈ ਇਨਹੀ ਕੇ ਪ੍ਰਸਾਦਿ,*
*ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ,*
*ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀ ਮੋਸੇ ਗਰੀਬ ਕਰੋਰ ਪਰੇ ॥*

ਇਸ ਅਧਿਆਇ ਵਿਚ 'ਬਚਿਤ੍ਰ ਨਾਟਕ' ਵਿਚੋਂ ਵੀ ਕੁਝ ਟੂਕਾਂ ਅੰਕਿਤ ਹਨ। ਜਿਵੇਂ :

*ਜੇ ਹਮ ਕੋ ਪਰਮੇਸੁਰ ਉਚਰਿ ਹੈ ॥*
*ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥*
*ਮੋ ਕੋ ਦਾਸ ਤਵਨ ਕਾ ਜਾਨੋ ॥*
*ਯਾ ਮੈ ਭੇਦ ਨ ਰੰਚ ਪਛਾਨੋ ॥*
*ਮੈ ਹੋ ਪਰਮ ਪੁਰਖ ਕੋ ਦਾਸਾ ॥*
*ਦੇਖਨਿ ਆਯੋ ਜਗਤ ਤਮਾਸਾ ॥*
*ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋ ॥*
*ਮ੍ਰਿਤ ਲੋਗ ਤੇ ਮੋਨਿ ਨ ਰਹਿ ਹੋ ॥*

ਇਸ ਤਰ੍ਹਾਂ ਇਹ ਅਧਿਆਇ ਗੁਰਮੱਤ ਦੇ ਬੁਨਿਆਦੀ ਸਿੱਧਾਂਤਾਂ ਦੀ ਵਿਆਖਿਆ ਵੀ ਕਰਦਾ ਹੈ। ਅੰਤਮ ਸਾਖੀ ਪੋਰਾਣਿਕ ਪੰਡਤ ਦੇਵੀ ਦਿੱਤਾ ਦੇ ਪ੍ਰਸੰਗ ਨੂੰ 'ਬਚਿਤ੍ਰ ਨਾਟਕ' ਦੇ ਪਰਿਪੇਖ ਵਿਚ ਪੇਸ਼ ਕਰਦੀ ਹੈ।

23. ਤੇਈਸਵਾਂ ਅਧਿਆਇ ਕਵੀਆਂ ਦੁਆਰਾ ਗੁਰ-ਸੋਭਾ ਕਰਨ ਦੇ ਪ੍ਰਸੰਗ ਨਾਲ ਸੰਬੰਧਿਤ ਹੈ। ਇਸ ਅਧਿਆਇ ਦਾ ਆਧਾਰ ਵੀ ਕਈ ਸੈਨਾ-ਪਤਿ ਆਦਿ ਦੁਆਰਾ ਰਚਿਤ ਗੁਰਸੋਭਾ ਦੇ ਪ੍ਰਸੰਗ ਹਨ। ਹਰਿ ਕਵੀ ਦੇ ਕਬਿਤ, ਆਲਮ ਕਬਿਦਾਨ, ਹੰਸ ਰਾਮ, ਆਦਿ ਕਵੀਆਂ ਦੁਆਰਾ ਰਚਿਆ 'ਗੁਰ ਜਸ' ਅੰਕਿਤ ਹੈ।

24. ਚੌਵੀਸਵੇਂ ਅਧਿਆਇ ਵਿੱਚ ਪਹਿਲੀ ਸਾਖੀ ਮਾਤਾ ਜੀ ਨੂੰ ਸਰਾਪ ਦੇਣ ਨਾਲ ਸੰਬੰਧਿਤ ਹੈ। ਦੂਸਰੀ ਵਿਚ ਸੈਦ ਖਾਂ ਦੇ ਫ਼ੌਜ ਲੈ ਕੇ ਆਉਣ ਦਾ ਪ੍ਰਸੰਗ ਹੈ। ਤੀਸਰੀ ਸਾਖੀ ਵਿਚ ਸੈਦ ਖਾਂ ਦੇ ਦਰਸ਼ਨ ਕਰ ਕੇ ਤਿਆਗੀ ਹੋ ਜਾਣ ਦਾ ਪ੍ਰਸੰਗ ਹੈ। ਚੌਥੀ ਸਾਖੀ ਵਿਚ ਰਮਜ਼ਾਨ ਖਾਂ ਬੱਧ ਦਾ ਪ੍ਰਸੰਗ ਵਰਣਨ ਹੈ। ਪੰਜਵੀਂ ਵਿਚ ਭੀਮ ਚੰਦ ਦੇ ਔਰੰਗਜ਼ੇਬ ਕੋਲ ਜਾਣ ਦਾ ਪ੍ਰਸੰਗ ਹੈ। ਛੇਵੀਂ ਵਿਚ ਦਿੱਲੀ, ਲਾਹੌਰ ਅਤੇ ਸਰਹੰਦ ਦੇ ਸੂਬਿਆਂ ਦੀਆਂ ਫ਼ੌਜਾਂ ਦਾ ਆਨੰਦਪੁਰ ਉਪਰ ਚੜ੍ਹ ਆਉਣ ਦਾ ਹਾਲ ਵਰਣਨ ਹੈ। ਇਸ ਅਧਿਆਇ ਵਿਚ ਲੇਖਕ ਨੇ ਸ੍ਰੀ ਕ੍ਰਿਸ਼ਨ ਵਾਂਗ ਗੁਰੂ ਜੀ ਦੁਆਰਾ ਸਿੱਖ ਨੂੰ ਯੁੱਧ ਦਾ ਗੀਤਾ ਉਪਦੇਸ਼ ਦੇਂਦਿਆਂ ਵੀ ਦੱਸਿਆ ਹੈ।

ਇਤਿਹਾਸਕ ਦ੍ਰਿਸ਼ਟੀ ਤੋਂ ਇਸ ਅਧਿਆਇ ਦਾ ਬਹੁਤ ਮਹੱਤਵ ਹੈ। ਰਮਜ਼ਾਨ ਖਾਂ ਦੇ ਮਾਰੇ ਜਾਣ ਵਾਲੇ ਪ੍ਰਸੰਗ ਵਿਚੋਂ ਕੁਝ ਸਤਰਾਂ ਹਨ :

*ਚੋਖੋ ਸਰਾਸਨ ਤੇ ਕਢ ਤੀਰ ਗੰਭੀਰ ਗੁਰੂ ਧਨੁ ਢੂਪਰ ਰਾਖਾ ॥*
*ਕਾਨ ਪ੍ਰਮਾਨ ਲੌ ਤਾਨ ਕਮਾਨ ਪਛਾਨ ਕੈ ਸਤ੍ਰ ਸੀਸ ਕੀ ਸਾਖਾ ॥*
*ਛੋਰਤ ਹੀ ਛਹਰਯੋ ਛਹਰਯੋ ਨਹੀ ਲਾਗਤ ਹੀ ਗਿਰਯੋ ਬਿਜਲਯੋ ਭਾਖਾ ॥*
*ਸ੍ਰੀ ਗੁਰੂ ਗੋਬਿੰਦ ਸਿੰਘ ਮਹਾਂਬਲੀ ਦੇਵ ਕਹੈ ਪਨ ਪੂਰਨ ਰਾਖਾ ॥"*

*(ਸਾਖੀ 165)*

ਰਮਜ਼ਾਨ ਖਾਂ ਦੇ ਮਾਰੇ ਜਾਣ ਦੀ ਘਟਨਾ 1760 ਬਿਕਰਮੀ ਅਥਵਾ 1704 ਈਸਵੀ ਦੇ ਅੰਤਲੇ ਸਮੇਂ ਦੀ ਹੈ। ਇਸੇ ਸਾਖੀ ਵਿਚ ਰਮਜ਼ਾਨ ਖਾਂ ਦੇ ਮਰਨ ਤੋਂ ਪਹਿਲਾਂ ਸ਼ਾਹੀ ਫ਼ੌਜ ਦੀ ਕਮਾਨ ਜਰਨੈਲ ਸੈਦ ਖ਼ਾਂ ਦੇ ਹੱਥ ਸੀ ਜਿਹੜਾ ਗੁਰੂ ਜੀ ਦੇ ਦਰਸ਼ਨ ਕਰਨ ਉਪਰੰਤ ਸਰਕਾਰੀ ਨੌਕਰੀ ਛੱਡ ਕੇ ਫ਼ਕੀਰ ਹੋ ਗਿਆ ਸੀ। ਭੀਮ ਚੰਦ ਰਾਜਾ ਔਰੰਗਜ਼ੇਬ ਕੋਲ ਜਾਂਦਾ ਹੈ ਅਤੇ ਸਹਾਇਤਾ ਦੀ ਮੰਗ ਕਰਦਾ ਹੈ। ਰਮਜ਼ਾਨ ਖਾਂ ਦੇ ਮਰਨ ਦੀ ਖ਼ਬਰ ਦਿੱਲੀ ਵੀ ਪੁੱਜਦੀ ਹੈ। ਪਹਾੜੀ ਰਾਜੇ ਮੁੜ ਔਰੰਗਜ਼ੇਬ ਕੋਲ ਜਾਂਦੇ ਹਨ। ਔਰੰਗਜ਼ੇਬ ਲਾਹੌਰ, ਸਰਹੰਦ ਦੇ ਸੂਬਿਆਂ ਨੂੰ ਪਰਵਾਨੇ ਭੇਜਦਾ ਹੈ। ਫਲਸਰੂਪ ਦਿੱਲੀ, ਲਾਹੌਰ ਅਤੇ ਸਰਹੰਦ ਦੀਆਂ ਫ਼ੌਜਾਂ ਨਾਲ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਵੀ ਅਨੰਦਪੁਰ ਨੂੰ ਘੇਰਾ ਪਾ ਲੈਂਦੀਆਂ ਹਨ। ਗੁਰੂ ਜੀ ਇਸ ਅੰਤਮ ਅਤੇ ਫ਼ੈਸਲਾਕੁਨ ਯੁੱਧ ਬਾਰੇ ਆਪਣੇ ਸਿੱਖ ਸਿਪਾਹੀਆਂ ਨੂੰ ਗੀਤਾ ਵਿਚ ਕ੍ਰਿਸ਼ਨ ਵਾਂਗ ਉਪਦੇਸ ਦੇਂਦੇ ਹਨ ਜਿਵੇਂ :

*ਗੋਬਿੰਦ ਗੀਤਾ ਤਹਾਂ ਸੁਨਾਈ ॥*
*ਕਰੀ ਖਾਲਸਾ ਮੱਧਜ ਬਡਾਈ*

*ਸਿਘਨ ਕੋ ਸੰਦੇਹ ਮਿਟਾਏ*
*ਜੁਧ ਧਰਮ ਸਭ ਭਾਂਤਿ ਦ੍ਰਿੜਾਏ ॥*

25. ਪੱਚੀਸਵੇਂ ਅਧਿਆਇ ਵਿਚ ਅਨੰਦਪੁਰ ਦੀ ਸੁਰੱਖਿਆ ਲਈ ਕੀਤੇ ਗਏ ਪ੍ਰਬੰਧ ਦੀ ਸਾਖੀ ਦਰਜ ਹੈ। ਮੋਰਚਿਆਂ ਦੀ ਤਿਆਰੀ ਤੇ ਹਾਲ ਵਰਣਨ ਹੈ। ਸੂਬੇ, ਭੀਮ ਚੰਦ ਨਾਲ ਸਲਾਹ ਕਰਦੇ ਹਨ। ਲੇਖਕ ਨੇ ਯੁੱਧ ਦਾ ਇਕ ਦ੍ਰਿਸ਼ ਇਸ ਤਰ੍ਹਾਂ ਪੇਸ਼ ਕੀਤਾ ਹੈ।

*ਦੁਹੂੰ ਓਰ ਕੇ ਮੋਰਚੇ ਭੀਰ ਭਾਰੀ ॥*
*ਤੀਰ ਗੋਰੀਨ ਕੀ ਚਲੀ ਮਾਰ ਮਾਰੀ ॥*
*ਚਲਾਕੀ ਦਿਖਾਵੈ ਕਰੈ ਭਾਉ ਆਛੇ ॥*
*ਲਰੇ ਮੋਛ ਐਠੇ ਜਥੇ ਕਾਛ ਕਾਛੈ ॥*
*ਚਲੀ ਸ੍ਰੋਣਧਾਰਾ ਰਿਸਾਹੀ ਸਾਹਨੀ[1]*
*ਮਹਾਰਾਜ ਕੀ ਮਾਨਕੈ ਆਨ ਬਾਨੀ ॥*

ਭੀਮ ਸੈਨ ਸੂਬਾ ਸਰਹੰਦ, ਸੂਬਾ ਦਿੱਲੀ ਅਤੇ ਸੂਬਾ ਲਾਹੌਰ ਨੂੰ ਸਲਾਹ ਦੇਂਦਾ ਹੈ ਕਿ ਅਨੰਦਪੁਰ ਦਾ ਘੇਰਾ ਤੰਗ ਕੀਤਾ ਜਾਵੇ ਅਤੇ ਬਾਹਰੋਂ ਅੰਨ, ਬਸਤਰ ਕੋਈ ਚੀਜ਼ ਅੰਦਰ ਨਾ ਜਾਣ ਦਿੱਤੀ ਜਾਵੇ। ਇਸੇ ਅਧਿਆਇ ਵਿਚ ਘਟਾ ਤੋਪ ਦੀ ਵਰਤੋਂ ਬਾਰੇ ਵੀ ਲਿਖਿਆ ਹੈ। ਇਸ ਜ਼ਬਰਦਸਤ ਘੇਰੇ ਬਾਰੇ ਕਵੀ ਨੇ ਲਿਖਿਆ ਹੈ :

*ਸੂਬਨ ਕਰੀ ਖਰੀ ਤਕਰਾਈ ਅੰਨ ਬਸਤ੍ਰ ਨਹਿ ਆਵੈ ॥*
*ਨਾਕੇ ਚਾਰ ਓਰ ਬੰਦ ਕਰ ਥਿਰ ਮੋਰਚਨ ਚਲਾਵੈ ॥*

ਇਸ ਭਿਆਨਕ ਜੰਗ ਦੀਆਂ ਖ਼ਬਰਾਂ ਸਾਰੇ ਪੰਜਾਬ ਵਿਚ ਫੈਲ ਗਈਆਂ ਸਨ, ਇਸ ਲਈ ਸਿੱਖ ਵੀ ਵੱਡੀ ਗਿਣਤੀ ਵਿਚ ਅਨੰਦਪੁਰ ਪੁੱਜ ਚੁੱਕੇ ਸਨ। ਤਵਾਰੀਖ਼ ਗੁਰੂ ਖਾਲਸਾ ਅਨੁਸਾਰ ਜੰਗ ਅਰੰਭ ਹੋਣ ਸਮੇਂ ਸਿੱਖਾਂ ਦੀ ਫ਼ੌਜੀ ਗਿਣਤੀ ਲਗਪਗ ਦਸ ਹਜ਼ਾਰ ਸੀ ਜਦੋਂ ਕਿ ਦੁਸ਼ਮਨ ਦੀ ਦਸ ਲੱਖ ਤੋਂ ਵੀ ਵੱਧ ਸੀ। ਗੁਰੂ ਜੀ ਨੇ ਸਾਰੇ ਕਵੀ, ਲੇਖਕਾਂ ਤੇ ਵਿਦਵਾਨਾਂ ਦੇ ਪਰਵਾਰ ਅਨੰਦਪੁਰ ਤੋਂ ਬਾਹਰ ਭੇਜ ਦਿੱਤੇ ਸਨ। ਪਰ ਆਪਣਾ ਪਰਿਵਾਰ ਨਹੀਂ ਭੇਜਿਆ ਸੀ। ਸੂਬਾ ਸਰਹੰਦ ਵਜ਼ੀਰ ਖਾਂ ਦੀ ਕਮਾਨ ਹੇਠ ਮਈ 1704 ਈਸਵੀ ਵਿਚ ਇਹ ਯੁੱਧ ਅਰੰਭ ਹੋਇਆ। ਇਹ ਲੜਾਈ ਲੰਬੀ ਹੋ ਗਈ ਸੀ। ਇਸ ਅਧਿਆਇ ਵਿਚ ਇਕ ਸਾਖੀ ਦਰਜ ਹੈ ਕਿ ਵਜ਼ੀਰ ਖ਼ਾਂ ਤੇ ਜ਼ਬਰਦਸਤ ਖਾਂ ਇਕ ਰੁੱਖ ਦੀ ਛਾਵੇਂ ਸਤਰੰਜ ਖੇਡ ਰਹੇ ਸਨ ਕਿ ਗੁਰੂ ਜੀ ਨੇ ਇਕ ਤੀਰ ਦਾ ਨਿਸ਼ਾਨਾ ਮਾਰਿਆ। ਇਹ ਤੀਰ ਪਲੰਗ ਦੇ ਪਾਵੇ ਵਿਚ ਜਾ ਲੱਗਾ। ਵਜ਼ੀਰ ਖ਼ਾਂ ਨੇ ਤੀਰ ਪਛਾਣ ਕੇ ਕਿਹਾ ਕਿ ਇਹ ਤਾਂ ਕਰਾਮਾਤ ਹੈ। ਗੁਰੂ ਜੀ ਨੇ ਇਕ ਹੋਰ ਤੀਰ ਮਾਰਿਆ ਉਹ ਰੁੱਖ ਦੇ ਟਹਿਣੇ ਵਿਚ ਲੱਗਾ। ਇਸ ਨਾਲ ਇਕ ਪੱਤਰ ਸੀ ਜਿਸ ਵਿਚ ਗੁਰੂ ਜੀ ਨੇ ਲਿਖਿਆ ਸੀ ਕਿ ਇਹ ਕਰਾਮਾਤ ਨਹੀਂ, ਅਭਿਆਸ ਹੈ। ਅਸੀਂ ਤਹਾਨੂੰ ਸ਼ਸਤਰਾਂ ਦੀ ਲੜਾਈ ਤੋਂ ਬਿਨਾਂ ਨਹੀਂ ਮਾਰਨਾ ਚਾਹੁੰਦੇ।

*ਦੂਸਰ ਧਨੁ ਪਰ ਸਰ ਸੰਧਾਨਾ ॥*
*ਕਾਨ ਪ੍ਰਮਾਨ ਤਾਨ ਪੁਨ ਹਾਨਾ ॥*

---

1. ਸ਼ਾਹ ਦੀ ਫੌਜ

*ਲਗਯੋ ਜਾਇ ਸਿੰਮਲ ਤਰ ਡਾਲੀ ॥*

*ਤਾਂ ਮੈਂ ਇਕ ਪਤੂਕਾ ਨਿਹਾਰੀ ॥* *(ਸਾਖੀ 175—ਪੰਨਾ—375)*

26. ਛੱਬੀਵੇਂ ਅਧਿਆਇ ਵਿਚ ਭਾਈ ਰਾਮ ਸਿੰਘ ਅਤੇ ਭਾਈ ਤ੍ਰਿਲੋਕ ਸਿੰਘ ਦੀ ਸਾਖੀ ਦਰਜ ਹੈ। ਇਹ ਦੋਵੇ ਨਾਤੇ ਅਤੇ ਪਟਿਆਲੇ ਦੇ ਚੌਧਰੀ ਸਨ। ਇਸ ਅਧਿਆਇ ਵਿਚ ਸਭ ਤੋਂ ਵੱਧ ਮਹੱਤਵਪੂਰਨ ਘਟਨਾ ਭਾਈ ਘਨੱਈਆ ਜੀ ਦੀ ਹੈ। ਇਸ ਜੰਗ ਵਿਚ ਜਿਥੇ ਉਹ ਸਿੱਖਾਂ ਨੂੰ ਪਾਣੀ ਪਲਾਉਂਦੇ ਸਨ ਉਥੇ ਮੁਸਲਮਾਨ ਦੁਸ਼ਮਨ ਸਿਪਾਹੀਆਂ ਨੂੰ ਵੀ ਪਾਣੀ ਪਿਲਾਈ ਜਾਂਦੇ ਸਨ। ਸ਼ਕਾਇਤ ਕਰਨ ਤੇ ਗੁਰੂ ਜੀ ਨੇ ਪੁਛਿਆ ਤਾਂ ਭਾਈ ਜੀ ਨੇ ਕਿਹਾ ਮਹਾਰਾਜ ਮੈਨੂੰ ਤਾਂ ਹਰ ਚਿਹਰੇ ਵਿਚੋਂ ਤੁਹਾਡਾ ਹੀ ਰੂਪ ਨਜ਼ਰ ਆਉਂਦਾ ਹੈ।

*ਜਲ ਕੀ ਗਾਗਰ ਭਰ ਭਰ ਲਯਾਵੈ ॥*
*ਸਿੰਘਨ ਕੋ ਮੋਰਚਨ ਪਿਲਾਵੈ ॥*
*ਤਯੋ ਹੀ ਤੁਰਕਨ ਦਲ ਚਲ ਜਾਈ ॥*
*ਤਿਨਿ ਹੂ ਕਹਿ ਜਲ ਦੇ ਛਕਾਈ ॥*

ਇਸ ਅਧਿਆਇ ਵਿੱਚ ਇਕ ਸਾਖੀ ਵਿੱਚ ਇਹ ਵੀ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਬਚਦੀਆਂ ਵਸਤਾਂ ਸਤਲੁਜ ਵਿਚ ਪਾ ਦਿੱਤੀਆਂ ਸਨ। ਇਕ ਸਿੱਖ ਦੇ ਪਾਰਸ ਚੜ੍ਹਾਉਣ ਦੀ ਕਥਾ ਵੀ ਦਰਜ ਹੈ। ਇਹ ਪਾਰਸ ਵੀ ਗੁਰੂ ਜੀ ਨੇ ਦਰਿਆ ਵਿਚ ਸੁੱਟ ਦਿੱਤਾ ਸੀ। ਘੇਰਾ ਤੰਗ ਹੋਣ ਕਰ ਕੇ ਸਿੰਘ ਕਦੀ-ਕਦੀ ਯਤਨ ਕਰ ਕੇ ਘੇਰਾ ਤੋੜ ਕੇ ਅਨਾਜ ਲੈ ਆਉਂਦੇ ਸਨ।

27. ਸਤਾਈਵੇਂ ਅਧਿਆਇ ਵਿਚ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੀਆਂ ਫ਼ੌਜਾਂ ਦੇ ਕਸਮਾਂ ਖਾ ਕੇ ਗੁਰੂ ਜੀ ਦੇ ਖਜ਼ਾਨਾ ਲੁੱਟਣ ਦੀ ਕਥਾ ਹੈ। ਇਸ ਅਧਿਆਇ ਵਿੱਚ ਹੀ ਕੁਝ ਸਿੰਘ ਬਿਦਾਵਾ ਲਿਖ ਕੇ ਜਾਂਦੇ ਹਨ। ਅਤੇ ਇਸੇ ਅਧਿਆਇ ਵਿਚ ਅਨੰਦਪੁਰ ਛੱਡਣ ਦਾ ਪ੍ਰਸੰਗ ਹੈ। ਇਹ ਕਾਂਡ ਸਭ ਤੋਂ ਵੱਧ ਮਹੱਤਵਪੂਰਨ ਹੈ। ਗੁਰੂ ਜੀ ਅਨੰਦਪੁਰ ਦਾ ਕਿੱਲ੍ਹਾ ਨਹੀਂ ਛੱਡਣਾ ਚਾਹੁੰਦੇ ਸਨ ਪਰ ਹਿੰਦੂ ਰਾਜਿਆਂ ਦੀਆਂ ਅਤੇ ਮੁਗ਼ਲਾਂ ਦੀਆਂ ਝੂਠੀਆਂ ਕਸਮਾਂ ਕਾਰਨ ਮਾਤਾ ਜੀ ਅਤੇ ਸਿਰਕਰਦੇ ਸਿੱਖਾਂ ਨੇ ਬਾਰ-ਬਾਰ ਗੁਰੂ ਜੀ ਨੂੰ ਬੇਨਤੀਆਂ ਕਰ ਕੇ ਕਿੱਲ੍ਹਾ ਛੱਡਣ ਲਈ ਮਜਬੂਰ ਕਰ ਦਿੱਤਾ ਸੀ। ਗੁਰੂ ਜੀ ਸੰਗਤ ਦਾ ਹੁਕਮ ਨਹੀਂ ਟਾਲ ਸਕਦੇ ਸਨ। ਅਨੰਦਪੁਰ ਤੋਂ ਗੁਰੂ ਜੀ ਦੇ ਚੱਲ ਪੈਣ ਦਾ ਦ੍ਰਿਸ਼ ਬਾਬਾ ਸੁਮੇਰ ਸਿੰਘ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਪੇਸ਼ ਕੀਤਾ ਹੈ :

*ਪਾਛੈ ਸਤਗੁਰ ਕੇ ਤਬ ਚਲੈ ॥ ਸਿੰਘ ਪੰਚ ਸੈ ਇਤਉਤ ਭਲੇ ॥*
*ਬਾਜਤ ਬਰ ਰਣਜੀਤ ਨਗਾਰਾ ॥ ਚਢੇ ਗੁਰੂ ਸਾਹਿਬ ਬਲਧਾਰਾ ॥*
*ਮੋਰਨ ਲਦ ਖਚਰਨ ਕਹਿ ਲੀਨਾ ॥ ਅਪਰ ਸਰਬ ਧਨ ਤਿਯਾਗਨ ਕੀਨਾ ॥*
*ਭਲੇ ਸਸਤ੍ਰ ਸਭ ਸਿੰਘਨ ਦੀਏ ॥*
*ਕਮਰ ਕਸੇ ਮਹਿ ਸਿੰਘਨ ਕੀਏ ॥*
*ਗ੍ਰਾਮ ਧਨੌਲੇ ਨੌਂ ਸਭ ਗਏ ॥*
*ਸਿੰਘ ਪੰਚ ਸੈ ਗੋਲ ਬਨਏ ॥*

*(ਸਾਖੀ 190)*

ਆਨੰਦਪੁਰ ਛੱਡਣ ਸਮੇਂ ਗੁਰੂ ਜੀ ਨਾਲ ਕੇਵਲ ਪੰਜ ਸੌ ਲੜਾਕੇ ਸਿੰਘ ਸਨ। ਇਸ

ਗੱਲ ਦੀ ਪੁਸ਼ਟੀ ਬਹੁਤ ਸਾਰੇ ਇਤਿਹਾਸਕਾਰਾਂ ਨੇ ਕੀਤੀ ਹੈ।[1]

28. ਅਠਾਈਵੇਂ ਅਧਿਆਇ ਵਿੱਚ ਗੁਰੂ ਜੀ ਨੇ ਨਿਰਮੋਹਗੜ੍ਹ ਦੇ ਸਥਾਨ ਤੋਂ ਜੋ ਹੁਕਮਨਾਮਾ ਨਾਹਨ ਦੇ ਰਾਜੇ ਲਈ ਸਯਾਮ ਸਿੰਘ ਹੱਥੀਂ ਭੇਜਿਆ ਸੀ, ਉਸ ਦਾ ਜ਼ਿਕਰ ਹੈ। ਸਰਸਾ ਨਦੀ ਤੋਂ ਪਿੱਛੇ ਸਾਹਿਬ ਅਜੀਤ ਸਿੰਘ ਦੁਸ਼ਮਨਾਂ ਦੀਆਂ ਫ਼ੌਜਾਂ ਨਾਲ ਲੜਦੇ ਹੋਏ ਘੇਰੇ ਵਿਚ ਆ ਗਏ ਸਨ। ਭਾਈ ਉਦੈ ਸਿੰਘ ਜੀ ਨੇ ਉਨ੍ਹਾਂ ਨੂੰ ਘੇਰੇ ਵਿਚੋਂ ਕੱਢ ਕੇ ਗੁਰੂ ਨਾਲ ਮਿਲਣ ਲਈ ਆਦੇਸ਼ ਦਿੱਤਾ ਅਤੇ ਆਪ ਲੜਦੇ ਹੋਏ ਸ਼ਹੀਦ ਹੋ ਗਏ। ਸਰਸਾ ਵਿਚ ਹੜ੍ਹ ਆਇਆ ਹੋਇਆ ਸੀ। ਬਹੁਤ ਸਾਰੇ ਸਿੱਖ ਅਤੇ ਗੁਰੂ ਜੀ ਦਾ ਪ੍ਰਵਾਰ ਨਦੀ ਪਾਰ ਕਰਦੇ ਸਮੇਂ ਬਿਖਰ ਗਿਆ। ਗੁਰੂ ਜੀ ਚਾਲੀ ਸਿੰਘਾਂ ਨਾਲ ਚਮਕੌਰ ਪੁੱਜੇ। ਇਸ ਅਧਿਆਇ ਵਿਚ ਲੇਖਕ ਨੇ ਕੇਂਦਰੀ ਰੂਪ ਵਿਚ ਚਮਕੌਰ ਦੀ ਜੰਗ ਦਾ ਹਾਲ ਬਿਆਨ ਕੀਤਾ ਹੈ। ਇਸੇ ਜੰਗ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਸ਼ਹੀਦ ਹੋ ਗਏ। ਗੁਰੂ ਜੀ ਨੂੰ ਪੰਥ ਦਾ ਹੁਕਮ ਮੰਨ ਕੇ ਚਮਕੌਰ ਦੀ ਗੜ੍ਹੀ ਛੱਡਣੀ ਪਈ। ਇਥੇਂ ਗੁਰੂ ਸਾਹਿਬ ਨੇ ਪੰਥ ਨੂੰ ਗੁਰਿਆਈ ਬਖ਼ਸ਼ੀ। ਸਾਹਿਬਜ਼ਾਦਾ ਅਜੀਤ ਸਿੰਘ ਦੀ ਸ਼ਹੀਦੀ ਬਾਰੇ ਲੇਖਕ ਦਾ ਵਿਚਾਰ ਹੈ :

*ਸ੍ਰੀ ਅਜੀਤ ਸਿੰਘ ਹੂੰ ਰਨ ਦੂਰੇ ॥*
*ਜਦਯਪਿ ਕਾਹੁ ਨ ਮਾਰੇ ਮਰ ਮਰੇ ॥*
*ਜੀਵ ਅਨੰਤ ਘਾਇ ਕਰ ਵਾਰ ॥*
*ਭਾਂਤ ਭਾਂਤ ਕੋ ਦੈ ਲਲਕਾਰਾ ॥*
*ਦੋ:॥ ਪਿਤ ਸਨਮੁਖ ਤਨ ਤਯਾਗ ਕੈ ਦੁਖ ਨਹਿ ਲਖ ਕਛੁ ਜੀਅ ॥*
*ਯਾ ਅਸਾਰ ਸੰਸਾਰ ਕੋ ਤਯਾਗ ਦੀਓ ਗੁਨ ਸੀਵ ॥*

ਲੇਖਕ ਨੇ ਇਸ ਲੜਾਈ ਵਿੱਚ ਜ਼ੋਰਾਵਰ ਸਿੰਘ ਨੂੰ ਸ਼ਹੀਦ ਹੁੰਦੇ ਵੀ ਦੱਸਿਆ ਹੈ ਜੋ ਕਿ ਇਤਿਹਾਸਿਕ ਤੌਰ ਤੇ ਠੀਕ ਨਹੀਂ ਹੈ। ਇਸ ਯੁੱਧ ਵਿਚ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ ਸਨ। ਇਕ ਹੋਰ ਜੁਝਾਰ ਸਿੰਘ ਦਾ ਵੀ ਜ਼ਿਕਰ ਸਿੱਖ ਇਤਿਹਾਸ ਵਿਚ ਆਉਂਦਾ ਹੈ ਜਿਹੜਾ ਗੁਰੂ ਜੀ ਨੂੰ ਦੱਖਣ ਵੱਲ ਜਾਂਦੇ ਸਮੇਂ ਰਸਤੇ ਵਿਚ ਮਿਲਿਆ ਸੀ ਅਤੇ ਉਸੇ ਰਸਤੇ ਦੀ ਇਕ ਝੜਪ ਵਿਚ ਸ਼ਹੀਦ ਹੋ ਗਿਆ ਸੀ। ਛੋਟੇ ਸਾਹਿਬਜ਼ਾਦੇ ਸਰਹੰਦ ਵਿੱਚ ਹੀ ਸ਼ਹੀਦ ਹੋਏ ਸਨ।

29. ਇਸ ਅਧਿਆਇ ਵਿਚ ਗੁਰੂ ਜੀ ਦੇ ਮਾਛੀਵਾੜੇ ਜਾਣ, ਉੱਥੇ ਗੁਲਾਬੇ ਦੇ ਘਰ ਠਹਿਰਣ, ਉਚ ਦੇ ਪੀਰ ਬਣ ਕੇ, ਮਾਛੀਵਾੜੇ ਤੋਂ ਜਾਣ ਦੇ ਪ੍ਰਸੰਗ ਦਰਜ ਹਨ। ਮਾਛੀਵਾੜੇ ਤੋਂ ਜਾਂਦਿਆਂ ਰਸਤੇ ਵਿਚ ਮੁਗ਼ਲ ਫ਼ੌਜਾਂ ਵੱਲੋਂ ਰੋਕਣ ਦਾ ਪ੍ਰਸੰਗ ਵੀ ਅੰਕਿਤ ਹੈ ਅਤੇ ਕਾਜ਼ੀ ਦੁਆਰਾ ਗਵਾਹੀ ਦੇਣ ਦੀ ਕਥਾ ਵੀ ਅੰਕਿਤ ਹੈ। ਰਸਤੇ ਵਿਚ ਗੁਰੂ ਜੀ ਕਨੇਚ ਪਿੰਡ ਗਏ। ਇਥੇ ਹੀ ਗੁਰੂ ਜੀ ਕਿਰਪਾਲ ਮਹੰਤ ਦੇ ਘਰ ਉਤਰੇ। ਇਥੋਂ ਗੁਰੂ ਜੀ ਕਟਾਣੇ ਗਏ। ਕਟਾਣੇ ਤੋਂ ਲਲੀ ਕੁਬੀ ਗਏ। ਰਾਇ ਕੱਲੇ ਨੂੰ ਮਿਲੇ। ਕੱਲੇ ਰਾਇ ਨੇ ਗੁਰੂ ਜੀ ਦੇ ਕਹਿਣ ਤੇ 'ਮਾਹੀ' ਨੂੰ ਸਰਹੰਦ ਭੇਜਿਆ ਅਤੇ ਮਾਹੀ ਸਰਹੰਦ ਤੋਂ ਵਾਪਸ ਆ ਕੇ ਸਾਰੇ ਸਮਾਚਾਰ ਸੁਣਾਉਂਦਾ ਹੈ ਅਤੇ

1. ਗੁਰ ਇਤਿਹਾਸ ਪਾਤਸ਼ਾਹੀਆਂ ਦਸ-ਸੋਹਣ ਸਿੰਘ ਸੀਤਲ, ਪੰਨਾ 384.

ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਪਾ ਜਾਣ ਬਾਰੇ ਦੱਸਦਾ ਹੈ।

30. ਤੀਹਵੇਂ ਅਧਿਆਇ ਵਿਚ ਗੁਰੂ ਜੀ ਦੇ ਤਖਤੂਪੁਰੇ ਜਾਣ ਦੀ ਕਥਾ ਦਰਜ ਹੈ। ਦੀਨੇ, ਕਾਂਗੜੇ ਸਮੀਰ ਰਾਇ ਨੂੰ ਮਿਲੇ। ਇਸ ਅਧਿਆਇ ਵਿਚ ਪਰਮ ਸਿੰਘ ਧਰਮ ਸਿੰਘ ਦਾ ਪ੍ਰਸੰਗ ਦਰਜ ਹੈ। ਧਰਮ ਸਿੰਘ ਨੂੰ ਸ਼ਹੀਦ ਸਿੰਘ ਦੇ ਦਰਸ਼ਨ ਹੋਣ ਬਾਰੇ ਵੀ ਸਾਖੀ ਅੰਕਿਤ ਹੈ। ਗੁਰੂ ਜੀ ਏਥੇ ਠਹਿਰਣ ਸਮੇਂ ਸਮੀਰ ਨੂੰ ਗੁਦੜ ਵਾਲੇ ਬਸਤਰ ਬਖ਼ਸ਼ਦੇ ਹਨ। ਇਕ ਦਿਨ ਸਮੀਰ ਨੂੰ 'ਸੀਤ ਪ੍ਰਸਾਦ' ਦੇਂਦੇ ਹਨ, ਪਰ ਉਹ ਮਾਂ ਦੇ ਕਹਿਣ ਤੇ ਨਹੀਂ ਖਾਂਦਾ। ਇਸ ਭਾਗ ਵਿਚ ਸਮੀਰ ਦੀ ਚੌਰਾਸੀ ਕੱਟਣ ਦਾ ਪ੍ਰਸੰਗ ਵੀ ਦਰਜ ਹੈ। ਇਥੇ ਹੀ ਦਿਆਲਪੁਰੀ ਨਾਮੀ ਸਰਹੰਦ ਦਾ ਵਸਨੀਕ ਆਪ ਜੀ ਨੂੰ ਮਿਲਦਾ ਹੈ। ਇਸ ਅਧਿਆਇ ਵਿਚ ਸਮੀਰ ਨੂੰ ਸੂਬਾ ਸਰਹੰਦ ਵੱਲੋਂ ਪੱਤਰ ਭੇਜਿਆ ਜਾਂਦਾ ਹੈ ਕਿ ਉਹ ਗੁਰੂ ਜੀ ਨੂੰ ਪਕੜ ਕੇ ਸੂਬੇ ਦੇ ਪੇਸ਼ ਕਰੇ। ਇਸ ਅਧਿਆਇ ਵਿੱਚ ਦੀਨੇ ਕਾਂਗੜ ਤੋਂ ਹੀ ਜ਼ਫ਼ਰਨਾਮਾ ਭੇਜਣ ਦਾ ਇਤਿਹਾਸਕ ਪ੍ਰਸੰਗ ਅੰਕਿਤ ਹੈ। ਇਹ ਜ਼ਫ਼ਰਨਾਮਾ (ਫਤਿਹ-ਪੱਤਰ) ਗੁਰੂ ਜੀ ਭਾਈ ਦਯਾ ਸਿੰਘ ਦੇ ਹੱਥ ਭੇਜਦੇ ਹਨ। ਇਸ ਅਧਿਆਇ ਦੀ ਅੰਤਲੀ ਸਾਖੀ ਵਿੱਚ ਸ਼ੇਰ ਮਾਰਨ ਦੀ ਕਥਾ ਅੰਕਿਤ ਹੈ।

31. ਇਕੱਤੀਵੇਂ ਅਧਿਆਇ ਵਿਚ ਦੀਨੇ ਕਾਂਗੜ ਤੋਂ ਅੱਗੇ ਮਾਲਵੇ ਵਿਚ ਹੋਰ ਥਾਵਾਂ ਤੇ ਵਿਚਰਨ ਦੇ ਪ੍ਰਸੰਗ ਦਰਜ ਹਨ। ਦੀਨ ਕਾਂਗੜ ਤੋਂ ਗੁਰੂ ਜੀ ਰਖਾਲੇ ਪੁੱਜਦੇ ਹਨ ਅਤੇ ਰਖਾਲੇ ਤੋਂ ਤਖਤੂਪੁਰੇ ਜਾਂਦੇ ਹਨ। ਘੁੰਘਣੀਏ ਸਿੰਘ ਦੀ ਕਥਾ ਅੰਕਿਤ ਹੈ। ਭਗਤੇ ਵਿਚ ਭਾਈ ਭਗਤੇ ਦੁਆਰੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਕੈਦ ਪ੍ਰੇਤਾਂ ਨੂੰ ਅਜ਼ਾਦ ਕਰਨ ਦਾ ਪ੍ਰਸੰਗ ਹੈ। ਤਿੱਤਰ ਮਾਰਨ ਦੀ ਸਾਖੀ ਅੰਕਿਤ ਹੈ। ਇਸੇ ਤਰ੍ਹਾਂ ਭੱਦਰ ਸੈਨ ਦੀ ਸਾਖੀ ਆਦਿ ਸਾਖੀਆਂ ਪੁਰਾਣ ਕਥਾਵਾਂ ਤੇ ਆਧਾਰਿਤ ਹਨ। ਗੁਰੂ ਜੀ ਬਾਦਰੀ ਤੋਂ ਬਨਗਾੜੀ ਪੁੱਜਦੇ ਹਨ ਅਤੇ ਇਥੋਂ ਅੱਗੇ 'ਬਹਬਲ' ਜਾਂਦੇ ਹਨ। ਅੱਗੇ ਦੋਦੋਵਾਲੇ ਤਾਲ ਪੁੱਜਦੇ ਹਨ। 'ਸਿਵਰਾਮੀ' ਤੋਂ ਹੁੰਦੇ ਹੋਏ ਗੁਰੂ ਜੀ ਕੋਟਕਪੂਰੇ ਪੁੱਜਦੇ ਹਨ। ਕੋਟਕਪੂਰੇ ਤੋਂ ਢਿਲਵੀਂ ਅਤੇ ਢਿਲਵਾਂ ਤੋਂ ਜੈਤੋ ਜਾਣ ਦਾ ਪ੍ਰਸੰਗ ਅੰਕਿਤ ਹੈ। ਢਿਲਵਾਂ ਤੋਂ 'ਕੋਠੇ ਮਲੂਕੇ' ਜਾਂਦੇ ਹਨ। ਫਿਰ ਜੈਤੋ ਦੇ ਤਾਲ ਵਿਚ ਇਸ਼ਨਾਨ ਕਰਦੇ ਹਨ। ਉਸ ਤੋਂ ਬਾਅਦ ਸੁਨਿਆਰ ਜਾਣ ਦਾ ਪ੍ਰਸੰਗ ਹੈ ਅਤੇ ਫਿਰ ਗੁਰੂ ਜੀ 'ਰਮਿਆਣੇ' ਪੁੱਜਦੇ ਹਨ। ਮਾਝੇ ਦੇ ਪੰਜ ਸੌ ਸਿੱਖ ਨਾਲ ਰਹਿੰਦੇ ਹਨ। ਰੁਪਾਣੇ ਪੁੱਜਣ ਦੀ ਸਾਖੀ ਅੰਕਿਤ ਹੈ ਜਿਸ ਵਿੱਚ ਗੁਰੂ ਜੀ ਘੋੜੇ ਦੀ ਮੰਗ ਕਰਦੇ ਹਨ। ਸੋਢੀ ਬੰਸ ਵਿਚੋਂ ਭਾਈ ਅਭੈ ਸਿੰਘ ਘੋੜਾ ਹਾਜ਼ਰ ਕਰਦਾ ਹੈ। ਇਕ ਮੁਸਲਮਾਨ ਮੁਹਰਾਂ ਲੈ ਕੇ ਪਾਣੀ ਦਾ ਕਟੋਰਾ ਦੇਂਦਾ ਹੈ। ਇਸ ਪ੍ਰਸੰਗ ਨਾਲ ਹੀ ਇਸ ਅਧਿਆਇ ਦਾ ਅੰਤ ਹੋ ਜਾਂਦਾ ਹੈ।

32. ਬੱਤੀਵਾਂ ਅਧਿਆਇ ਫਿਰ ਗੁਰੂ ਜੀ ਦੀ ਮਾਲਵੇ ਦੀ ਯਾਤਰਾ ਨਾਲ ਸੰਬੰਧਿਤ ਹੈ। ਇਸ ਵਿਚ ਗੁਰੂ ਜੀ ਦੇ ਜੀਵਨ ਅਤੇ ਸਿੱਖ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਘਟਦੀ ਹੈ। ਇਹ ਘਟਨਾ ਹੈ ਮੁਕਤਸਰ ਦਾ ਯੁੱਧ। ਇਹ ਸਿੱਖਾਂ ਤੇ ਸ਼ਾਹੀ ਫ਼ੌਜਾਂ ਵਿਚ ਹੋਇਆ ਅੰਤਿਮ ਯੁੱਧ ਹੈ। ਇਸ ਤੋਂ ਬਾਅਦ ਕੋਈ ਯੁੱਧ ਨਹੀਂ ਹੁੰਦਾ। 1707 ਈ. ਵਿਚ ਔਰੰਗਜ਼ੇਬ ਵੀ ਮਰ ਜਾਂਦਾ ਹੈ। ਇਥੇ ਹੀ ਗੁਰੂ ਜੀ ਚਾਲੀ ਮੁਕਤਿਆਂ ਨੂੰ ਵਰਦਾਨ ਦੇਂਦੇ ਹਨ। ਏਥੇ ਹੀ ਮਹਾਂ ਸਿੰਘ 'ਟੁੱਟੀ ਗੰਢਣ' ਲਈ ਬੇਨਤੀ ਕਰਦਾ ਹੈ। ਇਹ ਪ੍ਰਸੰਗ ਸਿੱਖ ਮੱਤ ਵਿਚ ਆਮ ਪ੍ਰਚੱਲਿਤ

ਹੈ। ਇਸ ਦੀ ਇਤਿਹਾਸਿਕ ਸਾਰਥਿਕਤਾ ਬਾਰੇ ਕੋਈ ਨਿਸਚੈ ਨਾਲ ਨਹੀਂ ਕਿਹਾ ਜਾ ਸਕਦਾ। ਇਸ ਲੜਾਈ ਦੀ ਘਟਨਾ 1762 ਬਿਕਰਮੀ (1705 ਈ.) ਦੀ ਹੈ ਇਸ ਸਮੇਂ ਵਿਸਾਖ ਦਾ ਮਹੀਨਾ ਸੀ।

33. ਤੇਤੀਵੇਂ ਅਧਿਆਇ ਵਿੱਚ ਮੁਕਤਸਰ ਦੇ ਯੁੱਧ ਤੋਂ ਬਾਅਦ ਗੁਰੂ ਜੀ ਦੀ ਅਗਲੀ ਯਾਤਰਾ ਦਾ ਹਾਲ ਵਰਣਨ ਹੈ। ਸਭ ਤੋਂ ਪਹਿਲਾਂ ਗੁਰੂ ਜੀ 'ਸਰਾਇ' ਜਾਂਦੇ ਹਨ। ਫਿਰ 'ਫਤੇ ਸੰਮੂ' ਪੁੱਜਦੇ ਹਨ। ਮੁਕਤਸਰ ਅਤੇ ਰੁਪਾਣੇ ਦੇ ਪ੍ਰਸੰਗ ਦਰਜ ਹਨ। ਦੋ ਮਿਥਿਹਾਸਿਕ ਕਿਸਮ ਦੇ ਪ੍ਰਸੰਗ ਤਿੱਤਰ ਮਾਰਨ ਅਤੇ ਘੋਘੜ ਮਾਰਨ ਦੇ ਵੀ ਅੰਕਿਤ ਹਨ। 'ਭੱਟੀ' ਜਾਣ ਦਾ ਪ੍ਰਸੰਗ ਵੀ ਅੰਕਿਤ ਹੈ। ਸਰਪ ਮਾਰਨ ਦਾ ਪ੍ਰਸੰਗ ਹੈ। ਲੱਖੀ ਜੰਗਲ ਪੁੱਜਦੇ ਹਨ। ਛਤਿਆਣੇ ਜਾਂਦੇ ਹਨ ਤੇ ਫਿਰ ਅਬਲਾਦਾਨ ਸਿੰਘ ਦੀ ਸਾਖੀ ਅੰਕਿਤ ਹੈ। ਫਿਰ ਨਿਥਾਣੇ ਜਾਣ ਦਾ ਪ੍ਰਸੰਗ ਹੈ। ਭਾਈ ਦੇ ਕੋਟ ਜਾਣ ਦਾ ਪ੍ਰਸੰਗ ਵੀ ਅੰਕਿਤ ਹੈ। ਇਸ ਯਾਤਰਾ ਦੌਰਾਨ ਗੁਰੂ ਜੀ ਪੱਕੇ ਜਾਣ ਤੋਂ ਬਾਅਦ ਦਮਦਮੇ ਪੁੱਜਦੇ ਹਨ। ਇਥੇ ਗੁਰੂ ਜੀ ਦਮ ਮਾਰਦੇ (ਸਾਹ ਲੈਣਾ) ਹਨਂ ਭਾਵ ਕਮਰਕਸਾ ਖੋਲ੍ਹ ਕੇ ਅਰਾਮ ਕਰਦੇ ਹਨ।

34. ਚੌਤੀਵੇਂ ਅਧਿਆਇ ਦਾ ਕਥਾ ਪ੍ਰਸੰਗ ਦਮਦਮੇ ਸਾਹਿਬ ਬਿਰਾਜਨ ਨਾਲ ਸੰਬੰਧਿਤ ਹੈ। ਇਕ ਜੱਟੀ ਦੁਆਰਾ ਸੱਤ ਪੁੱਤਰਾਂ ਦੀ ਦਾਤ ਪ੍ਰਾਪਤ ਕਰਨ ਦਾ ਪ੍ਰਸੰਗ ਹੈ। ਦਲਪਤ ਨੂੰ ਸਰਾਪ ਦੇਣ ਦਾ ਪ੍ਰਸੰਗ ਹੈ। ਭਾਈ ਦਯਾਲ ਦਾਸ ਨੂੰ ਸਰਾਪ ਮਿਲਿਆ। ਜਿਵੇਂ ਕਿ ਅਸੀਂ ਅਰੰਭ ਵਿਚ ਵੀ ਸੰਕੇਤ ਕਰ ਆਏ ਹਾਂ। ਲੇਖਕ ਨੇ ਮਾਲਵੇ ਵਿਚ ਵਿਚਰਦਿਆਂ ਵੱਖ-ਵੱਖ ਥਾਵਾਂ ਤੇ ਕਈ ਵਿਅਕਤੀਆਂ ਨੂੰ ਗੁਰੂ ਜੀ ਪਾਸੋਂ ਸਰਾਪ ਵੀ ਦਿਵਾਇਆ ਹੈ। ਜਦੋਂ ਕਿ ਇਹ ਰੁਚੀ ਸਿੱਖ ਧਰਮ ਦੇ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ। ਇਸੇ ਅਧਿਆਇ ਵਿਚ ਗੁਰੂ ਜੀ ਦੁਆਰਾ ਬਠਿੰਡੇ ਦੇ ਕਿੱਲ੍ਹੇ ਨੂੰ ਦੇਖਣ ਦੀ ਸਾਖੀ ਵੀ ਅੰਕਿਤ ਹੈ।

35. ਪੈਂਤੀਵੇਂ ਅਧਿਆਇ ਵਿਚ ਭਾਈ ਡੱਲੇ ਨਾਲ ਸ਼ਿਕਾਰ ਜਾਣ ਦੀ ਕਥਾ ਦਰਜ ਹੈ। ਮੀਂਹ ਵਰਸਾਉਣ ਤੇ ਰਾਤ ਵਧਣ ਦਾ ਪ੍ਰਸੰਗ ਵੀ ਅੰਕਿਤ ਹੈ। ਇਹ ਪ੍ਰਸੰਗ ਵੀ ਲੇਖਕ ਦੀਆਂ ਮਨੋਕਲਪਿਤ ਜਾਂ ਪੁਰਾਣ-ਕਥਾਵਾਂ ਤੇ ਆਧਾਰਿਤ ਹਨ। ਗੁਰੂ ਜੀ ਪ੍ਰਕ੍ਰਿਤੀ ਦੇ ਨਿਯਮਾਂ ਵਿਰੁੱਧ ਕੁਝ ਵੀ ਨਹੀਂ ਸਨ ਕਰਦੇ। ਇਸ ਅਧਿਆਇ ਵਿੱਚ ਸੂਬਾ ਸਰਹੰਦ ਵਜੀਦ ਖਾਨ ਦੁਆਰਾ ਭਾਈ ਡੱਲੇ ਨੂੰ ਹੁਕਮ ਭੇਜਿਆ ਜਾਂਦਾ ਹੈ ਕਿ ਉਹ ਗੁਰੂ ਜੀ ਨੂੰ ਪਕੜਾ ਦੇਵੇ। ਝੂਲਣ ਸਿੰਘ ਦਾ ਪ੍ਰਸੰਗ ਦਰਜ ਹਨ। ਜੰਗਲ ਭੂਮਿ ਪ੍ਰਿਥਵੀ ਦੀ ਸਾਖੀ ਹੈ। ਸੁੰਮਣਵਾਣੀ ਖਾਲਸਾ ਦਾ ਪ੍ਰਸੰਗ ਅੰਕਿਤ ਹੈ। ਸੰਗਤ ਨੂੰ ਤਿਆਰ ਬਰ ਤਿਆਰ ਰਹਿਣ ਦੀ ਜਾਚ ਦੱਸਣ ਦੀ ਕਥਾ ਹੈ। ਇਸ ਭਾਗ ਵਿਚ ਕੋਟਕਪੂਰੇ ਦੇ ਚੌਧਰੀ ਕਪੂਰੇ ਦੇ ਮਰਨ ਦਾ ਪ੍ਰਸੰਗ ਵੀ ਅੰਕਿਤ ਹੈ। ਰਾਮ ਸਿੰਘ ਤਿਲੋਕ ਸਿੰਘ ਗੁਰੂ ਜੀ ਨੂੰ ਮਿਲਦੇ ਹਨ। ਮੁਕਤਸਰ ਦੇ ਮਹਾਤਮ ਦੀ ਕਥਾ ਹੈ। ਅੰਤ ਵਿਚ ਦੱਖਣ ਜਾਣ ਦੀ ਤਿਆਰੀ ਦਾ ਵਰਣਨ ਹੈ।

36. ਛੱਤੀਸਵੇਂ ਅਧਿਆਇ ਵਿਚ ਔਰੰਗਜ਼ੇਬ ਅਤੇ ਭਾਈ ਦਿਆ ਸਿੰਘ ਦੇ ਮਿਲਾਪ ਦੀ ਸਾਖੀ ਹੈ ਅਤੇ ਭਾਈ ਡੱਲੇ ਦੀ ਇਸਤਰੀ ਤੇ ਬਖਸ਼ਸ਼ ਕਰਨ ਦਾ ਪ੍ਰਸੰਗ ਵੀ ਅੰਕਿਤ ਹੈ।

37. ਇਸ ਅਧਿਆਇ ਵਿਚ ਦੱਖਣ ਲਈ ਚਾਲੇ ਪਾਉਣ ਦਾ ਪ੍ਰਸੰਗ ਹੈ। ਰਸਤੇ ਵਿਚ

ਗੁਰੂ ਜੀ ਨੋਹਰ ਦੇਸ ਪੁੱਜਦੇ ਹਨ। ਕ੍ਰਿਸ਼ਨ ਲਾਲ ਜੋਤਸ਼ੀ ਨੂੰ ਬੁਲਵਾਉਣ ਦਾ ਪ੍ਰਸੰਗ ਦਰਜ ਹੈ। ਇਹ ਪ੍ਰਸੰਗ ਵੀ ਲੇਖਕ ਉਪਰ ਬ੍ਰਾਹਮਣੀ ਮੱਤ ਦੇ ਪ੍ਰਭਾਵ ਦਾ ਲਖਾਇਕ ਹੈ। ਗੁਰੂ ਜੀ ਤਾਂ ਆਪ ਸੰਗਤਾਂ ਨੂੰ ਬ੍ਰਾਹਮਣਾਂ ਦੇ ਪ੍ਰਭਾਵ ਤੋਂ ਮੁਕਤ ਕਰ ਰਹੇ ਸਨ ਤੇ ਆਪ ਉਹ ਪੰਡਤਾਂ ਨੂੰ ਮੰਨਦੇ ਸਨ। ਇਹ ਇਕ ਸਾਜਿਸ਼ ਹੈ ਜੋ ਕਿ ਪੁਜਾਰੀ—ਸ਼੍ਰੇਣੀ ਵੱਲੋਂ ਕੀਤੀ ਗਈ ਸੀ ਅਤੇ ਲੇਖਕ ਇਸ ਦਾ ਸ਼ਿਕਾਰ ਹੈ। ਇਸ ਅਧਿਆਇ ਵਿਚ ਗੁਰੂ ਜੀ ਦੀ ਦਾਈ ਗੁਰੂ ਜੀ ਨੂੰ ਮਿਲਦੀ ਹੈ ਜਿਸ ਤੋਂ ਰਣਜੀਤ ਸਿੰਘ ਦਾ ਬੰਸ ਉਪਜਦਾ ਹੈ। ਇਕ ਸੁਨਿਆਰੇ ਨੂੰ ਮਿਲਣ ਦੀ ਸਾਖੀ ਹੈ। ਭਾਈ ਰਾਮ ਸਿੰਘ ਨੂੰ ਸਰਾਪ ਦਿੱਤਾ ਜਾਂਦਾ ਹੈ। ਗੁਰੂ ਜੀ 'ਪੁਸ਼ਕਰ ਤੀਰਥ ਜਾਂਦੇ ਹਨ ਅਤੇ ਇਸ ਤੋਂ ਬਾਅਦ ਦਾਦੂ ਸੰਪਰਦਾਇ ਦੇ ਉਤਰਅਧਿਕਾਰੀਆਂ ਨੂੰ ਦਾਦੂ ਦਵਾਰੇ ਜਾ ਕੇ ਵੀ ਮਿਲਦੇ ਹਨ। ਇਥੋਂ ਗੁਰੂ ਜੀ ਲਾਲੀ ਪੁੱਜਦੇ ਹਨ ਅਤੇ ਇਥੇ ਹੀ ਦਯਾ ਸਿੰਘ ਜੀ ਆਪ ਨੂੰ ਮਿਲਦੇ ਹਨ। ਬਘੌਰੇ ਦੇ ਰਾਜੇ ਨੂੰ ਮਾਰਨ ਦੇ ਪ੍ਰਸੰਗ ਨਾਲ ਇਹ ਅਧਿਆਇ ਖ਼ਤਮ ਹੋ ਜਾਂਦਾ ਹੈ।

38. ਇਤਿਹਾਸਿਕ ਦ੍ਰਿਸ਼ਟੀ ਤੋਂ ਅਠੱਤੀਵਾਂ ਅਧਿਆਇ ਬਹੁਤ ਮਹੱਤਵਪੂਰਨ ਹੈ। ਇਸ ਸਮੇਂ ਔਰੰਗਜ਼ੇਬ ਦੀ ਮੌਤ ਹੋ ਜਾਂਦੀ ਹੈ ਅਤੇ ਉਸ ਦੇ ਪੁੱਤਰਾਂ ਵਿੱਚ ਤਖ਼ਤ ਲਈ ਲੜਾਈ ਛਿੜ ਪੈਂਦੀ ਹੈ। ਸ਼ਾਹਜ਼ਾਦਾ ਮੁਅੱਜ਼ਮ ਜੋ ਕਿ ਪਹਿਲਾਂ ਹੀ ਗੁਰੂ ਜੀ ਦਾ ਸਤਿਕਾਰ ਕਰਦਾ ਸੀ, ਇਸ ਲੜਾਈ ਵਿਚ ਬਹਾਦਰ ਸ਼ਾਹ ਦੇ ਲਕਬ ਧਾਰਨ ਕਰਨ ਨਾਲ ਗੁਰੂ ਜੀ ਦੀ ਸ਼ਰਨ ਵਿਚ ਆਉਂਦਾ ਹੈ। ਇਸ ਵਿਚ ਆਜ਼ਮ ਸ਼ਾਹ ਅਤੇ ਬਹਾਦਰ ਸ਼ਾਹ ਵਿਚਕਾਰ ਲੜਾਈ ਦਾ ਪ੍ਰਸੰਗ ਵਰਣਨ ਹੈ। ਲੇਖਕ ਨੇ ਦੱਸਿਆ ਹੈ ਕਿ ਗੁਰੂ ਜੀ ਦੇ ਤੀਰ ਨਾਲ ਆਜ਼ਮ ਸਾਹ ਮਾਰਿਆ ਜਾਂਦਾ ਹੈ ਅਤੇ ਬਹਾਦਰ ਸ਼ਾਹ ਦੀ ਜਿੱਤ ਹੁੰਦੀ ਹੈ। ਹੁਣ ਗੁਰੂ ਜੀ ਦਿੱਲੀ ਪੁੱਜਦੇ ਹਨ ਅਤੇ ਮਾਤਾ ਸੁੰਦਰੀ ਜੀ ਨੂੰ ਦਿੱਲੀ ਠਹਿਰਾ ਕੇ ਆਪ ਦੱਖਣ ਵੱਲ ਅੱਗੇ ਚੱਲ ਪੈਂਦੇ ਹਨ। ਇਥੋਂ ਆਪ ਮਥਰਾ, ਬਿੰਦ੍ਰਾਬਨ ਜਾਂਦੇ ਹਨ। ਫਿਰ ਆਪ ਆਗਰੇ ਪੁੱਜਦੇ ਹਨ। ਇਥੇ ਆਪ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ ਹੁੰਦੀ ਹੈ। ਇਤਿਹਾਸ ਅਨੁਸਾਰ ਗੁਰੂ ਜੀ 23 ਜੁਲਾਈ 1707 ਈਸਵੀ ਵਿੱਚ ਬਹਾਦਰ ਸ਼ਾਹ ਨੂੰ ਆਗਰੇ ਵਿਚ ਮਿਲਦੇ ਹਨ। ਬਹਾਦਰ ਸ਼ਾਹ ਨੇ ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਨਜਰਾਨੇ ਭੇਂਟ ਕੀਤੇ। ਆਗਰਾ ਛੱਡਣ ਤੋਂ ਪਹਿਲਾਂ ਬਹਾਦਰ ਸ਼ਾਹ ਨੇ ਇਕ ਕੀਮਤੀ ਜੜਾਊ ਧੁਖਧੁਖੀ ਭੇਂਟ ਕੀਤੀ। ਸ਼ਾਹੀ ਖ਼ਿਲਅਤ ਵੀ ਭੇਂਟ ਕੀਤੀ ਪਰ ਗੁਰੂ ਜੀ ਨੇ ਪਰੰਪਰਾ ਅਨੁਸਾਰ ਇਸ ਨੂੰ ਸ਼ਾਹੀ ਦਰਬਾਰ ਵਿੱਚ ਨਹੀਂ ਪਹਿਨਿਆ ਸਗੋਂ ਇਕ ਸਿੱਖ ਸੇਵਾਦਾਰ ਨੂੰ ਫੜਾ ਦਿੱਤੀ। ਇਹ ਘਟਨਾ ਗੁਰੂ ਜੀ ਦੇ ਸਵੈਮਾਨ ਦੀ ਅਨੂਠੀ ਮਿਸਾਲ ਹੈ। ਇਸ ਅਧਿਆਇ ਵਿਚ ਗੁਰੂ ਜੀ ਪਾਸੋਂ ਬਹਾਦਰ ਸ਼ਾਹ, ਦੋਸ਼ੀਆਂ ਨੂੰ ਸਜ਼ਾ ਦੇਣ ਲਈ ਇਕ ਸਾਲ ਦੀ ਮੁਹਲਤ ਮੰਗਦਾ ਹੈ।

39. ਉਨਤਾਲੀਵੇਂ ਅਧਿਆਇ ਵਿਚ ਗੁਰੂ ਜੀ ਦੇ ਆਗਰੇ ਤੋਂ ਚੱਲਣ ਦਾ ਪ੍ਰਸੰਗ ਅੰਕਿਤ ਹੈ। ਚਿਤੌੜਗੜ੍ਹ ਜਿੱਤ ਕੇ ਗੁਰੂ ਜੀ ਬਰਹਾਨਪੁਰ ਪੁੱਜਦੇ ਹਨ। ਇਥੇ ਆਪ ਨੂੰ ਬਹਾਦਰ ਸ਼ਾਹ ਦਾ ਬੇਨਤੀ ਪੱਤਰ ਮਿਲਦਾ ਹੈ। ਹੈਦਰਾਬਾਦ ਦਾ ਸੂਬਾ ਨਜ਼ਰ ਲੈ ਕੇ ਹਾਜ਼ਰ ਹੁੰਦਾ ਹੈ ਅਤੇ ਗੁਰੂ ਜੀ ਬੰਦਾ ਘਾਟ ਪੁੱਜ ਜਾਂਦੇ ਹਨ।

40. ਚਾਲੀਵੇਂ ਅਧਿਆਇ ਵਿਚ ਗੁਰੂ ਜੀ ਦੀ ਸ਼ਿਕਾਰ ਘਾਟ ਦੀ ਸਾਖੀ ਅੰਕਿਤ ਹੈ। ਇਕ

ਪਠਾਨ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦਾ ਹੈ। ਇਕ ਉਦਾਸੀ ਸੰਤ ਬਾਲੂ ਹਸਨੇ ਦੀ ਸਾਖੀ ਵੀ ਅੰਕਿਤ ਹੈ। ਮਾਤਾ ਸਾਹਿਬ ਦੇਵਾਂ ਜੀ ਨੂੰ ਉਪਦੇਸ਼ ਦੇਣ ਅਤੇ ਦਿੱਲੀ ਜਾਣ ਦਾ ਆਦੇਸ਼ ਦੇਣ ਦੀ ਕਥਾ ਅੰਕਿਤ ਹੈ। ਮਾਤਾ ਸਾਹਿਬ ਦੇਵਾਂ ਨੂੰ ਪੁੱਤਰ ਖ਼ਾਲਸੇ ਦਾ ਵਰਦਾਨ ਦਿੱਤਾ। ਗੁਰੂ ਜੀ ਦੇ ਚੋਲਾ ਛੱਡਣ ਦੀ ਖ਼ਬਰ ਫੈਲ ਜਾਂਦੀ ਹੈ। ਬਹਾਦਰ ਸ਼ਾਹ ਦਰਸ਼ਨਾਂ ਲਈ ਆਉਂਦਾ ਹੈ। ਪੈਂਦੇ ਖਾਂ ਦੇ ਪੋਤਰੇ ਦਾ ਗੁਰੂ ਜੀ ਦੀ ਹਜ਼ੂਰੀ ਵਿੱਚ ਆਉਣ ਤੇ ਨੌਕਰ ਹੋਣ ਦਾ ਪ੍ਰਸੰਗ ਅੰਕਿਤ ਹੈ। ਪੈਂਦੇ ਖਾਂ ਦਾ ਪੋਤਰਾ ਗੁਰੂ ਜੀ ਨੂੰ ਛੁਰਾ ਮਾਰਦਾ ਹੈ। ਗੁਰੂ ਜੀ ਉਸ ਨੂੰ ਥਾਂ ਤੇ ਹੀ ਪਾਰ ਬੁਲਾ ਦੇਂਦੇ ਹਨ। ਬਹਾਦਰ ਸ਼ਾਹ ਆਪਣਾ 'ਜਰਾਹ' ਭੇਜਦਾ ਹੈ। ਇਸ ਪ੍ਰਸੰਗ ਨੂੰ ਇਤਿਹਾਸਕਾਰਾਂ ਨੇ ਕਈ ਢੰਗਾਂ ਤੇ ਕਈ ਸ਼ਕਲਾਂ ਵਿੱਚ ਬਿਆਨ ਕੀਤਾ ਹੈ। ਇਥੇ ਮੁੜ ਪ੍ਰਹਿਲਾਦ ਪੰਡਿਤ ਨੂੰ ਬੁਲਾਉਣ ਦੀ ਸਾਖੀ ਹੈ।

41. ਇਕਤਾਲੀਵਾਂ ਅਧਿਆਇ ਸਿੱਖਾਂ ਵੱਲੋਂ ਪ੍ਰਸ਼ਨਾਂ ਅਤੇ ਗੁਰੂ ਜੀ ਵੱਲੋਂ ਉੱਤਰਾਂ ਨਾਲ ਸੰਬੰਧਿਤ ਹੈ। ਇਸ ਅਧਿਆਇ ਵਿਚ ਲੇਖਕ ਨੇ ਰਹਿਤਨਾਮਿਆਂ ਤੇ ਹੁਕਮਨਾਮਿਆਂ ਦੀਆਂ ਬਹੁਤ ਸਾਰੀਆਂ ਵਿਸ਼ੇਸ਼ ਰਹਿਤਾਂ ਦਾ ਵਰਣਨ ਹੈ।

42. ਅੰਤਿਮ ਬਿਆਲੀਵੇਂ ਅਧਿਆਇ ਵਿਚ ਗੁਰੂ ਜੀ ਦੇ ਜੀਵਨ ਦੀਆਂ ਅੰਤਿਮ ਘਟਨਾਵਾਂ ਦਾ ਵਰਣਨ ਹੈ। ਜ਼ਖਮ ਠੀਕ ਹੋ ਜਾਂਦਾ ਹੈ। ਪਰ ਗੁਰੂ ਜੀ ਦੁਬਾਰਾ ਚਿਲਾ ਚੜ੍ਹਾਉਣ ਲੱਗਦੇ ਹਨ ਤਾਂ ਜਖ਼ਮ ਖੁਲ੍ਹ ਜਾਂਦਾ ਹੈ। ਇਸ ਅਧਿਆਇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਪ੍ਰਸੰਗ ਹੈ। ਚਿਤਾ ਤਿਆਰ ਕਰਨ ਦਾ ਪ੍ਰਸੰਗ ਹੈ। ਉਦਾਸੀ ਸੰਤ ਦੇ ਆਉਣ ਦੀ ਸਾਖੀ ਹੈ। ਭਗਤ ਭਗੌਤੀਏ ਨੂੰ ਦਰਸ਼ਨ ਦੇਣ ਦਾ ਪ੍ਰਸੰਗ ਹੈ। ਅਖ਼ੀਰ ਵਿੱਚ ਗੁਰਸੋਭਾ, ਅਰਦਾਸ ਕਰਨ ਦੀ ਵਿਧੀ ਆਦਿ ਦਰਜ ਹੈ। ਇਸ ਅੰਤਿਮ ਅਧਿਆਇ ਵਿੱਚ ਲੇਖਕ ਨੇ ਆਪਣੇ ਵਡੇਰਿਆਂ ਦੇ ਨਿਜ਼ਾਮਾਬਾਦ ਆ ਵਸਣ ਬਾਰੇ ਦੱਸਿਆ ਹੈ। ਇਸ ਅਧਿਆਇ ਵਿੱਚ ਉਨ੍ਹਾਂ ਪ੍ਰੇਰਨਾ ਸਰੋਤਾਂ ਦਾ ਵੀ ਜ਼ਿਕਰ ਕੀਤਾ ਹੈ ਜਿਨ੍ਹਾਂ ਤੋਂ ਇਸ ਪੁਸਤਕ ਦੀ ਰਚਨਾ ਲਈ ਸਹਾਇਤਾ ਲਈ ਗਈ ਹੈ। ਇਸ ਬਾਰੇ ਭੂਮਿਕਾ ਦੇ ਪਹਿਲੇ ਭਾਗ ਵਿਚ ਵਿਚਾਰ ਕਰ ਆਏ ਹਾਂ। ਪੁਸਤਕ ਦੇ ਲਿਖਣ ਤੇ ਸੰਪੂਰਨ ਹੋਣ ਬਾਰੇ ਸੰਪੂਰਨ ਜਾਣਕਾਰੀ ਦਿੱਤੀ ਗਈ ਹੈ ਜਿਵੇਂ :

*ਪ੍ਰਾਂਤ ਸਮਗਰ ਦਸਮ ਮੰਡਲ ਹੈ ॥*
*ਸ੍ਰੀ ਵਾਹਗੁਰੂ ਮੁਖ ਕਰ ਉਚਾਰ ॥*
*ਸੰ: ਨੰ: 412 ॥ ਭਾਦ੍ਰੋ ਸੁਧੀ 14 ਅਨੰਤ ਚੌਦੇਸ ਬੁਧਵਾਰ*

ਅਤੇ

*ਅਨੰਤਾਖਯ ਪੂਜਾ ਗੁਰੂ ਪ੍ਰਭ ਜੈਸੀ ॥*
*ਬਸੁਚਾਰਿਨ ਅੰਕੇਦ 1938 ਸੰਮਤ ਤੈਸੀ ॥*

## ਰਚਨਾ ਦਾ ਸਾਹਿਤਿਕ ਪੱਖ

ਇਸ ਪੁਸਤਕ ਦੇ ਸਾਹਿਤਕ ਪੱਖ ਬਾਰੇ ਵਿਚਾਰ ਕਰਨੀ ਵੀ ਜ਼ਰੂਰੀ ਜਾਪਦੀ ਹੈ। ਸਭ ਤੋਂ ਪਹਿਲਾਂ ਇਸ ਪੁਸਤਕ ਦੇ ਭਾਸ਼ਾ ਪੱਖ ਬਾਰੇ ਅਧਿਐਨ ਕਰਦੇ ਹੋਏ ਅਸੀਂ ਵੇਖਦੇ ਹਾਂ ਕਿ ਇਸ ਦੀ

ਪੰਜਾਬੀ ਪੁਰਾਤਨ ਪੰਜਾਬੀ ਅਤੇ ਅਜੋਕੀ ਪੰਜਾਬੀ ਵਿਚਕਾਰ ਇਕ ਪੁਲ ਦਾ ਕੰਮ ਦੇਂਦੀ ਹੈ। ਇਸ ਪੁਲ ਤੇ ਖਲੋ ਕੇ ਦੋਹਾਂ ਪਾਸਿਆਂ ਦਾ ਭਾਸ਼ਾਗਤ ਪ੍ਰਵਾਹ ਅਸਾਨੀ ਨਾਲ ਵੇਖਿਆ, ਜਾਣਿਆਂ ਅਤੇ ਪਹਿਚਾਣਿਆਂ ਜਾ ਸਕਦਾ ਹੈ। ਨਿਰਸੰਦੇਹ ਅਸੀਂ ਇਸ ਵਿੱਚ ਵਰਤੀ ਗਈ ਭਾਸ਼ਾ ਨੂੰ ਠੇਠ ਪੰਜਾਬੀ ਮੁਹਾਵਰੇ ਦੇ ਅਨੁਕੂਲ ਨਹੀਂ ਕਹਿ ਸਕਦੇ ਪਰ ਇਸ ਦਾ ਲਹਿਜਾ ਅਤੇ ਇਸ ਦਾ ਪਿੰਡਾ ਜ਼ਰੂਰ ਅਜੋਕੀ ਪੰਜਾਬੀ ਨਾਲ ਸਾਂਝ ਪਾਉਂਦਾ ਪ੍ਰਤੀਤ ਹੁੰਦਾ ਹੈ। ਇਸ ਗ੍ਰੰਥ ਦੀ ਭਾਸ਼ਾ ਤੇ ਹਿੰਦੀ, ਵੇਦਾਂਤੀ ਸੰਸਕ੍ਰਿਤ ਅਤੇ ਬ੍ਰਜ ਭਾਸ਼ਾ ਦਾ ਪ੍ਰਭਾਵ ਆਸਾਨੀ ਨਾਲ ਵੇਖਿਆ ਜਾ ਸਕਦਾ ਹੈ। ਇਸ ਦੇ ਨਾਲ ਹੀ ਇਸ ਦੀ ਭਾਸ਼ਾ ਤੇ ਉਰਦੂ ਫ਼ਾਰਸੀ ਦਾ ਪ੍ਰਭਾਵ ਵੀ ਪ੍ਰਤੀਤ ਹੁੰਦਾ ਹੈ। ਕਈ ਥਾਵਾਂ ਤੇ ਤਾਂ ਕੇਂਦਰੀ ਪੰਜਾਬੀ ਦਾ ਅਜੋਕਾ ਸਰੂਪ ਨਜ਼ਰ ਆਉਂਦਾ ਹੈ। ਜਿਵੇਂ :

*ਦੂਜੇ ਦਿਨ ਪੁਨ ਲਗਯੋ ਦਿਵਾਨਾ ॥*
*ਬੈਠੇ ਸਤਗੁਰੂ ਕ੍ਰਿਪਾ ਨਿਧਾਨਾ ॥*
*ਸਿੰਘਨ ਰੁਖ ਲਖ ਅਰਜ਼ ਗੁਜਾਰੀ ॥*
*ਸਾਰੇ ਪਾਤਸਾਹ ਅਘ ਹਾਰੀ ॥*

*(ਪੰਨਾ 222)*

ਜਿੱਥੋਂ ਤਕ ਪੰਜਾਬੀ ਵਿਆਕਰਣ ਦੀਆਂ ਕ੍ਰਿਆਵਾਂ ਦਾ ਸੰਬੰਧ ਹੈ ਲੇਖਕ ਨੇ ਕ੍ਰਿਆ ਦਾ ਵਧੇਰੇ ਕਰ ਕੇ ਸੰਯੋਗਾਤਮਕ ਰੂਪ ਹੀ ਵਰਤਿਆ ਹੈ। ਪਰ ਇਸ ਦਾ ਇਹ ਭਾਵ ਵੀ ਬਿਲਕੁਲ ਨਹੀਂ ਹੈ ਕਿ ਲੇਖਕ ਵਿਯੋਗਾਤਮਕ ਰੂਪ ਦੀ ਵਰਤੋਂ ਨਹੀਂ ਕਰਦਾ। ਉਸ ਤਰ੍ਹਾਂ ਵੀ ਰਚਨਾ, ਕਾਵਿ, ਵਿਚ ਹੋਣ ਕਰ ਕੇ ਕ੍ਰਿਆ ਦਾ ਸੰਯੋਗਾਤਮਕ ਰੂਪ ਤੋਲ ਤੁਕਾਂਤ ਦੀ ਦ੍ਰਿਸ਼ਟੀ ਤੋਂ ਵਧੇਰੇ ਠੀਕ ਰਹਿੰਦਾ ਹੈ। ਤੁਕਾਂਤ ਮੇਲਣ ਲਈ ਜਾਂ ਤੋਲ ਪੂਰਾ ਰੱਖਣ ਲਈ ਲੇਖਕ ਨੇ ਕਈ ਥਾਵਾਂ ਤੇ ਸ਼ਬਦਾਂ ਨੂੰ ਅਧੂਰੇ ਜਾਂ ਬਦਲੇ ਹੋਏ ਰੂਪ ਵਿਚ ਵੀ ਵਰਤਿਆ ਹੈ। ਉਨ੍ਹੀਵੀਂ ਸਦੀ ਵਿਚ ਰਚੇ ਗਏ ਅਤੇ ਇਸ ਤੋਂ ਪਹਿਲਾਂ ਰਚੇ ਗਏ ਸਾਹਿਤ ਤੇ ਬ੍ਰਜ ਭਾਸ਼ਾ ਦਾ ਪ੍ਰਭਾਵ ਪ੍ਰਤੱਖ ਵੇਖਿਆ ਜਾ ਸਕਦਾ ਹੈ। ਦੂਸਰੀ ਵੱਡੀ ਵਿਸ਼ੇਸ਼ਤਾ ਇਹ ਵੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਮਾਚਾਰਾਂ ਬਾਰੇ ਜਿਨ੍ਹਾਂ ਕਵੀਆਂ ਨੇ ਰਚਨਾਵਾਂ ਕੀਤੀਆਂ ਉਨ੍ਹਾਂ ਦੀ ਭਾਸ਼ਾ ਤੇ ਵੀ ਬ੍ਰਜ ਭਾਸ਼ਾ ਦਾ ਪ੍ਰਭਾਵ ਪ੍ਰਤੱਖ ਨਜ਼ਰ ਆਉਂਦਾ ਹੈ। ਇਸ ਦਾ ਇਕ ਕਾਰਨ ਇਹ ਵੀ ਹੈ ਕਿ ਗੁਰੂ ਜੀ ਦੇ ਦਰਬਾਰੀ ਕਵੀਆਂ ਦੀ ਭਾਸ਼ਾ ਅਤੇ ਗੁਰੂ ਜੀ ਦੀ ਆਪਣੀ ਭਾਸ਼ਾ ਤੇ ਬ੍ਰਜੀ ਦਾ ਵਧੇਰੇ ਪ੍ਰਭਾਵ ਹੈ।

ਫ਼ਾਰਸੀ ਅਤੇ ਸੰਸਕ੍ਰਿਤ ਦਾ ਪ੍ਰਭਾਵ ਵੀ ਲੇਖਕ ਦੀ ਭਾਸ਼ਾ ਤੇ ਪਿਆ ਹੈ। ਫ਼ਾਰਸੀ ਰਾਜਸੀ ਭਾਸ਼ਾ ਹੋਣ ਕਰ ਕੇ ਅਤੇ ਸੰਸਕ੍ਰਿਤ ਦਾ ਕਲਾਸੀਕਲ ਭਾਸ਼ਾ ਹੋਣ ਕਰ ਕੇ ਇਹ ਪ੍ਰਭਾਵ ਪਿਆ ਹੈ। ਬਾਬਾ ਜੀ ਸੰਸਕ੍ਰਿਤ ਅਤੇ ਹਿੰਦੀ ਸਾਹਿਤ ਦੇ ਕਾਫ਼ੀ ਜਾਣੂ ਸਨ। ਇਸ ਗੱਲ ਦੀ ਪੁਸ਼ਟੀ ਉਸ ਸਮੇਂ ਹੋ ਜਾਂਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਉਨ੍ਹਾਂ ਦੀ ਇਸ ਵੱਡ-ਅਕਾਰੀ ਰਚਨਾ ਦਾ ਲਗਪਗ ਇਕ ਚੌਥਾਈ ਭਾਗ ਪੁਰਾਣਿਕ ਅਤੇ ਅਰਧ-ਪੌਰਾਣਿਕ ਹਵਾਲਿਆਂ ਤੇ ਸਾਖੀਆਂ ਨਾਲ ਭਰਿਆ ਪਿਆ ਹੈ। ਦੇਵੀ ਦਿੱਤੇ ਨਾਲ ਸੰਬੰਧਤ ਪੁਰਾਣ-ਕਥਾ, ਨਾਰਦ ਜੀ ਨਾਲ ਸੰਬੰਧਿਤ ਪੁਰਾਣ-ਕਥਾ ਚੰਡੀ ਚਰਿਤ ਨਾਲ ਸੰਬੰਧਿਤ ਪੁਰਾਣ-ਕਥਾ ਆਦਿ। ਗੀਤਾ-ਗਿਆਨ ਤੇ

ਆਧਾਰਿਤ ਵੀ ਕੁਝ ਸਾਖੀਆਂ ਹਨ। ਗ੍ਰਹਿਆ ਨਛੱਤਰਾਂ ਬਾਰੇ ਜਾਣਕਾਰੀ ਆਦਿ ਸਭ ਗੱਲਾਂ ਇਸ ਗੱਲ ਦਾ ਪ੍ਰਮਾਣ ਹਨ ਕਿ ਬਾਬਾ ਜੀ ਪੰਜਾਬੀ ਤੋਂ ਬਿਨ੍ਹਾਂ ਉਸ ਸਮੇਂ ਦੀਆਂ ਲਗਪਗ ਸਾਰੀਆਂ ਹੀ ਪ੍ਰਚੱਲਿਤ ਭਾਸ਼ਾਵਾਂ ਬਾਰੇ ਜਾਣਕਾਰੀ ਰਖਦੇ ਸਨ ਪਰ ਉਨ੍ਹਾਂ ਦਾ ਪ੍ਰੇਮ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਨਾਲ ਹੀ ਸੀ। ਇਸੇ ਲਈ ਉਹ ਗੁਰੂ ਜੀ ਦੁਆਰਾ ਆਪਣੇ ਸਿੱਖਾਂ ਨੂੰ ਗੁਰਮੁਖੀ ਅੱਖਰ ਪੜ੍ਹਨ ਦੀ ਪ੍ਰੇਰਨਾ ਦੇਂਦਿਆਂ ਹੋਇਆ ਵੀ ਦਰਸਾਉਂਦਾ ਹੈ। ਪੁਸਤਕ ਦੇ ਉਤਰਾਰਧ ਭਾਗ ਦੇ ਅਧਿਆਇ 6ਵੇਂ ਦੀ ਸਾਖੀ ਨੰਬਰ 39 ਵਿੱਚ ਇਸ ਦੀ ਇਕ ਮਿਸਾਲ ਮਿਲ ਜਾਂਦੀ ਹੈ :

*"ਏਕ ਸਿੱਖ ਕਬਹੂਕ ਗੁਰਆਗੇ ਕਹੀ ਬੇਨਤੀ ਐਸੀ ॥*
*ਜੈਸੋ ਭਲੋ ਹੋਇ ਪ੍ਰਭ ਮੇਰੋ ਕਰੋ ਬਾਤ ਮੈਂ ਤੈਸੀ ॥*
*ਪਢਹੁ ਗੁਰਮੁਖੀ ਅਖਯਰ ਆਗਯਾ ਸ੍ਰੀ ਮੁਖ ਸਤਗੁਰ ਗਾਈ ॥*
*ਗੁੰਥੀ ਕੋ ਸੌਪਯੋ ਤਿਨ ਤਾਕੋ ਪੈ ਤਸ ਖਰੀ ਪਢਾਈ ॥*

ਭੂਮਿਕਾ ਦੇ ਵਿਸਥਾਰ ਹੋ ਜਾਣ ਦੇ ਡਰ ਤੋਂ ਇਸ ਪੁਸਤਕ ਦੇ ਭਾਸ਼ਾ ਪੱਖ ਤੇ ਹੋਰ ਵਿਚਾਰ ਜਾਂ ਵਧੇਰੀ ਉਦਾਹਰਣਾਂ ਦੇਣੀਆਂ ਏਥੇ ਸੰਭਵ ਨਹੀਂ ਹਨ। ਫਿਰ ਵੀ ਇਕ ਦੋ ਹੋਰ ਗੱਲਾਂ ਕਰਨੀਆਂ ਅਤਿ ਜ਼ਰੂਰੀ ਜਾਪਦੀਆਂ ਹਨ। ਪਹਿਲੀ ਗੱਲ ਇਹ ਹੈ ਕਿ ਵਰਣਬੋਧ ਦੀ ਦ੍ਰਿਸ਼ਟੀ ਤੋਂ ਲੇਖਕ ਬਹੁਤ ਥਾਵਾਂ ਤੇ 'ੜ' ਵਰਣ ਦੀ ਥਾਂ ਤੇ 'ਢ' ਵਰਣ ਦੀ ਵਰਤੋਂ ਕਰਦਾ ਹੈ। ਇਹ ਵਰਤੋਂ ਲਗਪਗ ਸਾਰੀ ਪੁਸਤਕ ਵਿਚ ਮਿਲਦੀ ਹੈ। 'ਬ' ਅਤੇ 'ਵ' ਦੀ ਵਰਤੋਂ ਦਾ ਵੀ ਇਹੀ ਹਾਲ ਹੈ। ਨ ਅਤੇ ਣ ਦੀ ਵਰਤੋਂ ਦਾ ਅੰਤਰ ਨਿਖੇੜ ਵੀ ਘੱਟ ਹੈ। 'ਯ' ਵਰਣ ਨੂੰ ਅੱਧੇ ਰੂਪ ਵਿਚ ਵੀ ਅਤੇ ਪੂਰੇ ਰੂਪ ਵਿਚ ਵੀ ਵਰਤਿਆ ਹੈ। ਅਜਿਹਾ ਮਾਤਰਾਵਾਂ ਨੂੰ ਧਿਆਨ ਵਿੱਚ ਰਖ ਕੇ ਕੀਤਾ ਗਿਆ ਜਾਪਦਾ ਹੈ। ਦੂਸਰੀ ਵਿਸ਼ੇਸ਼ ਗੱਲ ਇਹ ਹੈ ਕਿ ਪੈਰ ਵਿੱਚ ਅੱਧੇ ਅੱਖਰਾਂ ਦੀ ਵਰਤੋਂ ਆਮ ਕੀਤੀ ਗਈ ਹੈ। ਪੈਰਾਂ ਵਿਚ ਆਮ ਤੌਰ ਤੇ ਵਰਤੇ ਜਾਣ ਵਾਲੇ ਅੱਖਰ ਹਨ 'ਨ', 'ਤ', 'ਰ', 'ਟ' ਅਤੇ 'ਵ' ਇਨ੍ਹਾਂ ਵਰਣਾਂ ਦੀ ਵਰਤੋਂ ਵਧੇਰੇ ਹੈ। ਇਸ ਪੁਸਤਕ ਦਾ ਭਾਸ਼ਾਈ ਅਧਿਐਨ ਆਪਣੇ ਆਪ ਵਿੱਚ ਇਕ ਸੰਪੂਰਨ ਵਿਸ਼ਾ ਹੈ। ਇਸ ਥਾਂ ਵਧੇਰੇ ਵਿਸਥਾਰ ਨਹੀਂ ਦਿੱਤਾ ਜਾ ਸਕਦਾ।

ਕਲਾਸੀਕਲ ਸਾਹਿਤਿਕ ਰਚਨਾਵਾਂ ਵਿੱਚ ਜਿਨ੍ਹਾਂ ਦਾ ਵਡੇਰਾ ਭਾਗ ਕਾਵਿ-ਰਚਨਾਵਾਂ ਹੀ ਹਨ ਮੰਗਲਾਚਰਣ ਦੀ ਰੁਚੀ ਆਮ ਪਾਈ ਜਾਂਦੀ ਹੈ। ਲੇਖਕ ਅਥਵਾ ਕਵੀ ਆਪਣੀ ਰਚਨਾ ਦਾ ਅਰੰਭ ਕਰਨ ਤੋਂ ਪਹਿਲਾਂ ਆਪਣੇ ਇਸ਼ਟ ਅਥਵਾ ਗੁਰੂ ਦੀ ਅਰਾਧਨਾ ਕਰਦਾ ਹੈ। ਬਾਬਾ ਸੁਮੇਰ ਸਿੰਘ ਨੇ ਵੀ ਇਸ ਪੁਸਤਕ ਦੇ ਅਰੰਭ ਇਸ ਮੰਗਲਾਚਰਨ ਕੀਤਾ ਹੈ। ਇਸ ਪੁਸਤਕ ਦੇ ਮੰਗਲਾਚਰਨ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਮੰਗਲਾਚਰਨ ਦੂਹਰੇ ਕਿਰਦਾਰ ਦਾ ਧਾਰਨੀ ਹੈ।

ਪਹਿਲਾ ਪੱਖ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਅਤੇ ਪਰਮ ਪਿਤਾ ਪ੍ਰਮਾਤਮਾ ਦੀ ਉਸਤਤੀ ਨਾਲ ਸੰਬੰਧਿਤ ਹੈ। ਦੂਸਰਾ ਪੱਖ ਦੇਵੀ ਉਸਤਤ ਨਾਲ ਸੰਬੰਧਿਤ ਹੈ। ਜਿਵੇਂ :

1. *ਸਤ ਨਾਮ ਸਾਰੋ ਪਾਤਸਾਹ ਜੋ ਬਿਦਿਤ ਜਗ ਜਾਕੀ*

*ਪਾਤਸਾਹੀ ਪਾਤਸਾਹਨ ਕੀ ਹੈ।*
*ਆਦਿ ਸੱਤਯ ਮੱਧਯ ਸੱਤਯ ਅਵਸਾਨ ਸਤੱਯ*
*ਗੁਰੂ ਨਾਨਕ ਗੋਬਿੰਦ ਸਿੰਘ ਜਾਹਿਰ ਜਗਤ ਹੈ ॥*

2. *ਤੇਰੀ ਪਾਇ ਸੱਤਾ ਬਿਧਿ ਪਾਲਤ ਪ੍ਰਗਟ ਬਾਤ*
*ਤੇਰੀ ਪਾਇ ਸੱਤਾ ਹੈ ਸੁਰੇਸ ਰਾਜਧਾਨੀ ਮੈ ॥*
*ਤੇਰੀ ਪਾਇ ਸੱਤਾ ਸਤਨਾਮ ਕੋ ਪ੍ਰਕਾਸ ਹੋਤ*
*ਭਗਤ ਸਰੂਪਣੀ ਗੁਰੁ ਕੀ ਗਯਾਨ ਬਾਨੀ ਮੈ ॥*
*ਤੇਰੀ ਪਾਇ ਸੱਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੂਕੀ ॥*
*ਸੇਵਕਾਈ ਪਾਇਐ ਸੁਮੇਰ ਸਿੰਘ ਮਾਨੀ ਮੈ ॥*
*ਕਰਤਾ ਕ੍ਰਿਪਾਨੀ ਜੋਤਿ ਜਾਗਤੀ ਪ੍ਰਮਾਨੀ ॥*
*ਜਗਦੰਬਿਕਾ ਭਾਵਾਨੀ ਸੁਖਦਾਨੀ ਅਨੁਮਾਨੀ ਮੈ ॥*

*(ਪੁਸਤਕ ਦਾ ਅਰੰਭ)*

ਇਸ ਤੋਂ ਬਿਨਾਂ ਪੁਸਤਕ ਦੇ ਵਿੱਚਕਾਰ ਵੀ ਇਕ ਦੋ ਥਾਵਾਂ ਤੇ ਮੰਗਲਾਚਰਣ ਰੂਪੀ ਕਾਵਿ ਸਤਰਾਂ ਅੰਕਿਤ ਹਨ ਜਿਵੇਂ ਕਿ ਅਸੀਂ ਪਹਿਲਾਂ ਵੀ ਦੱਸ ਆਏ ਹਾਂ ਲੇਖਕ ਨੇ ਦੇਵੀ ਨੂੰ ਆਦਿ ਸ਼ਕਤੀ ਦੇ ਰੂਪ ਵਿਚ ਵੀ ਧਿਆਇਆ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਚੰਡੀ ਚਰਿੱਤਰ ਦੇ ਮੰਗਲਾਚਰਨ ਨੂੰ ਆਧਾਰ ਬਣਾ ਕੇ ਆਪਣੇ ਮੰਗਲਾਚਰਨ ਦੀ ਰਚਨਾ ਵੀ ਕੀਤੀ ਹੈ ਅਤੇ ਦੂਜਾ ਰੂਪ ਉਸ ਦਾ ਦੇਵੀ ਪੂਜਾ ਵਾਲਾ ਵੀ ਅੰਕਿਤ ਹੋਇਆ ਹੈ।

## ਭੂਮਿਕਾ ਅਤੇ ਅਧਿਆਇ ਵੰਡ

ਲੇਖਕ ਆਪਣੀ ਰਚਨਾ ਦੀ ਅਧਿਆਇ ਵੰਡ ਕਰਨ ਪ੍ਰਤੀ ਪੂਰਨ ਰੂਪ ਵਿਚ ਸੁਚੇਤ ਜਾਪਦਾ ਹੈ। ਉਸ ਨੇ ਗੁਰੂ ਜੀ ਦੇ ਜੀਵਨ ਸਮਾਚਾਰਾਂ ਨੂੰ ਮੁੱਖ ਦੋ ਭਾਗਾਂ ਵਿਚ ਵੰਡ ਲਿਆ ਹੈ। ਇੱਕ ਭਾਗ ਦਾ ਨਾਮ ਉਸ ਨੇ ਪੂਰਬਾਰਧ ਰਖਿਆ ਹੈ ਅਤੇ ਦੂਸਰੇ ਦਾ ਉਤਰਾਰਧ। ਪਹਿਲੇ ਭਾਗ ਵਿਚ 9 ਅਧਿਆਇ ਹਨ ਅਤੇ ਦੂਸਰੇ ਭਾਗ ਵਿਚ 42 ਅਧਿਆਇ ਹਨ। ਇਸ ਤਰ੍ਹਾਂ ਸਾਰੀ ਰਚਨਾ ਨੂੰ 51 ਅਧਿਆਵਾਂ ਵਿਚ ਵਿਗਿਆਨਿਕ ਵੰਡ ਅਨੁਸਾਰ ਵੰਡਣ ਦਾ ਉਪਰਾਲਾ ਕੀਤਾ ਗਿਆ ਹੈ। ਲੇਖਕ ਨੇ ਕੁਲ ਸਾਖੀਆਂ ਦੀ ਗਿਣਤੀ 396 ਸਾਖੀਆਂ ਲਿਖੀ ਹੈ ਪਰ ਇਕ ਦੋ ਥਾਵਾਂ ਤੇ ਸਾਖੀਆਂ ਦੇ ਅੰਕ ਠੀਕ ਨਾ ਲੱਗਣ ਕਾਰਨ ਜਾਂ ਦੋ ਸਾਖੀਆਂ ਨੂੰ ਇਕ ਨੰਬਰ ਲੱਗ ਜਾਣ ਕਾਰਨ ਇਹਨਾਂ ਸਾਖੀਆਂ ਦੀ ਗਿਣਤੀ 400 ਦੇ ਕਰੀਬ ਹੋ ਗਈ ਹੈ।

ਇਸ ਪੁਸਤਕ ਦੀ ਸਾਹਿਤਿਕ ਮਹਾਨਤਾ ਦੇ ਮਹੱਤਵਪੂਰਨ ਪੱਖ ਵਿੱਚ ਇਹ ਗੱਲ ਸ਼ਲਾਘਾਯੋਗ ਹੈ ਕਿ ਲੇਖਕ ਨੇ ਖੁਦ ਇਕ ਛੋਟੀ ਜਿਹੀ ਭੂਮਿਕਾ ਲਿਖੀ ਹੈ। ਭੂਮਿਕਾ ਵਿਚ ਉਸ ਨੇ ਇਸ ਪੁਸਤਕ ਦੇ ਪ੍ਰੇਰਨਾ ਸਰੋਤ ਵਜੋਂ ਆਪਣੇ ਪਿਤਾ ਬਾਬਾ ਸਾਧੂ ਸਿੰਘ ਜੀ ਦਾ ਜ਼ਿਕਰ ਕੀਤਾ ਹੈ। ਲੇਖਕ ਨੇ ਸੰਮਤ ਸਹਿਤ ਇਸ ਘਟਨਾ ਦਾ ਜ਼ਿਕਰ ਕੀਤਾ ਹੈ। ਜਿਸ ਬਾਰੇ ਅਸੀਂ ਪਿੱਛੇ ਵਿਚਾਰ ਕਰ ਆਏ ਹਾਂ। ਇਸ ਦੇ ਨਾਲ ਹੀ ਭੂਮਿਕਾ ਵਿੱਚ ਲੇਖਕ ਨੇ ਆਪਣੀਆਂ ਹੋਰ ਰਚਨਾਵਾਂ ਦਾ ਵੇਰਵਾ ਵੀ ਦਿੱਤਾ ਹੈ।

## ਉਦੇਸ਼

ਲੇਖਕ ਦੁਆਰਾ ਲਿਖੀ ਗਈ ਭੂਮਿਕਾ ਦੀ ਇਕ ਹੋਰ ਮਹਾਨਤਾ ਇਹ ਵੀ ਹੈ ਕਿ ਇਸ ਵਿਚ ਪੁਸਤਕ ਦਾ ਉਦੇਸ਼ ਸਪੱਸ਼ਟ ਰੂਪ ਵਿਚ ਅੰਕਿਤ ਹੈ। ਬਹੁਤ ਘੱਟ ਰਚਨਾਵਾਂ ਹਨ ਜਿਨ੍ਹਾਂ ਵਿੱਚ ਇਸ ਰਚਨਾ ਵਰਗਾ ਉਦੇਸ਼ ਲੇਖਕ ਦੁਆਰਾ ਅੰਕਿਤ ਕੀਤਾ ਗਿਆ ਹੈ। ਲੇਖਕ ਦੱਸਦਾ ਹੈ ਕਿ ਉਸ ਦਾ ਇਸ ਪੁਸਤਕ ਨੂੰ ਰਚਣ ਦਾ ਮਨੋਰਥ ਕੋਈ ਧੰਨ ਪ੍ਰਾਪਤੀ ਜਾਂ ਸੁਹਜਸਵਾਦ ਦੀ ਪੂਰਤੀ ਨਹੀਂ ਸਗੋਂ ਉਹ ਇਸ ਦੀ ਰਚਨਾ ਖਾਲਸਾ ਪੰਥ ਦੀ ਅਗਵਾਈ ਲਈ ਕਰ ਰਿਹਾ ਹੈ। ਇਸ ਪਰਿਪੇਖ ਵਿਚ ਨਿਮਨ-ਲਿਖਤ ਕਾਵਿ-ਪੰਕਤੀ ਬੜੀਆਂ ਹੀ ਮਹੱਤਵਪੂਰਨ ਜਾਪਦੀਆਂ ਹਨ ਜਿਵੇਂ :

*ਦੋ: ॥ ਗੁਰ ਸਿਖੀ ਗੁਰਮੁਖ ਧਰਮ ਗੁਰਗਾਦੀ ਕੀ ਰੀਤ ॥*
*ਗੁਰੂ ਗ੍ਰੰਥ ਗੁਰੂ ਰੂਪ ਤਾਸੋ ਖਾਲਸਾ ਸਪੀਤ ॥*
*ਚੌ: ॥ ਤਿਨ ਕੇ ਹਿਤ ਯਹ ਗ੍ਰੰਥ ਸੁਹਾਯੋ ॥*
*ਨਾਹਿ ਪ੍ਰਮਾਦਿਨ ਹੇਤ ਬਨਾਯੋ ॥*

*(ਭੂਮਿਕਾ)*

ਆਪਣੀਆਂ ਹੋਰ ਸਾਹਿਤਕ-ਕ੍ਰਿਤਾਂ ਬਾਰੇ ਜਾਣਕਾਰੀ ਦੇਂਦਾ ਹੋਇਆ ਕਵੀ ਲਿਖਦਾ ਹੈ :

*ਗੁਰ ਚਰਿਤ੍ਰ ਦਰਪਨ ਪ੍ਰਰੰਭਾ ॥*
*ਸ੍ਰੀ ਗੁਰੂ ਨਾਨਕ ਜਸ ਕੋ ਖੰਭਾ ॥*

...... ...... ......

*ਦੂਰ ਦੂਰ ਦੰਢਨ ਬਨੀ ਦੂਸਰੀ ॥*
*ਗੁਰ ਅੰਗਦ ਕੀ ਕਥਾ ਰਸ ਭਰੀ ॥*

...... ...... ...... *(ਭੂਮਿਕਾ)*

## ਛੰਦ ਪ੍ਰਬੰਧ

ਕਿਸੇ ਵੀ ਕਾਵਿ-ਰਚਨਾ ਦੇ ਸਾਹਿਤਿਕ ਪੱਖ ਨੂੰ ਉਤਨੀ ਦੇਰ ਭਲੀ-ਭਾਂਤ ਨਹੀਂ ਸਮਝਿਆ ਜਾ ਸਕਦਾ ਜਿਤਨੀ ਦੇਰ ਉਸ ਦੇ ਛੰਦ-ਪ੍ਰਬੰਧ ਦੀ ਕੁਸ਼ਲਤਾ ਬਾਰੇ ਨਾ ਵਿਚਾਰ ਕੀਤੀ ਜਾਵੇ। ਇਸ ਪੁਸਤਕ ਦੀ ਇਸ ਪੱਖੋਂ ਬੜੀ ਮਹਾਨਤਾ ਹੈ। ਇਸ ਵਿਚ ਛੰਦਾਂ ਦੀ ਵੰਨ ਸੁਵੰਨਤਾ ਹੈ ਅਤੇ ਪਿੰਗਲ ਦੇ ਨਿਯਮਾਂ ਦੀ ਪਾਲਣਾ ਕੀਤੀ ਗਈ ਹੈ। ਪਰੰਪਰਾਗਤ ਕਾਵਿ-ਰਚਨਾ ਪੱਧਤੀਆਂ ਅਤੇ ਵਿਧੀਆਂ ਦੇ ਅੰਤਰਗਤ ਇਸ ਪੁਸਤਕ ਦੇ ਲੇਖਕ ਨੇ ਪੁਰਾਤਨ ਕਲਾਸੀਕਲ ਪਿੰਗਲ ਨਿਯਮਾਂ ਦੀ ਇਨ ਬਿਨ ਪਾਲਣਾ ਕਰਨ ਦਾ ਉਪਰਾਲਾ ਜ਼ਰੂਰ ਕੀਤਾ ਹੈ ਪਰ ਕਿਤੇ-ਕਿਤੇ ਉਸ ਨੇ ਥੁਹੜੀਆਂ ਬਹੁਤੀਆਂ ਖੁੱਲ੍ਹਾਂ ਵੀ ਲਈਆਂ ਹਨ। ਉਹ ਲੋੜ ਅਨੁਸਾਰ ਜਿੱਥੇ ਵਿਚਾਰ ਜਾਂ ਘਟਨਾ ਜਾਂ ਸਥਿਤੀ ਦੀ ਮਜਬੂਰੀ ਹੋਵੇ ਉਹ ਪਿੰਗਲ ਦੇ ਨੇਮਾਂ ਤੋਂ ਕੁਝ ਖੁੱਲ੍ਹ ਵੀ ਲੈ ਲੈਂਦਾ ਹੈ। ਜਿੱਥੇ ਤੱਕ ਛੰਦਾਂ ਦੀ ਵੰਨ-ਸੁਵੰਨਤਾ ਦਾ ਵਿਚਾਰ ਹੈ ਸ਼ਾਇਦ ਇਤਨੀ ਵੱਡੀ ਗਿਣਤੀ ਵਿਚ ਉਸ ਤੋਂ ਪੂਰਬਲੇ ਅਤੇ ਬਾਅਦ ਵਿਚ ਹੋਣ ਵਾਲੇ ਕਿਸੇ ਕਵੀ ਨੇ ਇਤਨੀ

ਗਿਣਤੀ ਦੇ ਵੱਖਰੇ-ਵੱਖਰੇ ਛੰਦਾਂ ਦੀ ਵਰਤੋਂ ਨਹੀਂ ਕੀਤੀ। ਇਸ ਦਾ ਵੱਡਾ ਕਾਰਣ ਇਹ ਹੈ ਕਿ ਲੇਖਕ ਨੇ ਪ੍ਰਾਪਤ ਸਮਕਾਲੀ ਸਮੂਹ ਗ੍ਰੰਥਾਂ ਦਾ ਅਧਿਐਨ ਕੀਤਾ ਹੈ ਅਤੇ ਸਾਰਿਆਂ ਦੇ ਛੰਦ-ਪ੍ਰਬੰਧ ਨੂੰ ਵਾਚਿਆ ਜਾਪਦਾ ਹੈ। ਲੇਖਕ ਦੁਆਰਾ ਵਰਤੇ ਗਏ ਪ੍ਰਮੁੱਖ ਛੰਦ ਨਿਮਨ-ਲਿਖਤ ਅਨੁਸਾਰ ਹਨ।

> *ਚੌਪਈ, ਦੋਹਿਰਾ, ਕਲਸ, ਨਰਾਜ਼, ਬਿਸ਼ਨ ਪੱਦ, ਕਿਧਾਰਾ, ਰਸਾਵਲ ਛੰਦ, ਪਾਧਰੀ ਛੰਦ, ਚਾਰਣੀ ਛੰਦ, ਲਾਉਨੀ ਛੰਦ, ਸੰਕਰ ਛੰਦ, ਕਬਿੱਤ, ਰੇਖਤਾ ਛੰਦ, ਭੁਯੰਗ ਪ੍ਰਯਾਤ ਛੰਦ, ਝੂਲਣਾ ਛੰਦ, ਪ੍ਰਯਾਰ ਛੰਦ (ਬੰਗਾਲੇ ਕਾ) ਲਲਿਤ ਛੰਦ, ਆਲਾ ਛੰਦ, ਗੁਨਕਲੀ ਛੰਦ, ਤੋਮਰ ਛੰਦ, ਅੜਿਲ ਛੰਦ, ਸਵੈਯਾ ਛੰਦ, ਬਸੰਤ ਛੰਦ, ਸੰਖਨਾਰੀ ਛੰਦ, ਸੋਰਠਾ ਛੰਦ, ਛੱਪਯ ਛੰਦ, ਅੰਮ੍ਰਿਤ ਧੁਨਿ ਛੰਦ ॥ ਰੁਆਮਲ ਛੰਦ, ਦੋਹਾ (ਬਿਹਾਰੀ) ਸਿਰਖੰਡੀ ਛੰਦ, ਅਸੋਤਰੂ ਛੰਦ, ਛਰੀ ਛੰਦ, ਅੜਲ ਛੰਦ, ਛੰਤ ਆਦਿ ਛੰਦਾਂ ਦੀ ਵਰਤੋਂ ਬੜੀ ਸਫਲਤਾ ਨਾਲ ਕੀਤੀ ਹੈ।*

ਉਪਰੋਕਤ 30, 32 ਛੰਦਾਂ ਤੋਂ ਬਿਨਾਂ ਉਸ ਨੇ ਕੁਝ ਹੋਰ ਛੰਦਾਂ ਦੀ ਵਰਤੋਂ ਵੀ ਕੀਤੀ ਹੈ। ਇੱਸ ਵਰਤੋਂ ਤੋਂ ਉਸ ਦੇ ਕਾਵਿ-ਨਿਯਮਾਂ ਅਤੇ ਪਿੰਗਲ ਸੰਬੰਧੀ ਵਾਕਫ਼ੀਅਤ ਬਾਰੇ ਕੋਈ ਸ਼ੱਕ ਨਹੀਂ ਰਹਿ ਜਾਂਦਾ। ਇਕ ਉਦਾਹਰਣ ਪੇਸ਼ ਹੈ—

**ਬਿਸ਼ਨਪਦ ਮੁਲਤਾਨੀ** : *ਸਿੰਘਨ ਇਕ ਦਿਨ ਗੁਰ ਸਨ ਕਹੀ॥*
*ਸੀਤ ਕਾਲ ਅਬ ਆਨ ਪਹੁਚਯੋ ਬਸਨ ਕਾਹੂ ਢਿਗ ਨਹੀ ॥*
*ਦੇਖਹੁ ਰੰਗ ਤਮਾਸੇ ਤਾਕੇ ਸਤਗੁਰ ਕਹੀ ਦਯਾਲਾ ॥*
*ਇਤਨੇ ਮੈ ਇਕ ਆਯੋ ਤਿਹ ਨਾਂ ਬਨਜਾਰਾ ਮਤਵਾਲਾ ॥*

**ਪਾਧਰੀ ਛੰਦ** : *ਇਹ ਭਾਂਤ ਬੀਤ ਨ੍ਰਿਪ ਜੰਗਜੀਤ ॥*
*ਅਤਿ ਹਵੈ ਅਭੀਤ ਗੁਰੂ ਧਾਰ ਪ੍ਰੀਤ ॥*
*ਲਿਅ ਲੂਟ ਦੇਸ ਘਰ ਨਰ ਅਸੇਸ ॥*
*ਗੁਰੂ ਰੂਪ ਖਾਲਸਾ ਪ੍ਰਗਟ ਭੇਸ ॥*

*(ਸਾਖੀ 87)*

ਸਮਕਾਲੀ ਸਾਹਿਤਕ ਰਚਨਾਵਾਂ ਬਾਰੇ ਜਾਣਕਾਰੀ ਵੀ ਇਸ ਪੁਸਤਕ ਦੇ ਸਾਹਿਤਿਕ ਮੁੱਲ ਨੂੰ ਵਧਾਉਂਦੀ ਹੈ। ਲੇਖਕ ਨੇ ਪਹਿਲੀ ਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਲਗਪਗ ਸਾਰੀਆਂ ਹੀ ਰਚਨਾਵਾਂ ਦਾ ਤਰੀਕਾਂ ਸਹਿਤ ਵਿਵਰਣ ਦਿੱਤਾ ਹੈ। ਇਹ ਉਸ ਦੀ ਇੱਕ ਵਿਸ਼ੇਸ਼ ਪ੍ਰਾਪਤੀ ਹੈ। ਇਸ ਤਰ੍ਹਾਂ ਉਸ ਨੇ ਆਪਣੇ ਸਮੇਂ ਤਕ ਇੱਕ ਵਿਸ਼ੇਸ਼ ਖੇਤਰ ਨਾਲ ਸੰਬੰਧਿਤ/ਸਾਹਿਤ ਨੂੰ, ਰਚਨਾਵਾਂ, ਕਰਤਿਆਂ ਅਤੇ ਮਿਤੀਆਂ ਸਹਿਤ ਇਕ ਥਾਂ ਇਕੱਠਾ ਬਿਆਨ ਕਰ ਕੇ ਪਾਠਕ ਦੇ ਗਿਆਨ ਵਿੱਚ ਵਾਧਾ ਵੀ ਕੀਤਾ ਹੈ ਅਤੇ ਪਾਠਕਾਂ ਵਿਚ ਜਗਿਆਸਾ ਵੀ ਪੈਦਾ ਕੀਤੀ ਹੈ। ਬਿਆਲੀਵੇਂ ਅਧਿਆਇ ਦੀ ਸਾਖੀ ਨੰਬਰ 57 ਵਿਚ ਲੇਖਕ ਨੇ ਇੱਕ ਪੂਰੀ ਸੂਚੀ ਦਿੱਤੀ ਹੈ। ਜਿਵੇਂ :

*ਚੌ: ॥ ਸੈਨਾ ਸਿੰਘ ਕਹੀ ਗੁਰ ਸੋਭਾ ॥*
*ਸਤ੍ਰਹ ਸਤ ਅਠ ਸਠ ਨਿਜਓਭਾ ॥*
*ਮਨੀ ਸਿੰਘ ਹੁ ਗ੍ਰੰਥ ਬਨਾਯੋ ॥*
*ਗੁਰਬਿਲਾਸ ਅਤਿ ਅਨੁਪਮ ਗਾਯੋ ॥*
*ਕਹੀ ਕੇਸਰਾ ਸਿੰਘ ਛਿਬ੍ਰ ਮਤ ॥*
*ਅਠਾਹਰੁ ਮਤ ਪਚਿਸ ਸੰਮਤ ॥*
*ਸ੍ਰੀ ਬਾਬਾ ਸਰੂਪ ਸਸਿ ਸਵਾਮੀ ॥*
*ਅਮਰ ਅੰਸ ਜਗ ਜੋ ਤਨ ਨਾਮੀ ॥*
*ਸਤਕ ਅਠਾਹਰ ਅਰੁ ਇਕਤੀਸਾ ॥*
*ਗੁਰ ਮਹਿਮਾਂ ਪ੍ਰਕਾਸ ਜਗਦੀਸਾ ॥*
*ਭਾਈ ਸੁਖਾ ਸਿੰਘ ਬਨਾਯੋ ॥*
*ਗੁਰ ਬਿਲਾਸ ਅਤਿ ਪ੍ਰੇਮ ਬਢਾਯੋ ॥*
*ਅਠਾਰਹ ਸਤ ਚੌਵਨ ਪਿਖਾ ॥*
*ਗੁਰ ਬਿਲਾਸ ਬਰਨਯੋ ਜਸ ਸਿਖਾ ॥*
*ਸਾਧ ਸੁਮਨ ਚੰਦ੍ਰਿਕਾ ਸੁਹਾਈ ॥*
*ਸ੍ਰੀ ਨਿਰਬਾਨ ਰਿਖੀ ਜੋ ਗਾਈ ॥*
*ਊਨਿਸ ਸਤ ਪੂਰੇ ਭਏ ਸ੍ਰੀ ਸੰਤੋਖ ਮ੍ਰਿਗੇਸ ॥*
*ਸ੍ਰੀ ਸੂਰਜ ਪਰਕਾਸ ਕਿਅ ਅਦਭੁਦ ਗ੍ਰੰਥ ਬਿਸੇਸ ॥*
*ਚੌ: ॥ ਜਾਂ ਸਮਾਨ ਭੁਵਿ ਗ੍ਰੰਥ ਨ ਆਨਾ ॥*
*ਸਤਗੁਰ ਜਸ ਕਰ ਮਨਹੁ ਖਜਾਨਾ ॥*
*ਰਚ ਜਹਾਜ ਜਗ ਸਿੰਘ ਤਰਾਏ ॥*
*ਸ੍ਰੀ ਸੰਤੋਖ ਸਿੰਘ ਜਗ ਆਏ ॥*
*ਭਾਈ ਗਿਆਨ ਸਿੰਘ ਸੁਖਦਾਨਾ ॥*
*ਜਿਨ ਗੁਰ ਜਸ ਕਿਅ ਕੰਠ ਮਹਾਨਾ ॥*
*ਜਾਹਿ ਸਦਾ ਸਤਗੁਰੁ ਪਦ ਪ੍ਰੀਤੀ ॥*
*ਜਾਨਤ ਸਰਬ ਸੁ ਗੁਰੁ ਗਤਿ ਰੀਤੀ ॥*
...... ...... ...... *(ਸਾਖੀ 57)*

ਲੇਖਕ ਨੇ ਕਵੀ ਸੈਨਾਪਤੀ ਦੀ ਰਚਨਾ ਗੁਰ ਸੋਭਾ (1711 ਈਸਵੀ), ਕੇਸਰ ਸਿੰਘ ਛਿਬ੍ਰ ਦੀ ਰਚਨਾ (1768 ਈਸਵੀ) ਸ੍ਰੀ ਸਰੂਪ ਦਾਸ ਭਲਾ ਦੀ ਰਚਨਾ ਮਹਿਮਾਂ ਪ੍ਰਕਾਸ (1774 ਈਸਵੀ), ਭਾਈ ਸੰਤੋਖ ਸਿੰਘ ਦੀ ਰਚਨਾ ਗੁਰੂ ਸੂਰਜ ਪ੍ਰਕਾਸ਼ ਗ੍ਰੰਥ (1843 ਈਸਵੀ), ਭਾਈ ਸੁੱਖਾ ਸਿੰਘ ਦੇ ਗੁਰ ਬਿਲਾਸ (1797 ਈਸਵੀ), ਸਾਧ ਸੁਮਨ ਚੰਦ੍ਰਕਾ, ਅਤੇ ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਆਦਿ ਰਚਨਾਵਾਂ ਦਾ ਵਿਵਰਣ ਦਿੱਤਾ ਹੈ। ਇਸ ਸਮੇਂ ਦੀ ਇਕ ਰਚਨਾ

ਕੁਇਰ ਸਿੰਘ ਦਾ ਗੁਰ ਬਿਲਾਸ ਹੈ ਜਿਸ ਦਾ ਰਚਨਾ ਕਾਲ 1751 ਈਸਵੀ ਹੈ। ਇਸ ਪੁਸਤਕ ਨੂੰ ਵੀ ਪੰਜਾਬੀ ਯੂਨੀਵਰਸਿਟੀ ਦੁਆਰਾ ਸੰਪਾਦਿਤ ਕੀਤਾ ਗਿਆ ਹੈ। ਇਸ ਪੁਸਤਕ ਦੀ ਸਭਿਆਚਾਰਿਕ ਮਹਾਨਤਾ ਵੀ ਹੈ। ਲੇਖਕ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਵਾਲੇ ਪ੍ਰਸੰਗ ਵਿੱਚ ਸਭਿਆਚਾਰਕ ਰਸਮਾਂ-ਰੀਤਾਂ ਬਾਰੇ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ। ਵਿਸ਼ੇਸ਼ ਕਰ ਕੇ ਗਾਨੇ ਦੀ ਰਸਮ, ਛੱਲਾ ਮੁੰਦਰੀ ਦੀ ਰਸਮ ਆਦਿ। ਇਸ ਸਾਰੇ ਪ੍ਰਸੰਗ ਵਿੱਚ ਸ਼ਗਨ ਪੈਣ, ਘੋੜੀ ਚੜ੍ਹਣ, ਬਰਾਤ ਦੀ ਰਵਾਨਗੀ ਤੇ ਬਰਾਤ ਦੇ ਸਵਾਗਤ ਆਦਿ ਬਾਰੇ ਵਿਸਤਾਰਪੂਰਬਕ ਦੱਸਿਆ ਗਿਆ ਹੈ। ਇਸ ਤਰ੍ਹਾਂ ਪਾਠਕਾਂ ਦੀ ਸਾਂਝ ਤਿੰਨ ਸੌ ਸਾਲ ਪੁਰਾਣੇ ਸਮਾਜਿਕ ਰਸਮਾਂ-ਰਿਵਾਜਾਂ ਨਾਲ ਪੈ ਜਾਂਦੀ ਹੈ ਜਿਵੇਂ :

## ਬਰਾਤ ਚੜ੍ਹਨ ਦਾ ਦ੍ਰਿਸ਼ :

*ਸਜ ਕੇ ਬਰਾਤ ਬਾਜੇ ਬਜਾਏ ॥*
*ਪੁਨਿ ਭੇਰ ਸੰਖ ਦੰਦ ਤਿਸ ਜਾਏ ॥*

...... ...... ......

*ਮਾਮਾ ਕ੍ਰਿਪਾਲ ਗੁਰ ਕੇ ਕ੍ਰਿਪਾਲ ॥*
*ਸੋਹਤ ਗਜ ਪੈ ਸਹਿ ਖ੍ਰਿਪ ਜਾਲ ॥*
*ਧਨ ਗਨ ਬਾਰਤ ਡਾਰਤ ਲੁਟਾਇ ॥*
*ਨਹਿ ਰਹੀ ਹੈ ਸਭ ਛੁਕਨ ਪਾਇ ॥*

*(ਪੰਨਾ—18)*

ਵਿੱਚ ਬਰਾਤ ਦੀ ਚੜ੍ਹਾਈ, ਪੈਸਿਆਂ ਦੀ ਸੋਟ ਕਰਨੀ ਅਤੇ ਸ਼ਗਨ ਪੈਣੇ ਆਦਿ ਰੀਤਾਂ ਸਭਿਆਚਾਰਕ ਮਹੱਤਤਾ ਵਾਲੀਆਂ ਹਨ। ਬਰਾਤ ਦਾ ਸਵਾਗਤ ਅਤੇ 'ਮਿਲਣੀ' ਦੀ ਰਸਮ ਦਾ ਦ੍ਰਿਸ਼ ਹੈ :

*ਪੁਨ ਹਰਿ ਜਸ ਸੁ ਭਿਖਿਨ ਮਿਲਨੀ ਕੀਨ ॥*
*ਮਾਮਾ ਕ੍ਰਿਪਾਲ ਸਮਧੀ ਪ੍ਰਬੀਨ ॥*
*ਗੁਰ ਪਰੋਤਿ ਕੁਲ ਦਾਦਕ ਪ੍ਰਮਾਨਾ ॥*
*ਨਾਨਕ ਪਰ ਨਾਨਕ ਦੀਏ ਜਾਨ ॥*

*(ਪੰਨਾ—19)*

ਇਸੇ ਤਰ੍ਹਾਂ ਘੋੜੀ ਚੜ੍ਹਨ ਦੀ ਰਸਮ ਬਾਰੇ ਵੀ ਬੜੇ ਸੁੰਦਰ ਸ਼ਬਦਾਂ ਵਿਚ ਜਾਣਕਾਰੀ ਦਿੱਤੀ ਗਈ ਹੈ। ਜਿਵੇਂ :

*ਸਹਾਨਾ ॥ ਸਲੋਨੀ ਸੂਰਤ ਕੇ ਬਲਿਹਾਰੀ ਕਰ ਕੰਗਨਾ*
*ਬਜਾਹ ਕੇ ਸੋਭਿਤ ਘੋਰੀ ਪਰ ਅਸਵਾਰੀ ॥*
*ਪੁਰਟ ਮੁਕਟ ਹਿਯ ਨਿਪਟ ਚੁਰਾਵਤ*
*ਮੋਤੀਅਨ ਝਾਲਰ ਲਾਈ ॥*

*(ਪੰਨਾ—17)*

## ਡੋਲੀ ਤੁਰਨ ਵੇਲੇ ਦਾ ਦ੍ਰਿਸ਼

*ਅਬ ਬਿਦਾਇਗੀ ਹਮਰੀ ਕੀਜੈ ॥*
*ਮਾਤਾ ਜੀ ਚਿਤ ਚਾਹ ਲਖੀਜੈ ॥*
*ਸਨ ਤਹਿ ਜਸ ਕਰੁਣ ਪ੍ਰਗਟਾਯੋ ॥*
*ਮਿਲਿ ਮਿਲਿ ਨਾਰਨ ਮੰਗਲ ਗਾਯੋ ॥*
*ਦਾਇਜ ਦੀਏ ਨ ਜਾਤ ਬਖਾਨੇ ॥*
*ਗਨ ਸਹਿ ਸਾਕਹਿ ਗਨਕ ਸਯਾਨੇ ॥*

*(ਪੰਨਾ—20)*

ਜਾਂ ਫਿਰ :

*ਇਹ ਭਾਂਤ ਰੋਵਤ ਰੀ ਚਢਾਈ ਪਾਲਕੀ ਪੈ ਆਨਿ ਕੈ ॥*
*ਪਿਤ ਲਾਇ ਗਰ ਸਮਝਾਇ ਕਰਿ ਕੀਨੀ ਬਿਦਾ ਬਿਤ ਦਾਨ ਕੇ ॥*

*(ਪੰਨਾ—21)*

ਇਸ ਤਰ੍ਹਾਂ ਲਾੜੇ ਦੇ ਘਰ ਪਹਿਲੀ ਵਾਰ ਛੱਲਾ ਮੁੰਦਰੀ ਦੀ ਰਸਮ ਬਾਰੇ ਇਸ ਤਰ੍ਹਾਂ ਲਿਖਿਆ ਹੈ :

*ਮਾਤ ਪਿਊ ਜਲ ਬਾਰ ਕੇ ਬਹੁ ਉਤਾਰੀ ਦਵਾਰ ॥*

**ਛੰਦ ਖੇਡਨਾ** : *ਪਗ ਪਰ ਪਰਸ ਸਭਹਨ ਦਈ ਮੁਖ ਦਿਖਾਉਨੀ ਚਾਰ ॥*
*ਛੰਦ ਖਿਲਾਏ ਸਤ ਗੁਰਹਿ ਛਲਾ ਮੁੰਦਰੀ ਸਾਥ ॥*

*(ਪੰਨਾ—21)*

ਸਮੁੱਚੇ ਰੂਪ ਵਿਚ ਅਸੀਂ ਕਹਿ ਸਕਦੇ ਹਾਂ, ਗੁਰੂ ਪਦ ਪ੍ਰੇਮ ਪ੍ਰਕਾਸ਼ ਪਾਤਸ਼ਾਹੀ 10 ਅਥਵਾ ਗੁਰ ਬਿਲਾਸ ਪਾਤਸ਼ਾਹੀ 10, ਬਾਬਾ ਸੁਮੇਰ ਸਿੰਘ ਮਹੰਤ ਜੀ ਦੀ ਇਕ ਉਤਕ੍ਰਿਸ਼ਟ ਰਚਨਾ ਹੈ। ਇਸ ਦਾ ਪਾਠ ਇਤਿਹਾਸਿਕ, ਧਾਰਮਿਕ, ਸਭਿਆਚਾਰਿਕ ਅਤੇ ਸਾਹਿਤਕ ਪੱਖ ਹੋਰ ਵਧੇਰੇ ਵਿਸਤ੍ਰਿਤ ਅਧਿਐਨ ਦੀ ਮੰਗ ਕਰਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇਸ ਰਚਨਾ ਨੂੰ ਛਾਪ ਕੇ ਪੰਜਾਬੀ ਪਾਠਕਾਂ ਦੇ ਅਧਿਐਨ ਖੇਤਰ ਨੂੰ ਹੋਰ ਵਧੇਰੇ ਵਿਸ਼ਾਲ ਕਰਨ ਦਾ ਉਪਰਾਲਾ ਕੀਤਾ ਹੈ। ਆਸ ਹੈ ਪਾਠਕ ਇਸ ਉੱਦਮ ਤੋਂ ਲਾਭ ਉਠਾਉਣਗੇ।

**ਡਾ. ਏ. ਐਸ. ਕਾਹਲੋਂ**

999/2, ਪੰਜਾਬ ਮਾਤਾ ਨਗਰ
ਪੱਖੋਵਾਲ ਰੋਡ, ਲੁਧਿਆਣਾ

# ਤਤਕਰਾ

## ਪੂਰਬਾਰਧ

## ਉਤਰਾਰਧ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ[1] ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹੈ ॥ ਸ੍ਰੀ ਭਗਉਤੀ ਜੀ ਸਹਾਇ ॥
ਅਥ ਸ੍ਰੀ ਗੁਰੂ ਪੰਦ ਪ੍ਰੇਮ ਪ੍ਰਕਾਸ਼ ਗ੍ਰੰਥ ਖੰਡਾਤਰ ਗਤੇ
ਦਸਮ ਮੰਡਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਰਿਤ੍ਰ ਲਿਖਯਤੇ ॥

ਕਬਿੱਤ॥ ਸਤਨਾਮ ਸਾਚੋ ਪਾਤਸਾਹ ਜੋ ਬਿਦਿਤ ਜਗ ਜਾਕੀ, ਪਾਤਸਾਹੀ ਪਾਤਸਾਹਨ ਕੀ ਪਤ ਹੈ॥ ਆਦਿ ਸੱਤਯ ਮੱਧਯ ਸੱਤਯ ਅਵਸਾਨ ਸੱਤਯ, ਗੁਰੂ ਨਾਨਕ ਗੋਬਿੰਦ ਸਿੰਘ ਜਾਹਿਰ ਭਗਤ ਹੈ॥ ਤਾਹੀ ਕੋ ਸੁ ਸੇਵਕ ਸੁਮੇਰ ਸਿੰਘ ਸੁ ਕਬਿਕ ਹੈ ਸੰਤਤੁ ਸੁਮੇਰ ਜਾਚੀ ਜਾਂਚਤ ਭਗਤ ਹੈ॥ ਮੰਗਲ ਨਿਧਾਨੀ ਸਦਾ ਦਾਹਿਨੇ[2] ਭਵਾਨੀ ਜੋਤਿ ਜਾਗਤੀ ਮਨਾਇ ਗ੍ਰੰਥ ਮੰਗਲ ਕਰਤ ਹੈ॥ ਦੇਵੀ ਜੀ ਕੀ ਉਸਤਿਤ॥

ਕਬਿੱਤ॥ ਤੇਰੀ ਪਾਇ ਸੱਤਾ ਬਿਧਿ ਪਾਲਤ ਪ੍ਰਗਟ ਬਾਤ ਤੇਰੀ ਪਾਇ ਸੱਤਾ ਹੈ ਸੁਰੇਸ ਰਾਜਧਾਨੀ ਮੈ॥ ਤੇਰੀ ਪਾਇ ਸੱਤਾ ਸਤਨਾਮ ਕੋ ਪ੍ਰਕਾਸ ਹੋਤ ਭਗਤ ਸਰੂਪਣੀ ਗੁਰੂ ਕੀ ਗਯਾਨ ਬਾਨੀ ਮੈ॥ ਤੇਰੀ ਪਾਇ ਸੱਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੁਕੀ ਸੇਵਕਾਈ ਪਾਇਐ ਸੁਮੇਰ ਸਿੰਘ ਮਾਨੀ ਮੈ॥ ਕਰਤਾ ਕ੍ਰਿਪਾਨੀ ਜੋਤਿ ਜਾਗਤੀ ਪ੍ਰਮਾਨੀ ਜਗਦੰਬਿਕਾ ਭਵਾਨੀ ਸੁਖਦਾਨੀ ਅਨੁਮਾਨੀ ਮੈ॥ ਅਬ ਗ੍ਰੰਥੋਤਪਤਿਕਰਨ ।ਚੌ:॥

ਇਕ ਦਿਨ ਸ੍ਰੀ ਗੁਰੂ ਮਮਪਿਤ ਗਯਾਨੀ॥ ਬਾਬਾ ਸਾਧੂ ਸਿੰਘ ਅਨੁਮਾਨੀ॥ ਪਰਮ ਧਰਮ ਧੁਰ ਧਾਰਨ ਹਾਰੇ॥ ਸਤਗੁਰ ਅੰਸ[3] ਜਗਤ ਉਜਿਆਰੇ॥੩॥ ਨਿਕਟ ਬੁਲਾਇ ਮੋਹਿ ਸਨਮਾਨੀ॥ ਹਰਖਵੰਤ ਹਵੈ ਬੋਲੇ ਬਾਨੀ॥ ਹੇ ਸੁਤ ਹਮ ਯੇਹਸੁਨੀ ਕਿ ਤੇਰੇ॥ ਹੈ ਕਛੁ ਸੁਰੁਚਿ ਕਾਬਯ ਰਸ ਤੇਰੇ॥੪॥ ਛੰਦ ਪ੍ਰਬੰਧ ਪਸੰਦ ਤਿਹਾਰੇ॥ ਕਬਿਨ ਕਰੇ ਕੈ ਨਾਹਿ ਨਿਹਾਰੇ॥ ਜੋ ਕਬਿਤਵ ਬੁਧਨਹਿ ਆਦਰ ਹੀ॥ ਸੋ ਸੰਮਬਾਦ ਬਾਲ ਕਬਿ ਕਰਹੀ॥ ਕਹੁ ਪ੍ਰਿਯ ਗੁਰੁ ਗੁਨ ਕਾ ਕਛੁ ਗਾਯੋ॥ ਕੈ ਅਬ ਲੌ ਕਛੁ ਨਾਹਿ ਬਨਾਯੋ॥੫॥ ਰਸ ਰਸਿਕਨ ਕੀ ਬਾਨੀ ਮਾਹੀ॥ ਕੈ ਰਸਿਕਨ ਕੇ ਜਸ ਮਾਹੀ ਆਂਹੀ॥ ਆਪਹਿ ਰਸੀਆ ਆਪਹਿ ਰਸ ਹੈ॥ ਆਪਹਿ ਰਮਨਹਾਰ ਰਸ ਬਸ ਹੈ॥੬॥ ਆਪਹਿ ਸੇਜ ਬਸਨ ਤਨ ਤਾਨਾ॥ ਆਪਹਿ ਭੋਗਤ ਭੋਗ ਮਹਾਨਾ॥ ਅਸਰਸ ਕਰਿ ਸੁਤਿ ਮਤਿ ਨਿਰਧਾਰਾ॥ ਰਸਿਕਸੁ ਗੁਰੁ ਨਾਨਕ ਅਵਤਾਰਾ॥ ਤਾਸੁ ਸੁਰਸੁ ਜਸ ਜੋਨ ਬਨਾਯੋ॥ ਬ੍ਰਿਥਾ ਅਮਰ ਗ੍ਰੰਥਨ ਤਨ ਤਾਯੋ॥ ਤਾ ਤੇ

---

1. ਕਵੀ, 2. ਸੱਜੇ 3. ਵੰਸ, ਔਲਾਦ, ਖੁਸ਼।

ਕਰ ਕਛੁ ਗੁਰ ਜਸ ਐਸੋ॥ ਥੋਰੇਹਿ ਮਾਹਿ ਲਖਹਿ ਬੁਧ ਜੈਸੋ॥੯॥ ਦੋਹਾ॥ ਸੰਮਤ ਉਨਿਸ ਸੈ ਅਧਿਕ ਤੇ ਇਸ ਸਾਲ ਰਸਾਲ[1]॥ ਨਗਰ ਨਜੀਬਾ ਬਾਦ ਮੈ ਭਯੋ ਸੁ ਬਚਨ ਨਿਹਾਲ॥ਚੌ:॥ ਲਹਿ ਬਰਦਾਨ ਸਹਿਤ ਸਨਮਾਨਾ॥ ਮਨਹੀ ਮਨਿ ਮੈ ਅਤਿ ਸਕੁਚਾਨਾ॥ ਹਾਥ ਜੋਰ ਪਦ ਬੰਦਨ ਕੀਨੀ॥ ਉਰ ਉਮਗਤ ਉਮਹਤ ਮਤਿ ਚੀਨੀ॥੧੦॥ ਗੁਰ ਚਰਿਤ੍ਰ ਦਰਪਨ ਪ੍ਰਾਰੰਭਾ॥ ਸ੍ਰੀ ਗੁਰੂ ਨਾਨਕ ਜਸ ਕੋ ਖੰਭਾ॥ ਪੁਨ ਭੂਮਿਕਾ ਸੁ ਲਘੁ ਲਿਖ ਲਈ॥ ਸ੍ਰੀ ਗੁਰੂਬਰ ਉਪਮਾ ਨਿਤ ਨਈ॥੧੧॥ ਬਹੁਰੋ ਬੇਦੀ ਬਰ ਦੂਹਾਵਲੀ॥ ਲਘੁ ਪਦ ਅਲਘੁ ਅਰਥ ਪ੍ਰਭਾਵਲੀ॥ ਦੂਰ ਦਰਢੰਡਨ ਬਨੀ ਦੂਸਰੀ॥ ਗੁਰ ਅੰਗਦ ਕੀ ਕਥਾ ਰਸ ਭਰੀ॥੧੨॥ ਪੁਨ ਸੁਮੇਰ ਭੂਖਨ ਸੁਬਨਾਯੋ॥ ਅਲੰਕਾਰ ਗੁਰਕ੍ਰਿਤ ਬਿਦ ਤਾਯੋ॥

ਕੁੰਡਲ ਕਰੇ ਬਿਹਾਰੀ ਦੋਹੇ[2]॥ ਸਭਹਨ ਸਨਮਾਨੇ ਅਤਿ ਸੋਹੇ॥੧੩॥ ਸ੍ਰੀ ਹਰਿ ਭਕਤ ਅਨੰਦ ਨਿਧਾਨਾ॥ ਸਵਪਨ ਲਖੇ ਨਾਰਦ ਭਗਵਾਨਾ॥ ਤਿਨ ਹੂੰ ਕ੍ਰਿਪਾਕਰੀ ਜਨ ਜਾਨੀ॥ ਦਈ ਮਾਲ ਗੁਰ ਗੁਨ ਗਨਗਾਨੀ॥੧੪॥ ਪੁਨ ਹਜੂਰ ਕੋ ਦਰਸਨ ਪਾਯੋ॥ ਅਬਚਲ ਨਗਰ ਮਹਾਤਮ ਗਾਯੋ॥ ਜਾਪ ਤਿਲਕਦੈ ਅਮਿਤ ਅਨੂਠੇ॥ ਜਾ ਰਸ ਆਗੈ ਸਭ ਰਸ ਝੂਠੇ॥੧੫॥ ਸ੍ਰੀ ਨਿਹਾਲ ਹਰਿ ਮੋ ਕਹਿ ਦਏ॥ ਸ੍ਰੀ ਕਲਗੀਧਰ ਜਸ ਜਾਏ॥ ਪੁਨ ਖਾਲਸਾ ਸ਼ਤਕ ਸੁਭ ਗਾਯੋ॥ ਮੇਰੇ ਈ ਹਿਤ ਕਰ ਸੁ ਬਨਾਯੋ॥੧੬॥ ਪੁਨ: ਤੇ ਪੋਠੋਹਾਰ ਪਧਾਰੇ॥ ਸ੍ਰੀ ਗੁਰੂ ਭਕਤ ਜਗਤ ਉਜਿਆਰੇ॥ ਅਵਧ ਸੁਸ਼ੀਲ ਪ੍ਰੇਮ ਪਨ ਪੂਰੇ॥ ਬਿਦਿਯ ਦਾਨ ਦੇਤ ਦੁਖ ਚੂਰੇ॥੧੭॥ ਦੋਹਿਰਾ॥ ਬਹੁ ਸੁਖ ਸੁਖੋ ਕੋ ਦੀਏ ਅਬ ਥੋਹੇ ਮੇ ਜਾਇ॥ ਦੁਖਭੰਜਤ ਦੁਖ ਭੰਜਨੀ ਥਾਪੀ ਮਾਹਿ ਨੁਵਾਇ॥ਚੌ:॥ ਇਹਿ ਬਿਧਿ ਕੇਤਕ ਕਾਲ ਬਿਤਾਯੋ॥ ਮਾਲਾ ਤਿਲਕ ਪਾਇ ਹਰਖਾਯੋ॥ ਸ੍ਰਵਣ ਅਭਰਣ ਬਹੁਰ ਬਰ ਬਰਨਾ॥ ਅਦਭੁਦ ਗ੍ਰੰਥ ਕਾਬਯ ਰਸ ਧਰਨਾ॥੧੯॥ ਜਯੋ ਭਾਖਾ ਭੂਖਨ ਅਤਿ ਨੀਕਾ॥ ਤਯੋਂ ਹੀ ਯਹ ਸਤਗੁਰ ਜਸ ਟੀਕਾ॥ ਬੇਦਿ ਬੰਸ ਉਤਮ ਸੁਖ ਸਾਨਾ॥ ਨਾਮ ਸੰਹਸ੍ਰ ਕ੍ਰਮਕੁ ਬਖਾਨਾ॥੨੦॥ ਤਿਨ ਨਾਮਨ ਕੀ ਕਥਾ ਸੁਨਾਈ॥ ਸੁਨਤ ਪਿਤਾ ਗੁਰ ਕੇ ਮਨ ਭਾਈ॥ ਬਿਚੁ ਬਿਚੁ ਕਿਛੁ ਪਦ ਕਹੇ ਸੁ ਰਸਕੇ॥ ਜਾਹਿ ਸੁਨਤ ਪ੍ਰੇਮੀ ਮਨ ਕਸਕੇ॥੨੧॥ ਸੁਨ ਸਤਗੁਰ ਇਮਿ ਆਇਸ ਦਈ॥ ਬਿਰਚਹੁ ਬ੍ਰਿਹਤ ਗ੍ਰੰਥ ਰਸ ਮਈ॥ ਯਾਹਿ ਮੂਲ ਰਖਹ ਵੈ ਅਸੂਲ ਮਨ॥ ਰਚਨਾ ਕਰ ਬੇਦੀ ਬਰ ਗੁਨਗਨ॥੨੨॥ ਸੰਮਤ ਚਾਰ ਸੈ ਕਰਤ ਬਚਾਰੀ॥ ਸ੍ਰੀ ਗੁਰੂ ਨਾਨਕ ਕੀ ਕ੍ਰਿਪਾ ਬਿਚਾਰੀ॥ ਚਾਰ ਮਾਸ ਮਹਿ ਸੋ ਹਮ ਕਹਾ॥ ਅਕਥ ਅਲੌਕਿਕ ਆਨੰਦ ਲਹਾ॥੨੩॥ਦੋਹਾ॥ ਪ੍ਰੇਮ ਪ੍ਰਕਾਸ਼ ਭੋ ਪਰਮ ਪ੍ਰਕਾਸ਼ ਪ੍ਰਕਾਸ਼॥ ਮੰਡਲ ਪ੍ਰਥਮ ਅਖੰਡ ਲਹਿ ਕਰ ਖੰਡਲ ਭਵ ਤਾਸ॥੨੪॥ਚ:॥ਪ੍ਰੇਮ ਪ੍ਰਭਾਕਰ ਪ੍ਰੇਮ ਸੁਧਾਕਰ॥ ਬਿਚਿ ਬਿਚਿ ਬਨੇ ਅਨੰਦ ਅਦਾਕਰ॥ ਦੁਤਿਯ ਤ੍ਰਿਤਿਯ ਚਤੁਰਥ ਅਰ ਪੰਚਮ॥ ਮੰਡਲ ਬਨੈ ਅਖੰਡਲ ਬਿਨ ਗਮ॥੨੫॥ ਭੂਲ ਜਾਨਾ ਮਨਿ ਦਰਸਨ ਕੋ ਫਲ॥

1. ਉਨੀ ਸੋ, 2. ਦੋਹਿਰ

ਕਰਤ ਸਮਲਕਹਿ ਸਦਾ ਆਮਲ ਭਲ॥

ਅਤਿ ਅਮੋਘ ਸੰਤਨ ਕੋ ਦਰਸਨ॥ ਕਰਤ ਕਾਕੋ[1] ਤੇ ਹੰਸ ਸਪਰਸਨ॥੨੬॥ ਯਾ ਮਹਿ ਗਯਉ ਕਾਲ ਕਛ ਬੀਤੀ॥ ਉਪਜਤ ਨਈ ਨਈ ਨਿਤਨੀਤੀ॥ ਪ੍ਰੇਮ ਪ੍ਰਕਾਰਾਦਿਕ ਲਘੁ ਕੇਤੇ॥ ਬਿਰਚੇ ਗੁਰੂ ਸਿੱਖਨ ਸੁਖ ਦੇਤੇ॥੨੭॥ ਸਿੰਘ ਸੂਰਯੋਦ ਜਸ ਬਨਾਯੋ॥ ਸੁਕਰਮ ਕੁ ਕਰਮ ਸਕ੍ਰ ਮਜਨਾਯੋ॥ ਨਿਤਯ ਕੀਰਤਨ ਕਰ ਬਿਸਥਾਰਾ॥ ਨਵਹੀ ਰਸ ਤੇ ਰਸਤਿ ਬਿਚਾਰਾ॥੨੮॥ ਮੰਡਲ ਦਸਮ ਕਛੁਕ ਹੀ ਕਹਾ॥ ਅਤਿ ਅਨੰਦ ਉਮਗਯੋ ਉਰ ਰਹਾ॥ ਸੁੱਖ ਦੁੱਖ ਲਾਭ ਅਲਾਭ ਮਹਾਨਾ॥ ਬਿਧਿ ਗਤਿ ਬਿਧਿ ਵਤ ਬੁਧਹੁ ਨ ਜਾਨਾ॥੨੯॥ ਮਿਲਯੋ ਗਨੇਸਾ ਸਿੰਘ ਪ੍ਰਮਾਦੀ॥ ਤਿਨ ਦੁਖ ਦਯੋ ਕਰੀ ਬਰਬਾਦੀ॥ ਯਾਹੂ ਮੈ ਕੇਤੇ ਦਿਨ ਗਏ॥ ਏਤੇ ਗ੍ਰੰਥਨ ਪੂਰੇ ਭਏ॥੩੦॥ ਸੰਮਤ ਉਨਿਸ ਸੈ ਅਧਿਕ ਸੈਤਿਸ ਬ੍ਰਿਖ ਕੇ ਮਾਸ॥[2] ਭੋ ਅੰਮ੍ਰਿਤਸਰ ਕੋ ਦਰਸ ਆਨੰਦ ਨਿਧਿ ਰਸ ਰਾਸ॥੩੧॥ਦੋ:॥ ਉਰਿ ਚਿੰਤਤ ਅਭਿਲਾਖਨ ਭਾਰੀ॥ ਪੁਨ ਲਹੌਰ ਮੈ ਗਯੋ ਬਿਚਾਰੀ॥ ਤਹ ਬੂਟਾ ਸਿੰਘ ਜਾਤ ਭਭੂਟਾ॥ ਸੁਖਦ ਸਿੱਖ ਸੇਵਾ ਸੁਖ ਜੂਟਾ॥੩੨॥ ਦਾਨ ਮਾਨ ਸਨਮਾਨ ਨਿਧਾਨਾ॥ ਸਭ ਬਿਧਿ ਸਿੱਖੀ ਮੈ ਸਵਧਾਨਾ॥ ਤਿਨ ਬਹੁ ਸੇਵਾ ਸਜੀ ਸੁਹਾਈ॥ ਸੋ ਸੋ ਬਿਧਿ ਜੋ ਜੋ ਮੁਹਿ ਭਾਈ॥੩੩॥ ਕਰ ਅਰਦਾਸ ਕਹੀ ਰਸ ਬਾਨੀ॥ ਗੁਰੂ ਗੋਬਿੰਦ ਸਿੰਘ ਧਨੁਪਾਨੀ॥ ਤਿਨ ਕੇ ਜਸ ਕਰ ਗ੍ਰੰਥ ਸਹਾਯੋ॥ ਹੋਇ ਜੁ ਕੋਊ ਆਪ ਅਨਾਯੋ॥੩੪॥ ਦੀਜੈ ਮੁਹਿ ਮੈਂ ਮੁਦ੍ਰਿਤ[3] ਕਰਿਹੋ॥ ਗੁਰ ਜਸ ਗੁਰੁਸੰਪ੍ਰਦਾ ਪ੍ਰਚਰਿ ਹੋ॥ ਸੁਨਿ ਇਮਿ ਬਿਨੈ[4] ਮੋਰ ਮਨ ਹਰਖਾ॥ ਗੁਰੂ ਰਸ ਰਸਿਕ ਸਖਾ ਹਮ ਪਰਖਾ॥੩੫॥ ਪੁਨਮਨ ਮਹਿ ਅਸ ਕਿਆ ਅਨੁਮਾਨਾ॥ ਮੁਹਿ ਜਿ ਦੇਤ ਦੁਖ ਨਾਹ ਕੇ ਨਾਨਾ॥ ਤਿਨ ਕਹਿ ਖਲ ਖੰਡਨ ਜਸ ਮੰਡਨ॥ ਕਰਿਹੈ ਸਭ ਅਭਿਲਾਖਨ ਖੰਡਨ॥੩੬॥ ਤਾਤੇ ਹਉ ਗੁਰਬਰ ਜਸ ਕਹੋ॥ ਜਾਤੇ ਭਵ ਸੰਤਾਪ ਨਾ ਸਹੋ॥ ਦੋਊ ਲੋਕ ਬਿਭਵ ਨਿਜ ਲੈਹੋ॥ ਯਾਹੀ ਮਾਹਿ ਅਹਰੂ ਨਿਸ ਰੈਹੋ॥੩੭॥ ਪਿਤ੍ਰ ਪਦ ਪਦਮ ਪਰਮ ਪਦਦਾਤਾ॥ ਜਾਤੇ ਮੋਰੇ ਸਭਸੋ ਨਾਤਾ॥ ਜਾ ਪ੍ਰਤਾਪ ਤੇਹੋ ਸਨਮਾਨਾ॥ ਜਿਹਿ ਬਰਦਾਨ ਕਰਤ ਜਸ ਗਾਨਾ॥੩੮॥ ਬਾਰ ਬਾਰ ਤਹਿ ਬੰਦਨ ਕਰਿਹੋ॥ ਰਜ[5] ਅੰਜਨ[6] ਨਯਨ ਨਿਜ ਭਰਿ ਕੋ॥ ਬਹੁਰਨ ਸੋਢੀ ਬਰ ਗੁਨਗਾਨਾ॥ ਜੋ ਗੁਰਮੁਖਿ ਗੁਰਸਿੱਖ ਸਨਮਾਨਾ॥੩੯॥ਦੋਹਿਰਾ॥ ਗੁਰਸਿੱਖੀ ਗੁਰਮੁਖ ਧਰਮ ਗੁਰਗਾਦੀ ਕੀ ਰੀਤ॥ ਗੁਰੂ ਗ੍ਰੰਥ ਗੁਰੂ ਰੂਪਤਾਸੋ ਖਾਲਸਾ ਸਪ੍ਰੀਤ॥੪੦॥ਚੌ:॥ ਤਿਨ ਕੇ ਹਿਤ ਯਹ ਗ੍ਰੰਥ ਸੁਹਾਯੋ॥ ਨਾਹਿ ਪ੍ਰਮਾਦਿਨ ਹੇਤ ਬਨਾਯੋ॥ ਸਦਾ ਤਰਕ ਜਿਨ ਕੇ ਮਨ ਬਸੀ॥ ਤਿਨਕੀ ਮਤਿ ਆਦਹਿ ਕੀ ਨਸੀ॥੪੧॥ ਤੇਯ ਕਹਿ ਨਾ ਜਾਨਹਿ ਭਾਈ॥ ਸਾਧੂ ਸਭਾ ਕਰੀਨ ਸਿਵਕਾਈ॥ ਯਾ ਰਹਸਯ ਕਹਿ ਸੋਈ ਪਛਾਨੇ॥ ਜੋ ਅਨਨਯ ਗੋਬਿੰਦ ਸਿੰਘ ਮਾਨੈ॥੪੨॥ ਦਸ ਗੁਨ ਹਰੀ ਖਾਲਸਹਿ ਦਏ॥ ਗੁਰਮੁਖ ਸਿੱਖਨ ਮੈਂ ਤੇ ਅਏ॥ ਭਕਤੀ ੧ ਗਯਾਨ ੨ ਰਾਜਯ ੩ ਅਰ ਜੋਗਾ ੪ ॥੪੧॥ ਛਤ੍ਰੀ ਬ੍ਰਿਤਯ ੫ ਅਨਨਯ ਪ੍ਰਯੋਗਾ ੬॥

1. ਕਾਂ, 2. 1937 ਸੰਮਤ ਮਹੀਨਾ ਵੈਸਾਖ, 3. ਧੰਨ ਦੀ ਸੇਵਾ, 4. ਬੇਨਤੀ, 5. ਧੂੜ, 6. ਸੁਰਮਾ

ਤਯਾਗ ੭ ਅਰੂਹਠ ੮ ਸੂਰਤਾ ੯ ਦੀ ਸੁਹਾਈ॥ ਭੁਵਨੇਸਵਰਤਾ ੧੦ ਪਦਵੀ ਪਾਈ॥੪੩॥ ਏਹ ਦਸ ਗੁਨ ਜਿਨ ਸੈਂ ਗੁਰ ਦਏ॥ ਨਾਹਿ ਮਾਇ ਕੀਤੇ ਜਨ ਭਏ॥ ਤਿਨਕਹਿ ਯਹਿ ਚਰਿਤ੍ਰ ਸੁਤਿ ਸਾਰਾ॥ ਲਾਹਗਹਿਗੋ ਨਿਤ ਨਯੋ ਨਿਹਾਰਾ॥੪੪॥ ਛੰਦ ਪ੍ਰਸੰਧ ਰੀਤ ਰਸ ਜੇਤੀ॥ ਕਹੀ ਗ੍ਰੰਥ ਸਾਹਿਤਯਨ ਨਿ ਤੇਤੀ॥ ਮੁਹਿ ਨਹਿ ਤਿਹਿ ਬਲ ਕਛਹੁ ਸੁਹਾਯੋ॥ ਕਯੋ ਬਨ ਗਯੋ ਸੁ ਕਵਨ ਬਨਾਯੋ॥੪੫॥ ਯਾਤੇ ਯਾਹਿ ਸੁਧਾਰਿ ਹੈਂ ਜੇ ਜਨ ਸੁਧੀ ਮਹਾਨਾ॥ ਹਰਿ ਸੁਮੇਰ ਕੇ ਕਬਿਤ ਕੋ ਕਰਿਕੈ ਉਰ ਅਨੁਮਾਨ॥੪੬॥ ਪਾਵਨ ਸਤਿਗੁਰ ਸਭਾ ਕੇ ਬਾਵਨ ਕਵਿ ਪਦ ਬੰਦ॥ ਜਿਨ ਭਾਵਨ ਗੁਰ ਗੁਨ ਭਨੇ ਹਰਿ ਸੁਮੇਰ ਸੁਚਿ ਛੰਦ॥੪੭॥ ਚੌ:॥ ਬਰਨਹੁ ਸ੍ਰੀ ਸਤਗੁਰ ਗੁਨ ਗਾਥਾ॥ ਹੇਰਾ[1] ਅਨੇਕ ਗ੍ਰੰਥ ਮਤਿ ਮਾਥਾ॥ ਨਿਜ ਅਨੁਭਵ ਕਛੁ ਪ੍ਰਗਟ ਪ੍ਰਮਾਨਕਾ॥ ਕਹਿਹੋ ਕ੍ਰਿਪਾ ਦ੍ਰਿਸ਼ਟ, ਗੁਰ ਨਾਨਕ॥੪੮॥ ਇਤਿ ਗ੍ਰੰਥੋ ਥਾਨਿਕਾ॥

ਅਥ ਕਥਾ ਪ੍ਰਬੰਧ॥ਚੌ:॥ ਏਕ ਬਾਰ ਸਭ ਸਿੰਘ ਸੁਹਾਏ॥ ਅਪਨੇ ਮਨ ਮੈਂ ਅਤਿ ਅਕੁਲਾਏ॥ ਕਹਹਿ ਪਰਸਪਰ ਮਿਲਿ ਇਹ ਬਾਨੀ॥ ਕਹ ਗਏ ਸੋਢਿ ਸਿਰੋਮਨ ਗਯਾਨੀ॥੪੯॥ ਤਿਨ ਬਿਨਤਿਨ ਇਵ ਜਗ ਜੰਜਾਰਾ॥ ਨਹਿ ਦੀਖਤ ਕਉ ਰਾਖਨਹਾਰਾ॥ ਮੁਕਤਿ ਭੁਕਤਿ ਦਾਯਕ ਗੁਰ ਪੂਰਾ॥ ਸ੍ਰੀ ਗੁਰਬਰ ਗੋਬਿੰਦ ਸਿੰਘ ਸੂਰਾ॥੫੦॥

ਤਿਹਿ ਸਜੂਕਰ ਗਯਾਤਾ ਕੋਊ ਨਾਹੀ॥ ਜਿਹਿ ਸਨਸੁਨਿ ਸਭ ਸੁਮਤਿ ਸਰਾਹੀ॥ ਤਿਨ ਮੈ ਤੇ ਕਿਨ ਕਹਯੋ ਬਨਾਈ॥ ਸੁਨਤ ਸਮਗ੍ਰ ਸਭਾ ਹਰਖਾਈ॥੫੧॥ ਨਿਜ ਅਨੁਭਵ ਹੌ ਤੁਮਹਿ ਬਖਾਨੋ॥ ਗੁਰੁ ਗਮ ਗਤਿ ਕਛੁ ਨਾਹਿਨ ਜਾਨੋ॥ ਅਤਿ ਦੁਰਲਭ ਗੁਰੁਤਤਵ ਮਹਾਨਾ॥ ਦਰਲਭ ਜਾਨਨਹਾਰ ਅਮਾਨਾ॥੫੨॥ਕੱ:॥ ਸੁਨ ਲੀਜੈ ਸਹਸ ਸੁਮਾਨਸ ਮੈਂ ਏਕ ਹੋਤ ਧਰਮੀ॥ ਸੁ ਮਾਨਸ ਪ੍ਰਗਟ ਬੇਦ ਰਰਹੈਂ॥ ਕੋਟਿ ਧਰਮੀਨ ਮਾਹਿ ਬਿਖਯ ਬਿਰਕਤ ਏਕ ਬਿਖਯ ਬ੍ਰਿਕਤ ਕੋਟਿ ਮਾਹਿ ਗਯਾਨਿ ਬਰ ਹੈਂ॥ ਕੋਟਿਨ ਸੁ ਗਯਾਨੀ ਮੈਂ ਬਿਗਯਾਨੀ ਤਯੋ ਸੁਮੇਰ ਸਿੰਘ ਕੋਟਿਨ ਬਿਗਯਾਨੀ ਮਾਹਿ ਕਹਿਯਤ ਡਰ ਹੈਂ॥ ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੋ ਤਤਵ ਭਾਸੀ ਭਾਈ ਦੁਰਲਭ ਕੋਊ ਏਕ ਜਗ ਮਾਹਿ ਨਰ ਹੈਂ॥੫੩॥ ਚੌ:॥ ਅਸ ਸਾਹਿਬ ਗੁਰਬਖਸ਼ ਸਿੰਘ ਬਰ॥ ਰਾਮ ਕੌਰ ਜਿਹਿਨਾਮ ਧਰਮਧਰ॥ ਸਖਾ ਪਾਰਖਦ ਪਰਮਉਪਾਸੀ॥ ਊਧਵ ਯਥਾ ਕ੍ਰਿਸਨ ਰਸਰਾਸੀ॥੫੪॥ ਤਿਨ ਪੈ ਚਲ ਪੂਛਯੋ ਗੁਰਗਾਥਾ॥ ਤੇ ਜਥਾਰਥ ਕਰ ਕਰਿਹਿ ਸਨਾਥਾ॥ ਅਸ ਬਿਚਾਰ ਉਰ ਆਵਤ ਮੇਰੇ॥ ਆਗੇ ਜੋ ਰੁਚਿ ਰਾਉਰ ਪ੍ਰੇਰੇ॥੫੫॥ ਵਾਹ ਵਾਹ ਸਭਹਨ ਸੁ ਬਖਾਨੀ॥ ਸਾਹਿਬ ਸਿੰਘ ਸੁਮਤਿ ਕੀ ਬਾਨੀ॥ ਬੁਢੇ ਬੰਸ ਮਾਹਿ ਜੋ ਕਹਹੂ॥ ਸੋ ਸਭ ਸਾਂਚ ਸਾਂਚ ਮਨ ਲਹਹੂ॥੫੬॥ ਹਮਹੁ ਸੁਨੀ ਅਰੁ ਆਖਿਨ ਦੇਖੀ॥ ਰਾਮ ਕੋਰ ਮਹਿਮਾ ਅਨ ਲੇਖੀ॥ ਭਲੀ ਨੀਤ ਨਿਕਰੀ ਨਿਜ ਮਾਹੀਂ॥ ਅਬ ਮਿਲਿਹੈ ਸੁਖ ਸੰਸਯ ਨਾਹੀ॥੫੭॥ ਦੋ:॥ ਸੰਮਤ ਸਤ੍ਰਸੈ ਅਧਿਕ

---

1. ਵੇਖ ਕੇ

ਇਕਯਾਲਬੇ[1] ਮਹਾਨ॥ ਦੁਤਿਆ ਮਾਸ ਬਿਸਾਖ ਬਰ ਗੁਰ ਦਿਨ ਗੁਰ ਗੁਨ ਗਾਨ॥੫੮॥ਚੌ:॥ ਸਭਹੀ ਜੁਰਿ ਰਾਮਦਾਸਹਿ ਆਏ॥ ਉਰ ਅਭਿਲਾਖਨ ਲਾਖਨ ਭਾਏ॥ ਰਾਮ ਕੋਰ ਆਸ੍ਰਮ ਸੁਖ ਸਾਨਾ॥ ਸਹਸ ਬੈਰ ਜਹ ਪਸੁਨ ਭੁਲਾਨਾ॥੫੯॥ ਬਕਰੀ ਬਾਘ ਏਕ ਥਲ ਚਰਹੀਂ॥ ਪ੍ਰਤਯੁਤ ਤਿਨ ਕਰ ਰਛਾ ਕਰਹੀਂ॥ ਮੋਰ ਪੁੰਛ ਕ੍ਰੀੜਹਿ ਅਹਿਮਾਤੇ॥ ਮੂਖਕ ਸੰਗ ਬਿੜਾਲਯ ਬਤਰਾਤੇ॥੬੦॥ ਬਿਨ ਗੁਰ ਗੋਬਿੰਦ ਸਿੰਘ ਪਦ ਪ੍ਰੇਮੀ॥ ਦੂਸਰ ਠਹਿਰਤ ਜਹ ਨ ਆਨੇਮੀ॥ ਬਨ ਉਪਬਨ ਘਨ ਅਤਿ ਸਰਸਾਏ॥ ਜਹ ਪੁਹਪ ਭਲ ਭਾਤ ਲਗਾਏ॥੬੧॥ ਪਨ ਸਪੂਰਾ ਪਾਟਲ ਸੁਰਸਾਲਾ॥ ਜਾਮੁਨ ਖਿਰਨੀ ਔਰ ਤਮਾਲਾ॥ ਸਾਲ ਬਿਲਾਸ ਅਧਿਕ ਜਹਿ ਬਨੈ॥ ਛੂਹਤ ਅਕਾਸ ਜਾਹਿ ਨਹਿ ਗਨੇ॥੬੨॥ ਤਾਂ ਮੁਹਿ ਇਕ ਸੁਭ ਮੰਦਰ ਰਾਜਾ॥ ਰਾਮ ਕੌਰ ਤਹ ਸਾਲ ਬਿਰਾਜਾ॥ ਬਿਨ ਅੰਤਰ ਆਬਿਰਲ ਮਤ ਜਾਕੀ॥ ਗੁਰੂ ਗੋਬਿੰਦ ਸਿੰਘ ਪਦ ਬਾਕੀ॥੬੩॥ ਊਧਵ[2] ਸਖਾ ਕਿਸ਼ਨ ਕੇ ਜੈਸੇ॥ ਸਤਗੁਰ ਸਖਾ ਰਾਮਿ ਬਰ ਤੈਸੇ॥ ਜਿਨ ਗੁਰ ਬਿਨ ਗਤਿ ਆਨਨ ਜਾਨੀ॥ ਭਾਈ ਬੁਢੇ ਬੰਸ ਅਮਾਨੀ॥੬੪॥ ਅੰਤ ਰੰਗ ਗੁਰ ਗੁਨ ਕੋ ਗਯਾਤਾ॥ ਮਹਲੀ ਮਹਲ ਭੇਦ ਸੁਖ ਦਾਤਾ॥ ਤਹ ਸਬਹੀ ਗੁਰਮੁਖ ਗੁਰ ਪਯਾਰੇ॥ ਸਾਹਿਬ ਸਿੰਘ ਪ੍ਰਤਿਭ ਮਤਿਵਾਰੇ॥੬੫॥ ਨਿਰਖ ਚਰਨ ਅਤਿ ਹੀ ਹਰਖਾਨੇ॥ ਸਫਲ ਮਨੋਰਥ ਆਪਨੇ ਮਾਨੇ॥ ਬਿਰਹਾ ਬਿਕਲ ਗੁਰ ਅੰਤ੍ਰਜਾਮੀ॥ ਹੋਤ ਭਏ ਸੁਮਤਿ ਪ੍ਰਨਾਮੀ॥੬੬॥ਛੰਦ॥ ਸੁਪ੍ਰਨਾਮ ਕਰਉਰ ਅਤਿ ਬਿਕਲ ਬੋਲੇ ਨਿਬਲ ਹਮਸ਼ਭ ਭਏ॥ ਜਿਹ ਦਰਸ ਕਰਉਰ ਹਰਸ ਕਰ ਸੁਨ ਸੁਰਸ ਬਚਿਨ ਨਿਤ ਨਿਤ ਨਏ॥ ਹਮ ਗਨ ਤਹੇ ਨਹਿ ਨਰ ਨਰਪ ਸੁਰ ਸੁਰਪ ਕੀ ਗੁਨ ਨਾ ਕਹਾ॥ ਤਿਹਿ ਦਰਸ ਸਰਸ ਬਿਓਗ ਤੇ ਅਬ ਸੂਝਿ ਨਹਿ ਆਖਨ ਜਹਾ॥੬੭॥ ਕਾ ਕਰਿਯ ਅਰੁਕਤ ਜਾਇਸੇ॥ ਬਿਖ ਖਾਇ ਪ੍ਰਾਨ ਨਸਾਇਏ॥ ਸਭ ਸਤ੍ਰ ਹਿੰਦ ਅਹਿੰਦੁ ਨਿੰਦਕ ਕਾਹਿ ਨਿਜ ਅਪਨਾਇਏ॥ ਤਾਤੇ ਧਰੇ ਕਰਣਾ ਨਿਧਾਨ ਬਿਲੋਕ ਸੋਕ ਅਮਿਤ ਸਨੇ॥ ਅਬ ਆਇ ਪਾਇ ਪਸਾਇ ਰਾਉਰ ਚਰਨ ਸਰਨ ਪਰੇ ਘਨੇ॥੬੮॥ ਜਿਹ ਭਾਂਤ ਗੁਰੂ ਗੋਬਿੰਦ ਸਿੰਘ ਅਨੰਦ ਕੰਦ ਮੁਕੰਦ ਕੋ॥ ਫਿਰ ਮਿਲੇ ਦਰਸ ਸਰਸ ਹਰਸ ਕਰ ਕਰਯ ਸੋ ਬਿਧਿ ਛੰਦ ਕੋ॥ ਨਹਿ ਬੰਸਹੂੰ[3] ਜਗ ਮਾਹਿ ਰਾਖੀ ਚਾਰ ਸੁਤ[4] ਉਪਜਾਇਕੇ॥ ਮਨ ਬੁਧ ਬਾਨੀ ਤੇ ਅਗੋਚਰ ਚਰਿਤ੍ਰ ਜਗ ਦਿਖਾਰਾਇਕੈ॥੬੯॥ ਪ੍ਰਭ ਪਰਮ ਪ੍ਰਿਯ ਪਦ ਕੰਜ ਮੰਜੁ ਮਲਿੰਦ ਇਕ ਦਰਸਾਤ ਹੋ॥ ਯਾ ਤੇ ਭਵਾਤਪ ਤੇ ਤਪਿਤ ਜਨ ਜਾਨ ਕਰ ਅਪਨਾਤ ਹੋ॥

ਗੁਰਗਮ ਨਿਧਾਨ ਬਿਧਾਨ ਬੂਢਾ ਬੰਸ ਮਾਹਿ ਪ੍ਰਧਾਨ ਹੋ। ਯਹ ਆਦਿ ਗੁਰ ਬੇਦੀਸ ਜੂਕੋ ਪ੍ਰਗਟ ਬਰ ਬਰਦਾਨ ਹੈ॥੭੦॥ ਗੁਰ ਦੁਤਿਆ ਤ੍ਰਿਤਿਯ ਚਤਰਥ ਕਥ ਛਪਿ ਰਹੈ ਤਬ ਪਰਗਟ ਕਰੇ॥ ਸਭਸੋ ਕੌਚਿਕ ਅਤੇਕਤੋਤ ਮਤੋਤਮ ਤਾਰਨ ਤਰੇ॥ ਸੋਢੀਨ ਮੈਂ ਜੇਤੀ ਭਈ ਭਵ ਭਯ ਹਰਨ ਗੁਰ ਗਾਦਿਆ॥ ਸਭ ਨੌਰ ਸਿਖ ਸਿਰਮੋਰਤਾ ਭਵਦੀਯ ਗੁਨ ਅਨੁ ਬਾਦਿਆ॥੭੧॥ ਸ੍ਰੀ ਕ੍ਰਿਸ਼ਨ ਕਮਲ ਅਮਲ ਨਯਨ ਜਬ ਜਗਤ ਤੇ ਤਿਰੋ ਭਾਵਭੈ॥

1. ਸੰਮਤ 1791, 2. ਊਧੋ, 3. ਵੰਸ਼, ਖਾਨਦਾਨ, 4. ਪੁੱਤਰ

ਜੰਗ ਕੋਊ ਮੰਗਨ ਉਮਾਹ ਤੇ ਰਹਤ ਹੈਂ॥ ਅਸ ਧੁਜ ਨੰਦ ਸ੍ਰੀ ਗੋਬਿੰਦ ਸਿੰਘ ਮਹਾ ਬਾਹੂ ਸੁ ਮੇਰੇ ਸ਼ਕ ਬਿਨ ਸੁ ਰਾਹ ਤੇ ਰਹਤ ਹੈ। ਚਾਹਤੇ ਰਹਤ ਚੈਨ ਐਨ ਨਿਜ ਦਾਸਨ ਕੀ ਸੈਨ ਘਰਰਾਸਨ ਕੀ ਦਾਹ ਤੇ ਰਹਤ ਹੈ॥੨੨॥ ਸੁਨ ਨਰੇਸ ਮੰਤਰੀ ਉਤਾਯੋ॥ ਕਹਯੋ ਕਹਾ ਬਕਬਾਦ ਮਚਾਯੋ॥ ਗਯੋ ਘਰਨਿ ਢਿਗ ਸੋਚਤ ਮਨਮੈ॥ ਰਤੀ ਨਹੀ ਕਛੁਤਾਕਤ ਤਨ ਮੈ॥੨੩॥ਚੌ:॥ ਸੋਚਤ ਬੀਤੀ ਰੈਨ[1] ਸਭ ਕਰੀ ਐਨ ਨਹਿ ਚੈਨ॥ ਸੈਨ ਕਰੀ ਨਹਿ ਨੈਨ ਭਰ ਕਲਗੀਧਰ ਕੇ ਭੈਨ॥੨੪॥ **ਸਾਖੀ॥੧੪॥ ਰਾਗ ਭੈਰੋਂ॥** ਪ੍ਰਾਤ ਹੋਤ ਹੀ ਨਹਾਇ ਭੀਮ ਚੰਦ ਰਾਜਾ॥ ਬੈਠਯੋ ਸਿੰਘਾਸਨ ਪੈ ਮੋਹ ਮਹਾਰਾਜਾ॥ ਆਏ ਸਭ ਸੂਰ ਭੂਰ ਭਾਵਤ ਚਿਤ ਸ਼ਾਨੇ॥ ਸਵਾਮੀ ਕਾਰ ਮੈ ਅਡੋਲ ਕਾਮਾਦਿਕ ਮਾਨੇ॥੧ ਕੋਤਵਾਲ ਕੋ ਬੁਲਾਇ ਪਾਸ ਮੈ ਅਪਾਨੇ॥ ਭਾਖੇ ਅਸ ਬਚਨ ਸੁਨਹੁ ਮੇਰੇ ਮਨ ਮਾਨੈ॥ ਯਹ ਜੋ ਗੋਬਿੰਦ ਸਿੰਘ ਸਤਗੁਰ ਕਹਿਲਾਵੇ ਫਿਰ ਕਯੋ ਹੈਵ ਸਾਧੁ ਸਮ੍ਰਿਧ ਆਪਨੀ ਬਢਾਵੈ॥੨॥ ਪਰਸਾਦੀ ਨਾਮੀ ਇਕ ਹਾਥੀ ਹੈ ਯਾਪੈ॥ ਹੇਰਯੋ ਨੈਨਨ ਆਜ ਦੂਸਰੋ ਕਹੁ ਜਾਪੈ॥ ਲਾਖਨ[2] ਕੀ ਪੂਜਾ ਲੇ ਭੂਮਿ ਮੈ ਹਮਾਰੀ॥ ਕਰ ਹੂੰ ਨਹਿ ਦੇਤ ਦੇਤ ਕਰਹੂੰ ਨਹਿ ਭਾਰੀ॥੩॥ ਕੋਊ ਬਿਧਿ ਬਿਧਿ ਵਤ ਸਮਝਾਇ ਨੀਤਿ ਨਾਗਰ॥ ਪਰਸਾਦੀ ਗਜਾ[3] ਸਜ ਕਰ ਕੀਜੈ ਮਮ ਹਾਦਰ॥ ਕਰਿ ਹੋ ਤੈ ਤੋਹਿ ਮੈਂ ਭਲੇਈ ਅਧਿਕਾਰੀ॥ ਦੈਹੋ ਅਤਿ ਧਨਯ ਬਾਦ ਐ ਉਪਾਧ ਭਾਰੀ॥੪॥ ਸੁਨ ਮਹਿ ਮਨ ਬਾਨੀ ਤਿਨ ਸਾਨੀ ਮਨ ਮਾਹੀ॥ ਮਾਨਤ ਜੌ ਨਾਹਿ ਮੋਹੇ ਮਾਰੇ ਸਕ ਨਾਹੀ॥ ਯਾਤੇ ਸ੍ਰੀ ਸਤਗੁਰ ਕੀ ਸਰਨਮੈ ਸਿਧਾਊ॥ ਸੈਂਨਿ ਪਾਤ ਰੋਗਿਨ ਕੋ ਸੰਗ ਮੈ ਤਜਾਊ॥੫॥ ਮਾਰਿ ਚਹੂੰ ਅਹੀ ਨੀਤ ਚੀਤ ਮੈਂ ਬਿਚਾਰੀ॥ ਜਾਤ ਦੇਖ ਸਰਬਸ ਲੈ ਆਧੋ ਅਧਿਕਾਰੀ। ਮਾਨ ਬੈਨ ਉਠਯੋ ਆਨ ਕੀਨੀ ਤਿਨ ਤਿਆਰੀ॥ ਆਯੋ ਗੁਰੂ ਨਿਕਟ ਪਰਮ ਪ੍ਰੇਮ ਮਹਿ ਐ ਧਾਰੀ॥੬॥ ਦਵਾਰ ਪਾਲ ਸਨ ਸਭਹੀ ਬੂਝੀ ਕੁਸਲਾਤਾ। ਅਰਜੀ ਕਰਵਾਇ ਲਗਯੋ ਗੁਰ ਪਦ ਜਲ ਜਾਤਾ॥ ਸਤਗੁਰ ਸਾਦਰ ਕਸਲ ਖੇਮ ਭੀਮ ਪੂਛੀ॥ ਭਾਖੀ ਤਿਨ ਸਰਬ ਸੁ ਚਿਤ ਬਾਤ ਘਾਤ ਸੂਛੀ॥੭॥ ਮਹਾਂ ਰਾਜ ਰਾਜਾ ਜੀ ਹਾਥ ਜੋਰ ਭਾਖੀ॥ ਦ੍ਵੈ[4] ਦਿਨ ਹਿਤ ਦੀਜੈ ਗਜ ਪਰਸਾਦੀ ਸਾਖੀ॥ ਰਊਰੇ ਸਮੀਪੀ ਸੋ ਸ਼੍ਰੱਧਾ ਅਤਿ ਰਾਖੋ॥ ਧਯਾਨ ਨਿਤ ਚਰਨਨ ਰਸ ਚਾਖ ਨਹਿਤ ਭਾਖੈ॥ ਤਾਹੂ ਕੋ ਉਚਿਤ ਅਹੈ ਮਾਨ ਮਹਾਰਾਜਾ। ਭੀਮ ਚੰਦ ਰਾਜਨ ਮੈਂ ਭੀਮ ਚੰਦ ਰਾਜਾ॥ ਸੁਨ ਬਿਹਸੇ ਸੋਢੀ ਬੰਸ ਹੰਸ ਯੋ ਉਚਾਰੀ॥ ਕਯੋ ਨ ਕੋਟਵਾਰ ਕਰੈ ਕੂਟ ਕੋਟਵਾਰੀ॥ ਲਾਖਨ ਕੋ ਦੂਬਜਲੇਤ[5] ਕਰ ਹੂੰ ਨਹਿ ਦੇਈ॥ ਕਰ ਹਿਤਕਾਰ ਕੈ ਉਪਾਉ ਝੂਠ ਮਨ ਲੇਈ॥ ਸੇਵਕ ਕੇ ਬਚਨ ਪਾਲਨੀਯ ਮੋਹਿ ਨਿਤ ਹੀ॥ ਭੀਮ ਚੰਦ ਭੂਮ ਚੰਦ ਭੈ ਨ ਮੋਰਿ ਚਿਤਹੀਂ॥੧੮॥ ਕੇਵਲ ਸ੍ਰੀ ਅਕਾਲ ਪੁਰਖ ਭੈ ਧਰ ਉਰ ਅਪਨੈ॥ ਕੀਨੇ ਭੈ ਭਰਮ ਸਰਬ ਕੋਟ ਵਰ ਸੁਪਨੇ॥ ਸੁਨ ਸ੍ਰੀ ਮੁਖ ਬਾਨੀ ਮਨ ਮਾਨੀ ਜੁ ਛਿਪਾਨੀ॥ ਛੋਰ ਕੇ ਬ੍ਰਿਤੰਤ ਕਹਯੋ ਸਤਯ ਧਨਖ ਧਾਨੀ॥੧੧। ਜਾਨੀ ਜਾਨ ਜਾਨ ਕਹਯੋ ਸ੍ਰੀ ਸਤਗੁਰ ਮੇਰੇ॥ ਮੈ ਤੋਂ ਪਦ

1. ਰਾਤ, 2. ਲੱਖਾਂ ਦੀ, 3. ਪਰਸਾਦੀ ਹਾਥੀ, 4. ਦੋ ਦਿਨਾਂ ਲਈ, 5. ਧੰਨ ਦੌਲਤ

ਪੰਕਜ ਕੋ ਸੇਵਕ ਹੋ ਤੇਰੇ। ਨੈਕ ਕੈ ਕ੍ਰਿਪਾ ਕਟਾਖਯ ਮੋਹਿ ਕੋ ਉਧਾਰੋ॥ ਕਰਣਾ ਨਿਧਿ ਕਰਵਾਰੀ ਕੀਰਤ ਬਿਸਤਾਰੋ॥੧੨॥ ਸਮੁਝਿ ਸਤਰੁ ਸੇਵਕ ਮਤ ਕੀਜੀਏ ਗਿਲਾਨੀ॥ ਜਗ ਅਗ ਮਗ ਖਗ ਮ੍ਰਿਗਨਰ ਮਾਯਾ ਬਸ ਜਾਨੀ॥ ਐਸੀ ਮਨ ਹੈ ਤੋ ਬਸ ਗ੍ਰਾਮ ਜੋ ਬਿਚੋਲੀ॥ ਛੋਰ ਦੇਹੁ ਭੀਮ ਚੰਦ ਰੋਲੀ ਮਤਿ ਹੋਲੀ[1] ॥੧੩॥ ਇਹ ਬਿਧਿ ਸ੍ਰੀ ਸੋਢੀ ਬਰ ਕਰਤ ਨਿਤਯ ਲੀਲਾ। ਸੈਨਾ ਨਿਤ ਸਜਤ ਸਜਤ ਸਸਤਰਨ ਕੀ ਲੀਲਾ॥ ਸ੍ਰਧਾ ਸਨ ਕੀਏ ਪ੍ਰੇਮ ਪਾਵੈ ਜੋ ਮਾਗੈ॥ ਹਰਿ ਸੁਮੇਰ ਗੁਰ ਬਰਕੀ ਸੋਭਾ ਮਨ ਲਾਵੈ॥੧੪॥

ਸਾਖੀ॥੧੫॥ ਲਉਨ. ਛੰਦ॥

ਇਤਿ ਮਸੰਦ ਆਨੰਦ ਕੰਦ ਕੀ ਚੁਗਲੀ ਮਾਤਾ ਪਾਸ ਕਰੈ॥ ਗੁਰੂ ਜੀ ਜੰਗ ਮਚਾਇ ਕਹਾਂ ਧੋਕਿਓ ਚਹੈ ਨਹਿ ਹਿਐ[2] ਡਰੈ॥ ਸੁਨ ਸੁਨ ਮਾਤਾ ਜੀ ਸਮੁਝਾਵੈ ਮਹਾਰਾਜ ਨਹਿ ਧਯਾਨ ਧਰੈਂ॥ ਕਹਯੋ ਲਰੈ ਨਹਿ ਲਰੈ ਡਰੈਂ ਨਹਿ ਆਪਨੀ ਦਿਸ ਤੇ ਮੋਨ ਕਰੈਂ॥੧। ਕਹ ਮਾਤਾ ਜੀ ਸੁਨਹੁ ਤਾਤ ਤੁਮ ਸਤਗੁਰ ਹੋ ਸਭ ਸੁਖਦਾਨੀ॥ ਕਹਾਂ ਕਰਗੇ ਕਰ ਬਿਰੋਧ ਬੜ ਬਡੇ ਗੁਰਨ ਕੀ ਸੁਨਬਾਨੀ॥ ਦੇਹ ਧਰੇ ਨਰ ਲੀਲਾ ਮੈ ਸ਼ੁਭ ਕਾਮ ਸਭੀਕੋ ਆਨ ਪਰੈ॥ ਯਾਤੇ ਸੰਧ ਭਲੀ ਗਜ[3] ਦੀ ਜੈ ਨਤੁ ਫਸਾਦ ਫਿਰ ਫਿਰ ਅਰੈ॥੨॥ ਮਾਤਾ ਜੀ ਹਮ ਮਾਨ ਮਹਿਪ ਮਾਨਿਨ ਕੋ ਹਰਬੇ ਹੈਂ ਆਏ॥ ਮਾਨ ਨਿਮਾਨਿ ਤਾਨ ਨਿਤਾਨਿ ਗੁਰਘਰ ਬਰਤਤ ਗੁਰ ਗਏ॥ ਨੰਦ ਚੰਦ ਕਹਿ ਤੇਗ ਬਹਾਦਰ ਨੰਦ ਕਲਗੀਧਰ ਗੁਰਰਾਈ॥ ਕਾਇਰਾ[4] ਨਹੀ ਦੇਹਿ ਕਰਿ ਕਰ ਮੈ ਕਰੈ ਜੰਗ ਮਨ ਜੋ ਭਾਈ॥੩॥ ਇਤਨੇ ਮੈਉਤ ਕੋਤਵਾਲ ਲੇ ਕਹੀ ਕਲਗੀਧਰਕੀ॥ ਤਭਕਿ ਉਠੀ ਉਰ ਭੀਮ ਚੰਦ ਕੇ ਆਗਨ ਈਰਖਾ ਅਤਿ ਡਰਕੀ॥ ਬੋਲਨ ਲਗਯੋ ਬਿਅਦਬ ਬਾਤ ਜਬ ਤਬੈ ਬਜ਼ੀਰ ਸੁ ਸਮੁਝਾਯੋ॥ ਰਾਜਨ ਧੀਰਜ ਧਰਹੁ ਡਰਹੁ ਜਿਨ ਗੁਰਬਰ ਉਰ ਬਰ ਸਰਸਾਯੋ॥੪॥ ਭੀਮ ਚੰਦ ਸੁਨ ਗਿਰ ਮੁਨੀਮਨ ਗਿਨੀ ਬਯਾਹ ਸੁਤ ਜਬ ਕਰਿਹੌਂ॥ ਤਬ ਛਲ ਛੰਦ ਆਨੰਦ ਕੰਦ ਸੌਂ ਹੌਂ ਹਸਤੀ ਕੋ ਲੈ ਲਰਿਹੌਂ॥ ਇਤਿ ਭਈ ਸੁਨਹੁ ਅਬ ਉਤਕੀ ਕਹੀ ਸੋਢਿ ਬਰ ਮਾਤੁਲ ਸੋ॥ ਨੰਦ ਚੰਦ ਯਹ ਬੜੋ ਸੂਰਨਾ ਉਮ੍ਰਸਾਹਸੁਤ ਸੁਤ ਕੁਲਸੋ॥੫॥ ਬਡੇ ਗੁਰਨਕੇ ਚਰਨ ਸਰਨਤਰ ਰਹਤ ਰਹੋ ਸੁ ਸਮੁੰਦ ਬੜੋ॥ ਦੀਜੈ ਯਾਹਿ ਖਿਤਾਬ ਦਿਵਾਨੀ ਕਰ ਦੀਵਾਨ ਕੇ ਬੀਚ ਖੜੋ॥ ਸਜ ਸਾਲਾਹ ਪ੍ਰਾਤ ਭੇਦੀਨੀ ਪਾਗ ਪੁਸਾਕ ਪਦਮ ਪਾਵਨ॥ ਪਾਇ ਭਯੋ ਆਨੰਦ ਚਿਤ ਮੈਂ ਨੰਦ ਚੰਦ ਗੁਰੁ ਪਦ ਭਾਵਨਾ॥੬॥ ਸਸਤਰ ਸਜਾਇ ਬਨਾਇ ਬਸਤਰ ਤਨ ਸਭ ਕੀ ਸੁਧ ਗੁਰਦੇਵ ਕਰੈਂ॥ ਗਰੁਤਾ ਨ੍ਰਿਪਤਾ ਦੋਊ ਬਿਧਿ ਸਿਧਿ ਭਲੀ ਭਾਂਤ ਅਧਿਕਾਰ ਧਰੈਂ॥ ਮਨਸਾ ਬਾਚਾਂ ਕਰਮ ਜੁ ਕੋਊ ਪ੍ਰੇਮੀ ਪ੍ਰਭ ਪਦ ਪਰਮ ਖਰਾ॥ ਹਰਿ ਸੁਮੇਰ ਸੋ ਗੁਰ ਗਤਿ ਸਮਝਤ ਨੀਚ ਲਖਹਿ ਕਸ ਸੁਮਤਹਰਾ॥੭॥ **ਛੰਦ**॥ ਮਹਾਂ ਮੋਹ ਮਹਾਰਾਜ ਮਤ ਸਭਹਨ ਕੀ ਐਸੀ ਮਾਰੀ॥ ਗੁਰੁ ਬਰਸੋ ਸਰਬਰ ਕਰਬੇ ਕੀ ਸਭ ਨੇ ਕਰੀ ਤਯਾਰੀ॥ ਯਾ ਮੈਂ ਏਕ ਓਰ ਹੂੰ ਅਚਰਜ ਉਦਯੋ ਸੁਨਹੁ ਸੋ ਭਾਈ॥ ਨ੍ਰਿਪ ਕਟੋਚ ਕੋ

---

1. ਮਾੜੀ ਮਤ, 2. ਹਿਰਦੇ ਵਿਚ, 3. ਹਾਥੀ, 4. ਡਰਪੋਕ

ਕਪਟ ਅਪਟ ਜਿਮਿ ਦੁਊ ਦਿਸ ਹੋਇ ਲਰਾਈ॥੮॥ ਖਲਨਰੀਤ ਨਹਿ ਛੁਟਤ ਕਯੋਹੂ ਜਿਮਿ ਕਾਗਹੁ ਹੰਸ ਨ ਹੋਈ॥ ਅਹਿ ਰਾਖਿ ਯਹਿ ਪਿਯਹਿ ਪਛਾਹਿਮੈ ਕਾਟਤ ਐਚਟ ਜੋਈ॥ ਸਵਾਨ[1] ਬਿਠਾਇਐ ਗਦੀ ਊਪਰ ਤਊ ਚਾਕੀ ਚਯ ਚਾਟੈਂ॥ ਰਾਜ ਪਾਇ ਮਤ ਬੇਰਈ ਜਿਹਿ ਤਾਹਿ ਕਹ ਕਊ ਘਾਟੈ॥੯॥ ਚਤੁਰਭਾਂਤ ਨਰ ਉਤਮ ਮਧਮ ਅਧਮ ਹਮਰੇ ਅਧਮਾਧਮ॥ ਚਾਰਹੁ ਕੀ ਜੋ ਚਾਰ ਪ੍ਰਵ੍ਰਿਤ ਹੈ ਸੁਨਹੁ ਕਹਤ ਜਸ ਆਗਮ॥ ਉਤਮ ਪੁਰਖ ਪੁਰਾਨ ਕਹਤ ਤਹਿ ਜੋ ਕਰ ਪਰਉਪਕਾਰਾ॥ ਅਪਨੋ ਕਾਜ ਬਿਗਾਰ ਨੀਤ ਧਰ ਨ੍ਰਿਪ ਦਧੀਚ ਇਵ ਪਾਰ॥੧੦॥ ਮਧਯਮ ਪੁਰਖ ਜੁ ਆਪਨ ਕਾਰਜ ਕਰ ਕਰ ਪਰ ਉਪਕਾਰਾ॥ ਜਿਮਿ ਸੁਗ੍ਰੀਵ ਕਰੀ ਰਘੁਪਤ ਸਨ[2] ਪ੍ਰੀਤ ਰੀਤ ਬਿਵਹਾਰਾ॥ ਅਧਮ ਅਧਮਈ ਪਰ ਜੋ ਬਿਰਾਰਕਰ ਆਪਨ ਕਾਜ ਸੁਧਾਰੈਂ॥ ਐਸੋ ਪੁਰਖ ਬਹੁਤ ਜਸ ਮਗ ਮੈਂ ਕਪਟ ਕਲੇਵਰ ਧਾਰੈਂ॥੧੧॥ ਤਯੋਹਿ ਕ੍ਰਿਪਾਲ ਕਟੋਚੀ ਰਾਜ ਦੋ ਵਕੀਲ ਬੁਲਵਾਏ॥ ਗੁਰ ਬਰ ਢਿਗ ਅਰ ਭੀਮ ਚੰਦ ਢਿਗ ਪਠੈ ਪਾਪ ਉਪਜਾਏ॥੧੨॥ ਹਮ ਸੰਗੀ ਤਵ ਸੁਨਹੁ ਭੀਮ ਸਸਿ ਲਰਿ ਹੈ ਸੰਗ ਗੁਰੂ ਕੈ। ਲੈਹੈ ਛੀਨ ਆਨੰਦ ਨਗਰ ਬਰ ਕਰ ਸਰਬਰ ਅਰਿਹੂਕੇ। ਨਾਤੁਰ ਪ੍ਰਭ ਪਛਤਾਇ ਰਹਿਹਿ ਗੇ ਸਰਿ ਹੈ ਕਾਜ ਨ ਕੋਈ॥ ਗੁਰੁ ਗੁਬਿੰਦ ਸਿੰਘ ਕਹਿ ਮਾਰਹੁ ਮਮ ਅਨ ਮਤਿ ਯਹ ਹੋਈ॥੧੩॥ ਤਯੋਹੀ ਸ੍ਰੀ ਸਤਗੁਰ ਪਤਿ ਦੂਸਰਨਿਜ ਵਕੀਲ ਪਠਵਾਯੋ॥ ਭੀਮ ਚੰਦ ਦੂਰ ਬੁਧ ਅਧਿਕ ਕਰ ਪ੍ਰਭ ਸੋ ਬਾਦ ਬਢਾਯੋ॥ ਮੈਂ ਰਾਊਰ ਸੰਗੀ ਸੁ ਉਮੰਗੀ ਜੰਗੀ ਜੰਗ ਮਚੈਹੋ॥ ਭੂਮ ਛੀਨ ਕਰ ਭੀਮ ਚੰਦ ਕੀ ਆਨੰਦ ਭੂਮ ਬੈਨੇ ਹੌਂ॥੧੪॥ਚੌ: ਫਤੇਸ਼ਾਹ ਇਤ ਭੇਜੀ ਪਾਤੀ॥ ਭੀਮ ਚੰਦ ਪੈ ਪ੍ਰੇਮ ਸੁਮਾਤੀ॥ ਤਾਤ ਬਯਾਹ ਹਿਤ ਸਾਜ ਬਰਾਤੀ॥ ਆਇ ਸ੍ਰੀ ਨਗਰ ਕਰਹੁ ਬਿਭਾਤੀ॥੧੫॥ ਸੋ ਸੁਨ ਭੀਮ ਚੰਦ ਹਰ ਖਾਯੋ॥ ਬਿਯਾਹ ਹੇਤ ਬੜ ਬਨਕ ਬਨਾਯੋ॥ ਇਹ ਉਤ ਤੇ ਸਭ ਸਾਮ ਸਜਾਈ॥ ਹਰਿ ਸੁਮੇਰ ਮਨ ਅਤਿ ਉਮਗਾਈ॥੧੬॥

ਸਾਖੀ੧੬॥ਚੌ: ਇਤ ਮਨ ਭੀਮ ਚੰਦ ਕੇ ਆਈ॥ ਲੀਜੈ ਗਜ਼ ਕੀਜੈ ਤਕਰਾਈ॥ ਲਾਗਲੋਭ ਜਗ ਜਨਮ ਬਿਗਾਰਾ॥ ਗੁਰੁਸਨ ਬੈਰ ਕਰਯੋ ਅਬਿਚਾਰਾ॥੧॥ ਨ੍ਰਿਪਤ ਕੇ ਸਰੀ ਅਪਨੋ ਸਾਰਾ॥ ਬੜੇ ਬੀਰ ਬਰ ਰੂਪ ਬਿਚਾਰਾ॥ ਸਾਥ ਪਰੋਹਿਤ ਪੰਮਾ ਜੋ ਦਯੋ॥ ਚਾਰਹੁ ਬਸਤਰ ਲੈਨ ਹਿਤ ਅਯੋ॥੨॥ ਇਤਗੁਰ ਬਰ ਨਿਜ ਗਾਦੀ ਥਿਰੇ॥ ਚੌਰ ਚਾਰ ਹੰਸਨ ਇਵ ਢੁਰੇ॥ ਦਵਾਰਪਾਲ ਸਭ ਜਾਇ ਜਨਾਈ॥ ਬਿਨਯ ਬਿਨੀਤ ਬਿਬੇਕ ਬਨਾਈ॥ਦੋ:॥ ਭੀਮ ਚੰਦ ਗਿਰਿ ਚੰਦ ਕੋ ਆਨੰਦ ਕੰਦ ਕ੍ਰਿਪਾਲ॥ ਸਾਰੋ ਕੇਸਰੀ ਚੰਦ ਸੋ ਠਾਢੇ ਹੈ ਪ੍ਰਤਿਪਾਲ॥੪॥੮ਚੌ:॥ ਸਤ ਸਵਾਰ ਹੈ ਸਾਥ ਸਜੀਲੇ॥ ਅਸਤਰ ਬਸਤਰ ਸੋ ਸਜੇ ਰਸੀਲੇ॥ ਸੁਨਤਹਿ ਕਹਯੋ ਸ਼ੀਘਰ ਲੈ ਆਵਹੁ॥ ਆਦਰ ਸੋ ਅਧਿਕਾਰ ਜਤਾਵਹੁ॥੫॥ ਲਯਾਇ ਅਗ੍ਰ ਠਾਢੇ ਕਰ ਦਯੋ॥ ਗੁਰਬਰ ਆਦਰ ਅਤਿ ਤਹਿ ਚਯੋ॥ ਪੂਛ ਪਰਸਪਰ ਕੁਸਲ ਸੁਹਾਈ॥ ਬੈਠਾ ਰਯੋ ਸਨਮੁਖ ਸੁਖਦਾਈ॥੬॥ ਬੈਠਤ ਹੀ ਬੋਲਯੋ ਹੰਕਾਰੀ॥ ਊਪਰ

---

1. ਕੁੱਤਾ, 2. ਸ੍ਰੀ ਰਾਮ ਚੰਦਰ

ਕਪਟ ਨਮ੍ਰਤਾਧਾਰੀ॥ ਕਰ ਪ੍ਰਣਾਮ ਕਰ ਜੋਰ ਕਹੀ ਹੈ॥ ਹਮ ਮੈ ਤੁਮ ਮੈਂ ਭੇਦ ਨਹੀ ਹੈ।੭॥ ਪੁਤਰ ਮੋਰ ਤਸ ਹੋਰਨ ਸੰਸਾ॥ ਸੁਨ ਐਸੀ ਸੋਢੀ ਅਵਤੰਸਾ॥ ਤਾਸ ਬਯਾਹ ਸ੍ਰੀ ਨਗਰ ਕਰੈਂਗੇ॥ ਪਰਸਾਦੀ ਲੈ ਮੋਦ ਭਰੈਂਗੇ॥੮॥ ਚੌ:॥ ਪਰਸਾਦੀ ਕਰ ਦੀਜੀਏ ਪਰਸਾਦੀ ਰਾਜ ਮੋਹਿ॥ ਪਰਸਾਦੀ ਪਰ ਪੁਰ ਬਿਖੇ ਪਰਸਾਦੀ ਜਿਮਿ ਹੋਇ॥੯॥ਚੌ:॥ ਔਰ ਕਹੀ ਪਚ ਕਲਾ ਸਸਤਰ ਬਰ॥ ਚੌਕੀ ਔਰ ਕਟੋਰਾ ਹਿਤ ਕਰ॥ ਸੋਊ ਦੀਜੀਐ ਦੀਨ ਦਯਾਲਤ॥ ਜਾਨਤ ਘਟ ਘਟ ਪਟ ਪਟ ਬਾਲਾ॥੧੦॥ ਇਤਨੇ ਮੈਂ ਪੰਮਾਸੁ ਨਿਕੰਮਾ॥ ਪ੍ਰੋਹਿਤ ਅਰਥ ਅਨਕਤ ਸੁਜੰਮਾ॥ ਪਾਪੁਰੀ ਰੇਖ ਤਸਕਰ ਹਿੰਸਾਕੋ॥ ਆਦਿ ਬਰਨ ਪ੍ਰੋਹਤਪਦ ਤਾਕੋ॥੧੧॥ ਚਾਰ ਸਹੰਸ੍ਰ ਲੇਹੁ ਰੁਪੈਆ॥ ਦੇਹੁ ਗੁਰੂ ਜੀ ਬਾਤ ਬਨੈਯਾ॥ ਯਾ ਮੈਂ ਰਾਉਰ ਹਾਨਿ ਨ ਕੋਈ॥ ਬਨੀ ਬਾਤ ਦੋਊ ਦਿਸ ਸੋਈ॥੧੨॥ਦੋ:॥ ਸੁਨੀ ਸ੍ਰੋਨ ਸ੍ਰੀ ਗੁਰੂ ਜਬੈ ਬੋਲੇ ਅਧਿਕ ਰਿਸਾਇ॥ ਅਰੇ ਅਧਮ ਅਸ ਕਹਤ ਕਾ ਬਨਿਕ ਹਮੈ ਲਖਾਇ॥੧੩॥ਚੌ:॥ ਹਮ ਭਾੜੇ ਲੈ ਦੇ ਹੈ ਹਾਥੀ॥ ਕਾਸ ਸਮਝੀ ਤੈਂ ਦਿਵਜ ਕੁਲ ਪਾਥੀ॥ ਬੋਲਯੋ ਤਬਲੌਂ ਚੰਦ ਕੇਸਰੀ॥ ਮਹਾਰਾਜ ਸੁਨਿ ਲੈ ਉਰਧਰੀ॥੧੪॥ ਖਰਚ ਆਮਦਨ ਰਾਉ-ਏਹੀ॥ ਪੂਜਾ ਆਦਿ ਪ੍ਰਹਮਿ ਨਹਿ ਤੇਹੀ॥ ਕੋਪਨ ਕਰਸਿ ਕੋਪ ਕਿਹਿ ਕਾਜਾ॥ ਅਹੈ ਪੁਜਾਰੀ ਆਪ ਸਮਾਜਾ॥੧੫॥ ਯਾਤੇ ਜੈ ਲੈ ਹੈ ਬਸੁ ਹਮਤੇ॥ ਕਛੁ ਨ ਘਟੈਗੋ ਰਾਉਰ ਸਮਤੇ। ਕਹੀ ਸਤਗੁਰ ਸੁਨਸੁ ਕੇਸਰੀ। ਕਰਨ ਕਟੂਕ੍ਰਿਤ ਕਾਬਯ ਮਸਖੇਰੀ॥੧੬॥ ਅਸ ਸਮਝਤ ਸਭ ਤਵ ਕੁਟਿ ਲਾਈ॥ ਮੁਖ ਮੀਠੋ ਮਨਮਹਿ ਮਚਲਾਈ॥ ਕਹਤ ਕਹਤ ਤਤਕਾਰ ਬਢਯੋ ਤਬ॥ ਬਧੀ ਬਿਰੋਧ[1] ਬਾਰਤਾ ਬੇ ਢਬਾ॥੧੭॥ਛੰਦ॥ ਤਬ ਬਧਤ ਬਾਤ ਬਿਰੋਧ ਹੇਰਤ ਕਲਗਿਧਰ ਐਸੇ ਕਹੀ॥ ਅਬਦੇਹੁ ਇਨਹਿ ਉਠਾਇ ਨਾਹਕ ਕਹਤ ਨੀਤ ਨਹੀਂ ਲਹੀ॥ ਉਠ ਨੰਦ ਚੰਦ ਦੁ ਪਕਰ ਭੁਜਨ ਉਠਾਇ ਦੀਨੋ ਕੇਸਰੀ॥ ਗਿਰ ਗਈ ਪਗਰੀ[2] ਕੇਸਰੀ ਕੀ ਨਾਹਿ ਪਾਗ ਨਰੇਸਰੀ॥੧੮॥ ਧੱਕੇ ਲਗੇ ਕੁੰਦਨ ਖਗੇ ਸਭ ਕਰੋਧ ਮੈਂ ਨਿਜ ਘਰ ਗਏ॥ ਲਖ ਦੂਤ ਛੀਨੇ ਨਾਹਿ ਮਾਰੇ ਜਾਇ ਫਰਿਯਾਦੀ ਭਏ॥ ਤੁਮਰੇ ਪਠੇ ਜੀਜਾ ਸੁਨੋ ਜੀ ਜਾਤ ਹੋ ਪਰ ਬਚ ਗਏ॥ ਅਬ ਕਰਹੁ ਕੋਊ ਉਪਾਇ ਸਿਰ ਪਰਓ ਸ਼ਤ੍ਰ[3] ਗਨ ਪਰਬਲ ਭਏ।੧੯॥ ਪੰਮੇ ਪਰੋਹਿਤ ਪੁਨ ਸੁਨਾਈ ਬਾਰਤਾ ਦਰਬਾਰ ਕੀ॥ ਸਰਕਾਰ ਕੀ ਨਿੰਦਯ ਕਹੀ ਪਗਰੀ ਉਤਾਰੀ ਸਾਰ ਕੀ॥ ਧਕੇ ਦਿਏ ਬਾਹਰ ਕੀਏ ਹਮ ਕਯਾ ਕਰੈ ਗਿਰ ਰਾਜ ਜੀ॥ ਅਨੰਦ ਪੁਰ ਤੇ ਕਾਢਿ ਐਸ ਸੁਖ ਹੋਇ ਤਬ ਮਹਾਰਾਜ ਜੀ॥੨੦॥ ਸੁਨ ਭੀਮ ਚੰਦ ਬਿਕਲਾਇ ਬੋਲਯੋ ਹਾਇ ਦੈਵ ਕਹਾ ਕਰੀ॥ ਮਮ ਆਜ ਇਜ਼ਤ ਨਰਹਰੀ ਇਕ ਛਿਨਮੈ ਸਗਰੀ ਹਰੀ॥ ਚਿੰਤਤਇ ਇਹਿ ਭਾਂਤ ਭੂਧਰ ਈਸ ਉਤਰਿ ਮਸੰਦ ਜੇ॥ ਮਾਤਹਿ ਕਹਹਿ ਸਮੁਝਾਇ ਮਾਨਹਿ ਨਾਹਿ ਸਤਗੁਰ ਬਚਨ ਸੇ॥੨੧॥ਦੋ:॥ ਮਾਤਾ ਜੀ ਅਕੁਲਾਇ ਬਹੁ ਕਰਹਿ ਪੁਰਾਨੀ ਗਾਥਾ॥ ਬੋਲਹਿ ਸ੍ਰੀ ਸੋਢੀ ਸੀ ਸਦ ਬੇਦੀ ਬਰ ਸਿਰ ਹਾਥ॥੨੨॥

---

1. ਝਗੜਾ, 2. ਪੱਗ, 3. ਦੁਸ਼ਮਨ

ਸਾਖੀ੧੭॥ ਅਬ ਉਤ ਕੀ ਸੁਨਲੇਹੁ ਭੀਮ ਸਸਿ[1] ਹ੍ਰਿਦੈ ਬਿਚਾਰੀ॥ ਸਭ ਰਾਜਨ ਕੇ ਬਾਸ ਪਠੀ ਪਾਤੀ[2] ਹਿਤ ਧਾਰੀ॥ ਸੋਢੀ ਗੁਰੂ ਗੋਬਿੰਦ ਸਿੰਘਾਸਨ ਬੈਠ ਹਮਾਰੇ॥ ਆਉ ਕਰਹਿ ਬਿਚਾਰ ਬੜੋ ਅਨਜਾਊ ਪਸਾਰੋ॥੧॥ ਸੋਢੀ ਗੁਰੂ ਗੋਬਿੰਦ ਸਿੰਘ ਮਾਨਤ ਨ ਮਨਾਏ॥ ਪਾਤ ਸਾਹ ਸੋ ਬੈਰ ਬਸਤ ਅਬ ਹਮਰੇ ਥਾਂਏ॥ ਹਮਹੂੰ ਸੋ ਕਰ ਬੈਰ ਸੰਧ ਕੀ ਬਾਤ ਕਰੈ ਨਾ॥ ਮ੍ਰਿਗਿ ਆ ਮਿਸ ਰਿਸ ਕਰਤ ਕਰਤ ਸੰਦੇਹ ਡਰੈ ਨਾ॥੨॥ ਗਯੋ ਏਕ ਗਿਰ ਜਬੈ ਲਖਹੁ ਤਬ ਸਰਬ ਗਏ ਗਿਰਿ॥ ਯਾਤੇ ਕਰਹੁ ਬਿਚਾਰ ਚਾਰ ਮਿਲ ਚਾਰੁ ਭੂਪ ਬਰ॥ ਸੁਨਤ ਸੁ ਪਾਤੀ ਸਭੈ ਭਈ ਧਰਨੀ ਪਤਿ ਬਯਾਕੁਲ॥ ਸ੍ਰੀ ਗੁਰੂ ਗੋਬਿੰਦ ਸਿੰਘ ਧਾਰ ਗੋਬਿੰਦ ਰਟੈਂ ਪਲ॥੩॥ ਮੰਡੀ ਪਤਿ ਜਸਵਾਲ ਸੁਚੇਤ ਕਟੋਚੀ ਆਏ॥ ਔ ਦੋਤੋ ਲੀਏ ਹਰੀ ਚੰਦ ਸਜ ਸੈਨ ਸਿਧਾਏ॥ ਪਾਤੀ ਲਿਖੀ ਬਨਾਇ ਗੁਰੂ ਕਲਗੀਧਰ ਆਗੇ॥ ਤਾ ਮੈ ਲਿਖੇ ਬਨਾਇ ਬੇ ਅਦਬੀ ਬਚਨ ਅਭਾਗੇ॥੪॥ ਧਾਵਨ ਪਾਤੀ ਲਿਏ ਗਯੋ ਆਨੰਦਪੁਰ ਨਗਰੀ॥ ਨਿਰਖੀ ਨਹੀ ਨਿਕਾਇ ਨਿਖਲ ਲੋੜੀ ਨਿਧਿ ਸਗਰੀ॥ ਦਵਾਰਪਾਲ ਸਨ ਮਿਲਯੋ ਪਯੋ ਮੁਜਰੋ ਹ੍ਵੈ ਹਾਜਰਿ॥ ਦੂਤ ਜਾਨ ਨਯ[3] ਨੀਤਿ ਮਾਨ ਬੈਠਾਰਯੋ ਸਾਦਰ॥੫॥ ਤਬ ਤਿਨ ਪਾਤੀ ਦਈ ਪਢੀ ਪੰਡਿਤਨ ਅਗਾਰੀ॥ ਸ੍ਰੀ ਸਰ ਪ੍ਰਯੁਤ ਗੋਬਿੰਦ ਸਿੰਘ ਕਲਗੀਧਰ ਭਾਰੀ॥ ਪਾਇ ਪਰਤ ਮੈਂ ਭੀਮ ਚੰਦ ਗੁਰ ਬੰਸ ਨਾਥ ਬਰ॥ ਹੋ ਤੁਮ ਸੰਤ ਅਨੰਤ ਤੇਵ ਨਾਨਕ ਗਾਦੀ ਬਰ॥ ਤਊ ਆਪਨੀ ਲੀਲਾ ਰਚਹੁ ਜੋ ਰਜੋ ਗੁਣੀ ਗੁਰੁ॥ ਰਜੋ ਗੁਣੀ ਰਾਜਨ ਤੇ ਚਾਹਿਆ ਰਜੋ ਗੁਣੀ ਉਰ॥ ਜਯੋ ਤੁਮ ਦਾਬਤ ਦਾਬਤ ਦੇਸ ਨਰੇਸ[4] ਬਨਯੋ ਮਨ ਚਾਹਤ॥ ਤਯੋ ਹਮਹੂੰ ਨਹਿ ਦੇਹਿਯ ਹੈਚਿਤ ਅਧਿਕ ਉਮਾਹਤ॥੭॥ ਦਵੈ ਬਾਤਨ ਮੈਂ ਏਕ ਬਾਤ ਕੀਜੈ ਕਲਗੀਧਰ॥ ਬਨੀ ਰਹੈ ਦੁਹੂ ਓਰ ਜਾਸੁ ਤੇ ਬਾਤ ਘਾਤਪਰ॥ ਕੈ ਪਰਸਾਦੀ ਦੇਹੁ ਮੋਹਿ ਪਰਸਾਦੀ ਅਪਨੀ। ਕੈ ਪੁਰ ਆਨੰਦ ਤਜਹੁ ਭਜਹੁ ਭਗਵੰਤਹਿ ਜਾਪਨੀ॥੮॥ ਅਸਲਮ ਅਧਿਕ ਬਿਸਤਾਰ ਸੁਲਤ ਸਾਹਿਬ ਮੁਸਕਾਨੇ॥ ਪਾਥਰ ਪਤਿ ਪਰ ਹੋਤ ਪਰਮ ਪਾਥਰ ਮਤਿ ਜਾਨੇ॥ ਲਿਖਵਾਯੋ ਲੇਖਕ ਬੁਲਾਇ ਸ੍ਰੀ ਯੁਤ ਨ੍ਰਿਪ੍ਰਗਿਰਿਵਰ॥ ਪੀਮ ਚੰਦ ਪ੍ਰਗਟ ਹੋਇ ਹੈ ਆਗਯ ਨਰਹਰ॥੯॥ ਨਹਿ ਦੈਹੈ ਕਰ ਔਰਨ ਪੁਰ ਛੋਰਹਿ ਕਰ ਦੈ ਹੈ॥ ਤੁਮ ਰਾਜਨ ਤੇ ਕਬਹੂ ਨਾਹਿ ਹਮ ਭਾਜਿ ਪਰੈਂ ਹੈ॥ ਸੋ ਧਾਵਨ ਲੈ ਕਰ ਜਬਾਬ ਜਬ ਹਾਂਜਿਰ ਆਯੋ॥ ਭੀਮ ਚੰਦ ਵਾ ਬਰ ਸਮਾਜ ਮੈਂ ਸਰਬ ਸੁਨਾਯੋ॥੧੦॥ ਧੁਨਯੋ ਸਭਨ ਤਬ ਸੀਸ ਈਸ ਬਾਤ ਬਿਗਾਰੀ॥ ਖਿਚਹੀ ਬੀਚ ਸੁਨਿ ਕਸਿ ਪਰਯੋ ਗੁਰ ਬੈਰੀ ਤਾਰੀ॥ ਅਹੋ ਬਿਧਾਤਾ ਹਮਹਿ ਕਹਾ ਕਰੀਯਸੁ ਹੈ ਅਬ॥ ਸੋਚਤ ਸਭ ਗਿਰ ਈਸ ਕੀਜੀਐ ਜੰਗ ਕੋਨ ਢਬ॥੫॥ ਸੂਰੇ ਅਤਿ ਹਰਖਾਏ ਜੰਗ ਸੁਨਿ ਸੰਗ ਅੰਗ ਪਰ॥ ਜਿਨ ਕੇ ਜਿਅਮੇ ਜੋਸ ਜਵਾਨੀ ਜੰਗ ਢੰਗ ਬਰ॥ ਭੀਮ ਚੰਦ ਸੋ ਕਹੀ ਕ੍ਰਿਪਾਲ ਕਟੋਚੀਵਾਰੇ॥ ਲਰਨੋ ਡਰਨੋ ਨਾਹਿ ਭਲੋ ਮੈਂ ਸੁਨਹੁ ਸਚਾਰੇ॥੧੨॥ ਸੋਢੀ ਗੁਰੂ ਗੋਬਿੰਦ ਸਿੰਘ ਸਮ ਸੂਰ ਨ ਕੋਈ॥ ਦੇਵ ਅਦੇਵ ਮਧਯ ਭਯੋ ਨਹਿ

1. ਰਾਜਾ, 2. ਚਿੱਠੀ, 3. ਦੂਤ ਜਾਨ ਕੇ, 4. ਰਾਜਾ

ਹੈ ਨਹਿ ਹੋਈ॥ ਕਰਨੋ ਬਯਾਹਜੁ ਭਲੋ ਕਰੋ ਨਹਿ ਤਕਰਾਰਾ॥ ਬਯਾਹ ਭਏ ਮੈਂ ਲਖੀ ਜਾਇਗੀ ਬਾਤ ਬਿਚਾਰਾ॥੧੩॥ ਮਰੈ ਬਯਾਹ ਮੈਂ ਬੀਰ ਤੀਯ ਤਿਨ ਹੋਇ ਅਧੀਰੀ॥ ਰੋਦਨ ਕਰਿ ਹੈ ਬੰਸ ਬਾਤ ਯਹ ਬੁਰੀ ਅਮੀਰੀ॥ ਭੀਮ ਸਸਿ ਕੀ ਨਾਰਿ ਸੁਊ ਬੋਲੀ ਯਹਿ ਸਾਚੀ॥ ਅਜੋ ਕੀਜੀਐ ਬਯਾਹ ਨ ਦੀਜੈ ਨਿਜ ਮਤ ਕਾਚੀ॥੧੪॥ ਮਾਨ ਗਯੋ ਸੁਭੀਮ ਚੰਦ ਨਿਰਪਾਲ ਕਹੀ ਯੋ॥ ਮਨੀ ਹੂੰਕੀ ਅਨੁਮਤਿ ਲਖਿ ਮਨਮਾਨ ਲਹੀਜੈ॥ ਇਤ ਗੁਰ ਬਰਨਿਤ ਮ੍ਰਿਗਿ ਆਸਿ ਸਾਇ ਤਉ ਚਢ ਧਾਵੈ॥ ਜੋ ਮਾਨੈ ਅਨ ਆਨ ਬਚੈ ਨਤੁ ਮਾਰ ਗਿਰਾਵੈ॥੧੫॥ ਨਿਤ ਨਿਤ ਨਵ ਨਵ ਨਰਹਰ ਸੂਰ ਲਰਤ ਮਦਮਾਨੀ॥ ਸੁਨ ਸੁਨ ਖਿਝ ਖਿਝ ਪਰਤ ਭੀਮ ਸਸਿ ਅਤਿ ਅਭਿਮਾਨੀ॥ ਨਿਤ ਮਸੰਦਨ ਡਰਹਿ ਮਾਤ ਗੁਰੂ ਜਾਇ ਡਰਾਵੈ॥ ਹੋਨ ਉਦਪ੍ਰਵ ਚਹਤ ਆਪ ਕਛੁ ਨਹਿ ਸਮਝਾਵੈ॥੧੬॥ ਮਾਤਾ ਜੀ ਕਛੁ ਕਹੈ ਕਹੈ ਪਰਵਾਹ ਪਰੀ ਹੈ॥ ਭੀਮ ਚੰਦ ਕੋ ਮੰਦ ਬਨੀ ਬਿਗਰੀ ਸੁਖ ਗੀਹੈ॥ ਏਕ ਆਸਰੋ ਹਮੈ ਅਕਾਲ ਪੁਰਖ ਕੋ ਭਾਰੀ॥ ਦੂਜੇ ਤੇ ਨਹਿ ਡਰਹਿ ਡੀਮ ਲਖ ਡੀਲ ਡਗਰੀ॥੧੭॥ ਇਤਨੇ ਮੈਂ ਸ਼੍ਰੀ ਨਾਹਨੇਸ਼[1] ਸੁਨਤ ਸਤਗੁਰ ਸੋਭਾ॥ ਦਰਸਹੁ ਕਿਮਿ ਪਦ ਕੰਜ ਪਰਮ ਪਰਮਲ ਮਨ ਲੋਭਾ॥[2] ਭੇਜੀ ਬਿਨਯ ਬਨਾਇ ਪਤ੍ਰੀ ਭਲ ਭਾਂਤੀ॥ ਲੈ ਸੋ ਧਾਵਨ ਪਹੁਚ ਹਜੂਰ ਮੈਂ ਕਹੀ ਸਭ ਭਾਂਤੀ॥

## ਸਾਖੀ॥੧੯॥

## ਅਥਦੇਸ ਚਾਲ ਕਥਾ ਸ਼੍ਰੀ ਮੁਖਵਾਕ ਪਾਤਸਾਹੀ ੧੦

ਚੌ:॥ ਦੇਸ ਚਾਲ ਹਮ ਤੇ ਪੁਨ ਭਈ॥ ਸਹਰ ਪਾਉਂਟੇ ਕੀ ਸੁਧ ਲਈ॥ ਕਲਿੰਦ੍ਰੀ ਤਟਕਰੇ ਬਿਸਾਲਾ॥ ਭਾਂਤਿ ਭਾਂਤਿ ਕੇ ਪੇਖਤ ਤਮਾਸਾ॥ ਤਹ ਕੇ ਸਿੰਘ ਘਨੇ ਚੁਨ ਮਾਰੇ॥ ਰੋਝ ਰੀਝ ਬਹੁ ਭਾਂਤ ਬਿਡਾਰੇ॥ ਸੋ ਸਭ ਚਰਿਤ ਸੁਨਹੁ ਮਨ ਲਾਈ॥ ਜਿਮਿ ਪਾਤੀ ਦੂਤੀ ਬਨ ਆਈ॥੧॥ ਅਬ ਬਿਨਯ ਪ੍ਰਤ੍ਰਿਕਾ[3]॥ ਸ਼੍ਰੀ ਖਟ ਵਸੰਜਤ ਗੁਰਦੇਵ ਅਖਿਲ ਘਟ ਬ੍ਰਹਮ ਬਿਲਾਸੀ॥ ਜਾਨੀ ਜਾਨ ਜਹਾਨ ਜਨਨ ਮਨ ਮੋਦ ਪ੍ਰਕਾਸੀ॥ ਹਾਜਿਰ ਨਾਜਿਰ ਸਦਾ ਸਦਯ ਅਨਵਦਯ ਗੁਣਾਕਰ॥ ਜਨਕ ਬਨਕ ਸਿਵ ਧਨਪ ਜਪਤ ਜਿਹਿ ਸੋ ਕਲਗੀਧਰ॥੨॥ ਸਦਾ ਸਰਲ ਚਿਤ ਹੋਤ ਪਗਨ ਪਰ ਬਾਰੰਬਾਰੀ॥ ਬਿਨਯ ਬੰਦਨਾ ਬਾਂਚਿ ਰਹਹੁ ਭਵ ਸਾਗਰਭਾਰੀ॥ ਇਤਿ ਆਨੰਦ ਚੰਦ ਦਰਸ ਰਾਉਰਕੀ ਆਸਾ॥ ਉਤ ਆਨੰਦ ਅਵਧੇਸ ਆਪ ਹੀ ਕਰਤ ਬਿਲਾਸਾ॥ ਬਾਚਿ ਬਿਸੇਸ ਬ੍ਰਿਤੰਤ ਕਰੀਜ ਯਹ ਦੇਸ ਸੁਹਾਵਨ॥ ਜਮਨਾ ਤੀਰ[4] ਸੁਜਾਨ ਸੁ ਨਿਰਮਲ ਨੀਰ ਪੀਰ ਹਨ॥ ਕਿਸਨ ਚੰਦਰ ਕੀ ਪ੍ਰਿਯ ਪਰਮ ਪਯਾਰੀ ਕਾਲਿੰਦ੍ਰੀ॥ ਸਨਾਨ ਮਾਤਿਰ ਸੁਚਿ ਕਰਨਹਾਰ ਅੰਗੁਨ ਬਖਸਿੰਦੀ॥੩॥ ਤੀਰ ਤੀਰ ਬਨ ਬਾਗ ਬਹੁਤ ਖਗ ਮ੍ਰਿੰਗਸੰਚ ਰਹੀਂ॥ ਮ੍ਰਿਗਿ ਆਹਿਤ ਯੇ ਦੇਸ ਮਹਿਪ ਮਨ ਆਪ ਉਚਰਹੀਂ॥ ਯਾਂਤੇ ਦਰਸਨ ਦੇਹੁ ਦੀਨ ਦੁਖ ਦਰਦ ਦੁਰਾਵੈ॥

---

1. ਨਾਹਨ ਦਾ ਰਾਜਾ, 2. ਜਿਸ ਦੇ ਮਨ ਵਿਚ ਦਰਸ਼ਨ ਕਰਨ ਦੀ ਇੱਛਾ ਸੀ, 3. ਬੇਨਤੀ ਪੱਤਰ,
4. ਜਮਨਾ ਦਾ ਕੰਢਾ

ਬਲਿ ਜਯੋ ਬਾਂਧਯੋ ਕਰਨ ਕਰਨ ਤਿਮਿ ਮੋਹਿ ਬੰਧਾਵੈ॥੪॥ ਬਿਦਰ[1] ਸਾਕ ਕੀ ਸਾਖਿ ਸੁਨਤ ਉਠਤੁਰਤ ਤਹਿ ਐਯੇ॥ ਸਵਰੀਵਾਰੀ ਕਥਾ ਗਿਧ ਕੀ ਧਯਾਨ ਧਰੈਯੇ॥ ਆਗੈ ਅਧਿਕ ਉਪਾਉ ਦਰਸ ਬਿਨ ਬਾਤਨ ਦੂਜੀ॥ ਹਰਿ ਸੁਮੇਰ ਬਿਸਥਾਰ ਅਲੰਯਹ ਪਾਤੀ ਪੂੰਜੀ॥੫॥ਦੋ:॥ ਸੁਨੀ ਪਾਤੀ ਗੁਰਬਰ ਮਗਮਾਨੇ॥ ਸਸਿ ਕ੍ਰਿਪਾਲ ਮਾਮਹੂੰ ਮਾਨੇ॥ ਸੰਗੋ ਸਾਹ ਭ੍ਰਾਂਤ ਸਨ ਕਹੀਂ॥ ਭਲੀ ਬਾਤ ਨਾਹਨ ਕੀ ਰਹੀ॥੬॥ ਕਲਗੀਧਰ ਬਰ ਬਯੋਂਤ ਬਨਾਯੋ॥ ਹਰਨ ਭਰਨ ਹਾਰੇ ਜੋ ਗਾਯੋ॥ ਨਿਜ ਮਨ ਮਾਨ ਕਰਤ ਸਭ ਕਾਜਾ॥ ਦੀਨ ਬੰਧ ਰਾਜਨ ਕੋ ਰਾਜਾ॥੭॥ਛੰਦ॥ ਮਾਤਾ ਜੀ ਹੂੰ ਕਹੀ ਬਾਤ ਬਰ ਤਾਤ ਮਾਨਕੀ॥ ਚਲੋ ਤੁਰੰਤਹਿ ਤਾਂ ਈਰਖਾ ਤਜਹੁ ਜਾਨਕੀ॥ ਸਭ ਕੀ ਭਈ ਸਲਾਹ ਜੰਗ ਯਾਂ ਹੋਤ ਹੈਂ॥ ਯਾਂਤੇ ਚਲਨੋ ਭਲੋ ਕਹਯੋਗੁਰ ਸਤਯ ਜੋਤਿ ਹੈ।੧੮॥ ਮਾਤਾ ਜੀ ਤਵ ਆਯਗ ਮਾਨੈ ਕਯੋ ਨਹਿ ਜੈ ਹੈ॥ ਅਬਮਾਨੀ ਪੈ ਫਿਰ ਨ ਮਾਨਿ ਹੈ ਸਤਯ ਕਹੈ ਹੈਂ॥ ਜੰਗ ਖਾਤਿਰ ਅਨ ਸ਼ਰਮ ਸੰਗ ਅਕਾਲ ਹਮਾਰੇ॥ ਜਿਨ ਕੀ ਆਗਯ ਮਾਨਿ ਅਏ ਸੰਸਾਰ ਮਝਾਰੈ॥੯॥ ਨੰਦ ਚੰਦ ਸੋ ਕਹੀ ਕਰੋ ਤਯਾਰੀ ਤੁਰਥੇ ਕੀ॥ ਨਾਹਨੇਸ ਮੰਤਰੀਹਿ ਬਖਸਿਸ ਦੀਨੀ ਗੁਰ ਟੇਕੀ॥ ਸਾਜ ਸੈਨ ਸਜ ਸ੍ਰੀ ਸਤਗੁਰ ਦਰਬਾਰ ਸਿਧਾਏ॥ ਕਰ ਅਰਦਾਸ ਸਵਾਰ ਅਸ੍ਵ ਪੈ ਹੋਇ ਇਕੁ ਦਾਏ॥੧੦॥ ਡੋਲੇ ਲੀਨੇ ਸੰਗ ਔਰ ਸੈਨਾ ਸਭਲੀਨੀ॥ ਸੰਪਤ ਸਭਹੀ ਲਾਦ ਤੁਰਤ ਤਯਾਰੀ ਕਰ ਦੀਨੀ॥ ਸਾਥ ਉਦਾਸੀ ਸਾਧ ਪਾਂਚ ਸੈ ਗੁਰ ਕੇ ਰਹੀ॥ ਬਿਨਾ ਕੜਾਹ ਪ੍ਰਸਾਦਿ ਅਨੰਦ ਦਰਸਾ ਨਹਿ ਚਹਹੀ॥੧੧॥ ਨਾਹਨ ਨਿਕਟ ਬਿਲੋਕਸੁ ਥਲ ਉਤਰੇ ਕਲਗੀਧਰ॥ ਸੁਨੀ ਮੇਦਨੀ ਭੂਪ ਪਰਯੋ ਪਗ ਤਬੈ ਦੌਰ ਕਰ॥ ਨਗਰ ਉਤਾਰ ਯੋ ਗੁਰਹਿ ਕਰੀ ਪੂਜ ਖੋੜਸ ਬਿਧਿ॥ ਕਯੋ ਜਯੋ ਬੇਦ ਬਿਧਾਨ ਬਿਦਿਤ ਬ੍ਰਿਪਨ ਬਾਨੀ ਸਿੱਧ੧੨॥ ਦੂਜੇ ਦਿਨ ਮੇਦਨੀ ਪ੍ਰਕਾਸ ਨਾਹਨ ਪਤਿ ਭਾਖੀ॥ ਜਹਾਂ ਰੁਚਹਿ ਭਲ ਥਾਨ ਤਾਂ ਸੁਚਿ ਡੇਰਾ ਰਾਖੀ॥ ਤਹ ਹਿੰਦਰਗ ਬਨ ਜਾਇ ਅਰਾ ਪਤਿ ਸਨਨ ਪਰੋ ਜਨ॥ ਯਥਾ ਨਾਮ ਗੁਰਦੇਵ ਅਰਾਪਤੀ ਅਰਥ ਬਨਾ॥੧੩॥ ਗੁਰ ਸਨ ਕਰਤ ਬਿਰੋਧ ਬਦਤ ਹਮ ਬਿਨਸ ਉਪਾਸੀ॥ ਗੁਰੂ ਬਿਨ ਗਤਿ ਨਹਿ ਅਪਨਿ ਥਾਨਿ ਬਰ ਬੇਦ ਬਿਕਾਸੀ॥ ਸਵਾਮੀ ਸੇਵਕ ਦਊਐਸ ਬਤਗਤ ਗਏ ਤਹੀ॥ ਕਾਲਿੰਦੀ ਕਲਕੇਲ ਕਲਿਤ ਸੁਕਿ ਲਾਲ ਬ੍ਰਿਜ ਜਾਹਿ॥੧੪॥ ਹੇਰ ਊਚ ਥਲ ਭਲੋ ਕਹਯੋ ਹਯਾਂ ਬਨੈ ਕਿਲਾ ਬਰ॥ ਫਤੇਚੰਦ ਦਾ ਕਰੈ ਕਹੈ ਕਾ ਕਿਤੋ ਬਲੀਬਰ॥ ਨਾਹਿਨੇਸ ਕਹਿ ਨਾਥ ਇਹਹਿ ਲੌ ਹੱਦ ਹਮਾਰੀ॥ ਸੈਨਾ ਸਰਬ ਹਮਾਰੀ ਔਰ ਮਦਤ ਨਰਨਾਰੀ॥੧੫॥ ਤਯੋਹੀ ਰਉਰ ਸੈਨ ਸੂਰ ਸਬਹਾ ਬਲ ਗਾਵੈ॥ ਤੁਰਤ ਫੁਰਤ ਮੈਂ ਭੁਰਤਹਿ ਯੇ ਗ੍ਰਹੁ ਦੁਰਗ[2] ਬਨਾਵੈ॥ ਕਰਯੋ ਕੜਾਹ ਪ੍ਰਸਾਦਿ ਸਹਿਸ ਰੁਪਿਆ ਕੋ ਸਤਗੁਰ॥ ਨਿਜ ਕਰ ਰਾਖੀ ਈਟ ਭਯੋ ਅਤਿ ਮੰਗਲ ਬਿਸਤਰ॥੧੬॥ ਬਾਰਹ[3] ਦਿਨ ਦਿਨ ਰੈਨ ਸੈਨ ਤਜ ਸੈਨਾ ਸਗਰੀ॥ ਕੀਨਸ ਦੁਰਗ ਤਿਆਰ ਬਾਤ ਭੀ ਜਗਤਉ ਸਗਰੀ॥ ਕਹੀ ਨ੍ਰਿਪਪਤਿ ਸੋ ਮਹਾਰਾਜ ਸੰਕ ਮਤਾ[4] ਕਿਰਿਐ॥ ਜਬ ਲੌਂ ਹਮ ਹ

1. ਮਹਾਂਭਾਰਤ ਦਾ ਪਾਤਰ, 2. ਕਿਲਾ, 3. ਬਾਰਾਂ ਦਿਨ, 4. ਸੰਕਾ

ਯਾਰਹੇ ਕਹੈ ਤਬਲੇ ਨਹਿ ਭਰਿਐ॥੧੭॥ ਭ੍ਰਿੰਗ ਭਯੋ ਮੇਦਨੀ ਪ੍ਰਕਾਸ਼॥ ਸੋਢੀ ਸਾਹਿਬ—ਨਾਹ ਨੇਸ ਮੇਦਨੀ ਪ੍ਰਕਾਸਾ॥ ਪਦ ਪੰਕਜ ਕੀ ਆਸ ਭਯੋ ਨ੍ਰਿਪ ਆਸ ਨਿਰਾਸਾ॥੧੮॥ ਰਹਿਬਹੁ ਅਹਿ ਲੈ ਬਿਦਾ ਗਯੋ ਪੁਨ ਨਾਹਨ ਰਾਜਾ॥ ਸਿਰੇਪਾਉ ਬਹੁ ਦਿਉ ਕਿਉ ਬਰਦਾਨ ਦਰਾਜਗਾ॥ ਰਚਯੋ ਪਾਉਂਟਾ ਸਹਰ ਸਰਬ ਸੰਗਤ ਸੁਨ ਪਾਈ॥ ਦੋਰ ਦੌਰਿ ਤਬ ਦੂਰਿ ਦੂਰ ਤੇ ਆਈ ਧਾਈ॥੧੯॥ ਨਾਹਨ ਅਰ ਸ੍ਰੀ ਨਗਰ ਮਧਯ ਪਾਉਂਟਾ ਬਿਰਾਜਤ॥ ਪੂਜਨੀਯ ਗਿਰ ਰਾਜ ਨਹਿ ਤਾਮਿ ਮਗਿਉ ਜਗ ਜਾਨਤ॥ ਨੋਕਰ ਰਾਖੇ ਅਧਿਕ ਦੇਗ ਅਰ ਤੇਗ ਚਲਾਈ॥ ਹਰਿ ਸੁਮੇਰ ਆਨੰਦ ਕੰਦ ਛਬਿ ਲਖ ਬਲਜਾਈ॥੨੦॥ ਸਾਖੀ ੧੯

ਇਤਿ ਸ੍ਰੀ ਪ੍ਰੇਮ ਪ੍ਰਕਾਸ ਪੁਰਾਨਾਤਰਤਿ ਗੁਰਖੰਡ ਖੰਡ

**ਖੰਡ ਦਸਮ ਮੰਡਲ ਜੁਧ ਪ੍ਰਬੰਧ ਪਰਸਾਦੀ ਗਜ[1] ਪ੍ਰਕਰਣ ਚਤੁਰਥੀਪ੍ਰਾਤ:॥੪॥**

**ਅਥ ਸ੍ਰੀ ਰਾਮ ਰਾਇ ਮਿਲਨ ਪ੍ਰਸੰਗਬ:੧੧ਚੌਪਈ॥**

ਕੋਸ ਪਚੀਸ ਪਾਉਂਟੇ[2] ਰਹੀ॥ ਰਾਮ ਰਾਏ ਸੋਢੀਬਰ ਅਹਈ॥ ਕਰਤਾ ਪੁਰਖ ਬੜੋ ਗੁਨ ਖਾਨੀ॥ ਜਾਨੀ ਜਾਨ ਸਕਲ ਸੁਖਸਾਨੀ॥੧॥ ਤਿਨ ਤਬ ਸੁਨੀ ਕਿ ਕਲਗੀਧਰ ਗੁਰੂ॥ ਨਿਵਸੇ ਨਿਕਟ ਪਾਉਂਟਾ ਰਚ ਕਰ॥ ਕਛੁ ਮਨ ਸੰਕਰਹੈ ਉਪਜਾਈ॥ ਗੁਰ ਹਰਿ ਕ੍ਰਿਸ਼ਨ ਜਬ ਗੁਰਿਆਈ॥੨॥ ਪੈਨ ਪ੍ਰਗਟ ਕਾਹੂੰ ਸਨ ਕਹੀ॥ ਮਾਨ ਮਹਤ ਸੰਕਾ ਉਰ ਦਹੀ॥ ਮਾਨ ਈਰਖਾ ਅਸਹਿ ਜਗਤ ਮੈਂ॥ ਸੁਰ ਨਰ ਮੁਨਿ ਅਰ ਅਸੁਰ ਭਗਤ ਮੈਂ॥੩॥ ਸ੍ਰੀ ਗੁਰਬਰ ਹਰਿ ਰਾਇ ਰਸਕ ਬਰ॥ ਤਿਨ ਕੇ ਸੁਤ ਸ੍ਰੀ ਰਾਮ ਰਾਇ ਬਰ॥ ਸਾਧ ਮਸੰਦ ਫਕੀਰਨ ਰਾਖੇ॥ ਸੇਵਕ ਸਿੱਖ ਚਰਨਨ ਰਸਚਾਖੇ॥੪॥ ਭਾਈ ਬਹਲੋ ਬੜੋ ਮਸੰਦ॥ ਤਿਹ ਸੁਤਬਰ ਗੁਰਦਾਸ ਅਮੰਦ॥ ਤਾਹਿ ਆਪਨੋ ਮੰਤ੍ਰੀ ਕੀਨੋ॥ ਮਨ ਬਿਰਥਾ ਕਹਿ ਕਿਯਾ ਦੁਖ ਹੀਨੋ॥੫॥ ਕਹਿ ਗੁਰਦਾਸ ਦਾਸ ਮੈ ਤੁਮਰਾ॥ ਕਛੁ ਸੰਕਾਮਤਿ ਕੀਜੈ ਝਗਰਾ॥ ਗੁਰੂ ਇਹਾਂ ਕਬਹੂੰ ਨਹਿ ਐ ਹੈਂ॥ ਐ ਹੈ ਤੋ ਹਮ ਬਯੋਤ ਬਨੈ ਹੈਂ॥੬॥ ਮਮ ਭਾਈ ਤਾਰਾ ਬਲ ਭਾਰਾ॥ ਤੀਰ ਇਲਮ ਮੈ ਅਤਿਹਿ ਸਚਾਰਾ॥ ਕਲਗੀਧਰ ਸਮਜਾਨ ਤਾਕੋ॥ ਬਲੀ ਬੁਧ ਵਿਦਯ ਮੈਂ ਬਾਂਕੋ॥੭॥ ਤਉ ਨਿਤਯ ਸੈਨਾ ਰੁਚਿ ਰਾਖੀ॥ ਰਾਮ ਰਾਇ ਮਨ ਡਰਨ ਨਹਿ ਭਾਖੀ॥ ਰਾਮ ਰਾਮ ਕਰ ਦਿਵਸ ਗੁਜਾਰੈ॥ ਹਰਿ ਸੁਮੇਰ ਗੁਰੁ ਡਰਉਰਧਾਰੇ॥੮ਦੋ: ਜਾਨੀ ਜਾਨ ਜਹਾਨ ਗੁਰੂ ਜਾਨੀ ਜੀਅ ਕੀ ਪੀਰ॥ ਧੀਰ ਦੇਨ ਹਿਤੰ ਬੀਰ ਦਵੈ ਪਰੇਰਾਮਰਾ ਤੀਰ॥੯॥ ਨੰਦ ਚੰਦ ਸੁ ਮਸੰਦ ਬੜ ਦਯਾ ਰਾਮ ਅਭਿਰਾਮ॥ ਕੁਲ ਪ੍ਰੋਹਿਤ ਦੁਉ ਬੀਰ ਬਰ ਗਏ ਨਿਕਟ ਸੁਖ ਧਾਮ॥੧੦॥ਚੌ:॥ ਸੁਨ ਤਹਿਰਾਮ ਰਾਇ ਸਨਮਾਨੇ॥ ਬੈਠਾਰੇ। ਅਤਿ ਨਿਕਟ ਅਪਾਨੇ॥ ਪੂਛੀ ਕੁਸਲ ਸੁ ਕਲਗੀਧਰ ਕੀ ਦਰਸਨ ਚਾਹ ਅਧਿਕ ਉਰਬਰਕੀ॥੧੧। ਬੈਰ ਭਾਉ ਭ੍ਰਮਿ ਅਭਿਹਿ ਭਗਾਯੋ॥ ਪ੍ਰੇਮ ਪ੍ਰਭਾਵੁ ਪੁੰਜ ਚਮਕਾਯੋ॥ ਮਿਲਬੇ ਕੀ ਸਲਾਹ ਠਹਰਾਈ॥ ਸ੍ਰੀ ਸਤਗੁਰ ਕੀ ਜਥਾ ਰਜਾਈ॥੧੨॥ ਰਾਮ ਰਾਇ ਬਹੁ

---

1. ਪਰਸਾਦੀ ਹਾਥੀ, 2. ਪਾਉਂਟੇ ਤੋਂ 25 ਕੋਹ ਤੇ

ਸਿਰੇ ਪਾਉ ਕਰ॥ ਬਿਦਾ ਕਿਏ ਦਉ ਬੀਰ ਧੀਰ ਧਰ॥ ਆਇ ਅਗਾਰੀ ਅਨੂਪਮ[1] ਗਾਥਾ॥ ਕਹੀ ਸਰਬ ਬਿਧਿ ਤਿਹਿ ਕੀ ਨਾਥਾ॥੧੩॥

ਹਰਖੇ ਸੁਨ ਸ੍ਰੀ ਗੁਰੂ ਕਲਗੀਧਰ। ਨੰਦ ਚੰਦ ਅਰੁ ਦਯਾ ਰਾਮ ਪਰ॥ ਰਾਮਰਾਇ ਨਿਹ ਚਿੰਤ[2] ਰਹੇ ਚਿਤ॥ ਕਹੌਂ ਨ ਹਮ ਕਛੁ ਬੈਰ ਨਹੈ ਚਿਤ॥੧੪॥

ਸਾਖੀ॥੨੦॥ਦੋ:॥

ਤੋ ਲੈ ਬੁਧੂ ਸਾਹਿ[3] ਬਰ ਕਰਤ ਬੰਦਗੀ ਨਿਤ॥ ਬਡ਼ੋ ਫਕੀਰ ਪਗਨ ਪਰਯੋ ਆਨ ਭਾਉ ਤਰ ਹਿਤ॥ਚੌ:॥ ਰਹਨੇਹਾਰ ਸਢੌਰੇ ਗ੍ਰਾਮ॥ ਪਰਯੋ ਆਨ ਕਰ ਪਗਨ ਲਲਾਮ॥ ਸਹਿਤ ਮੁਰੀਦਨ ਲੀਨੇ ਭੇਟਾ॥ ਭਟਪਗਨ ਪ੍ਰਭ ਗੁਰਗਮ ਮੇਟਾ॥੨॥ ਸੁਨੀ ਸ੍ਰੀ ਨਗਰ ਗਿਰ ਗੁਰ ਬਰ ਕੀ॥ ਫਤੇਸ਼ਾਹ ਗੁਰ ਫਤੇ ਸੁਪਰ ਕੀ॥ ਧਰਸਰਧਾ ਉਰ ਮਿਲਬੇ ਆਯੋ॥ ਗੁਰਬਰ ਬਹੁ ਆਦਰ ਕਰਵਾਯੋ॥੩॥ ਭੇਟਾ ਭਾਉ ਭੂਰ ਭਰ ਕੀਨੀ॥ ਹਯ ਗਯ ਧਨ ਬਹੁ ਉਚਿਤ ਜੁ ਚੀਨੀ॥ ਬਿਬਿਧਿ ਬਿਧਾਨ ਬਾਰਤਾ ਭਈ॥ ਨੀਤ ਧਰਮ ਗੁਰ ਧਰਮ ਅਜਈ॥੪॥ ਭਕਤ ਗ੍ਰੰਥ ਬੇਦਾਤ ਬਾਰਤਾ॥ ਕਲਗੀਧਰ ਦੀ ਸੁਨ ਉਚਾਰਤਾ॥ ਬਹੁ ਬਿਗਸਯੋ ਸ੍ਰੀ ਫਤੇ ਨਰੇਸੁ। ਬਢ੍ਹੀ ਪਤਿ ਭਰ ਭਾਉ ਹਮੇਸੁ॥੪॥ ਸਿੱਖਯ ਸਮਾਨ ਭਯੋ ਮਨ ਮਾਹੀ॥ ਡੇਰਾ ਉਚਿਤ ਕਰਾਇ ਤਹਾਂਹੀ॥ ਸ਼੍ਰੀ ਗੁਰਬਰ ਬਹੁ ਸੇਵ ਕਰਾਈ॥ ਜਾਨ ਨਰੇਸ ਜਥਾ ਰੁਚਿ ਚਾਈ॥ਦੋ:॥ ਰੈਨ ਸੈਨ ਕੇ ਸਮੈ ਮੈਂ ਐਨ ਸਲਾਹ ਸਜਾਇ॥ ਮਾਤੁਲ਼ ਪਠਯੋ ਪ੍ਰਬੀਨ ਪ੍ਰਭੁ ਸੰਧ ਹੇਤ ਚਿਤ ਚਾਇ॥੭॥ਚੌ: ਕਹੀ ਜਾਇ ਤਿਨ ਸ੍ਰੀ ਨਗਰੀ ਸਹਿ॥ ਕਲਗੀਧਰ ਆਗਯ ਸੁ ਅਸੀਸਹਿ॥ ਮਿਲਿਐ ਨਾਹਿਨਰੇਸ ਸੌ ਹਿਤਕਰ॥ ਬੈਰ ਭਾਉ ਬਿਸਰਾਇ ਪ੍ਰਸਪਰ॥੮॥ ਫਤੇਸ਼ਾਹ ਮਾਨੀ ਗੁਰਬਾਨੀ। ਸ੍ਰੀ ਸਤਗੁਰ ਕੀ ਅਕਥ ਕਹਾਨੀ॥ ਪ੍ਰਾਤਹਿ ਨੰਦ ਚੰਦ ਗੁਰ ਰਾਈ॥ ਨਾਹਨੇਸ ਦਿਸ ਕਿਉ ਪਠਾਈ॥੯॥ ਤਾਹਿ ਬਲਾਇ ਮਿਲਾਇ ਦਯੋ ਗੁਰ॥ ਬਈ ਪਰਸਪਰ ਪ੍ਰੀਤ ਰੀਤ ਉਰ॥ ਸੇਰ ਏਕ ਤਬਲੋ ਕਉ ਆਯੋ॥ ਸਿਖਨ ਸਤਗੁਰ ਸੰਗ ਜਤਾਯੋ॥੧੦॥ ਜਾਇ ਤਬੈ ਬੰਗਾਰਯੋ ਸਤਗੁਰ॥ ਆਯੋ ਸੇਰ ਬਬਰ ਹ੍ਵੈ ਗਤਿ ਡਰ॥ ਖੰਗ ਹਾਥ ਗਹਿ ਧਾਏ ਐਸੇ॥ ਭੀਮ ਕਰਨ[4] ਪਰ ਧਾਯੋ ਜੈਸੇ॥੧੧॥ ਹੇਰਤ ਫਤੇ ਸ਼ਾਹ ਤਹ ਠਾਂਢੇ॥ ਬੀਰ ਮੇਦਨੀ ਨ੍ਰਿਪ ਬਲ ਬਾਂਢੇ ਤਾਕੀ ਮਾਰ ਢਾਲ ਪਰ ਧਾਰੀ॥ ਤਮਕ ਤੇਗ ਨੀਚੇ ਹੁਇ ਝਾਰੀ॥੧੨॥ ਗਿਰਯੋ ਧਰੁਨਿ ਮ੍ਰਿਗ ਪਤ ਤਬ ਐਸੋ॥ ਮਾਰਯੋ ਬਿਤਰਾ ਸੁਰ ਹਰ ਜੈਸੋ॥ ਸਭ ਭੂਪਨ ਮਨ ਅਚਰਜ ਮਾਨਾ॥ ਲਘੁ ਬਯਾ ਅਲਾਘੁ ਪਰਾ ਕ੍ਰਮ ਜਾਨਾ॥੧੩॥ਦੋ:॥ ਨਾਹਰ ਨਾਹਿ ਮਰਯੋ ਮਰਯੋ ਨਰਨੀਸਨ ਕੋ ਤੇਜ॥ ਕਾਹਲੂਰ ਅਰ ਸ੍ਰੀ ਨਗਰ ਮਾਰਯੋ ਮਨੋ ਮਜੇਜ॥੧੪॥੧੨॥ ਖੇਲਤ ਸਿਕਾਰ ਨਾਇਕਾਰਹਨੈ ਮ੍ਰਿਗਨ ਕੇ ਧਾਰ ਤਨਤੇਗ ਬੇਗ ਬਲ ਅਵਨੀਸ ਹੈ॥ ਸਾਚੇ ਪਾਤਿ ਸਾਹ ਸ੍ਰੀ ਗੁਬਿੰਦ ਸਿੰਘ ਮਹਾਰਾਜ ਚਾਰੋ ਚਕ ਜਾਤੇ ਤੇ ਜਕੀ ਨ ਕਰੈ ਰੀਸ ਹੈ। ਗਹੀ ਕਰਵਾਰ ਜਾਹਿ ਕਰਮੈ ਸੁਮੇਰ ਸਿੰਘ ਮਹਾਕਾਲਿਕਾ ਕੀ ਜੀਹ ਜਾਰ ਜਵਨੀਸ ਹੈ। ਜਾਹਿਰ

1. ਵਚਿਤਰ, 2. ਫਿਕਰ, 3. ਬੁਧੂ ਸ਼ਾਹ ਫਕੀਰ, 4. ਜਿਵੇਂ ਭੀਮ ਕਰਣ ਉਪਰ ਧਾਇਆ

ਜਹਾਨ ਕਿਉਂ ਜੰਗ ਕੋਊ ਮੰਗ ਅੰਗ ਨਾਹਰ ਜੁਮਾਰਯੋ ਨਾਹਨ ਨਰੀਸ ਹੈ॥ਚੌ:॥ ਸੇਰ ਮਾਰ ਕਰ ਸ੍ਰੀ ਕਲਗੀਧਰ॥ ਬੈਠੇ ਆਇਸੁ ਆਸਨ ਜਗਗੁਰ॥ ਕਹਯੋ ਜਨਮ ਪੂਰਬ ਯਹ ਜਾਨੋ॥ ਥੋ ਯਹ ਪਾਂਡਵ ਕੁਲ ਮਹਿ ਮਾਨੋ॥੧੬॥ ਮਰਯੋ ਕੁਮੌਤ ਭਯੋ ਮ੍ਰਿਗਰਾਈ॥ ਭਯੋ ਮੁਕਤ ਅਬ ਸਭ ਬਿਧਿ ਪਾਈ॥ ਇਤਨੇ ਮੈਂ ਬਿਬਾਨ ਚਢ ਗਯੋ॥ ਲਖ ਸਿੱਖਨ ਉਰ ਅਚਰਜ ਅਯੋ॥੧੭॥ ਫਤੇਸਾਹ ਪੁਨ ਗੁਰ ਢਿਗ ਆਯੋ॥ ਬੋਲਯੋ ਪ੍ਰੇਮ ਪਗਯੋ ਬਚ ਭਾਯੋ॥ ਦੇਗ ਹੇਤ ਕਛੁ ਭੂਮਿਕ ਲੀਜੀਏ॥ ਸੇਵਕ ਜਾਨ ਪ੍ਰਮਾਨ ਕੀਜੀਏ॥੧੮॥ ਬੋਲੇ ਸੋਢੀ ਬੰਸ ਬਿਭੂਖਨ॥ ਗੁਰੁ ਘਰ ਕਮੀ ਨ ਕਛੁ ਭੂਮ ਭੂਖਨ॥ ਰਾਜਨ ਸਭ ਉਪਾਧ ਜਰ[1] ਧਰ[2] ਹੈ॥ ਤਾਹਿ ਚਾਹਿਕਰ ਹਮ ਕਾ ਕਰ ਹੈ॥੧੯॥ਦੋ:॥ ਦੋਊ ਬਿਦਾ ਕਿਏ ਨ੍ਰਿਪਤ ਦਿਏ ਅਧਿਕ ਸਨਮਾਨ॥ ਸਿਰੇ ਪਾਉ ਸਿਰ ਸਜ ਦੁਉ ਗਏ ਰਾਜ ਅਸਥਾਨ॥ਚੌ: ਬੁਧੂ ਸਾਹਿਬ ਬਹੁਤ ਦਿਨ ਰਹਾ॥ ਰੀਤ ਬੰਦਗੀ ਕੋ ਉਰ ਗਹਾ॥ਚੌ:॥ ਸਿਰੇ ਪਾਉ ਦੇ ਪ੍ਰੀਤਦਾਨ ਦਿਆ॥ ਸੋਢਿ ਬਿਭੂਖਨ ਬਿਦਾ ਸਾਹੁ ਕਿਆ॥੨੧॥ ਗਯੋ ਮੁਰਦੀਨ ਸਹਿਤ ਸਿਢੋਰੇ॥ ਭਾਂਤਿ ਭਾਂਤਿ ਗੁਰਦੇਵ ਨਿਹੋਰੇ॥ ਚਿਤ ਚਿਤਵਤ ਪ੍ਰਭ ਬੋਲਨ ਚਾਲਨ॥ ਲੀਲਾ ਲਲਿਤ ਸੁ ਸੇਵਕ ਲਾਲਨ॥੨੨॥ ਪ੍ਰੇਮ ਪੁੰਜ ਪ੍ਰਨ ਪੂਰਨ ਪਾਲਨ॥ ਅਰਿ ਅਨੇਕ ਇਕ ਸਰ ਕਰ ਸਾਲਨ॥ ਜਿਹ ਸਿਮਰਤ ਛੂਟਤ ਜਮ ਜਾਲਨ॥ ਹਰਿ ਸੁਮੇਰ ਨਿਜ ਭਕਤ ਸਭਾਲਾਨ॥੨੩॥ ਇਹ ਬਿਧਿਘਨੇ ਸੇਰ ਤਾ ਆਏ॥ ਰੋਝ ਰੀਝ ਬਹੁਤਹਾ ਖਪਾਏ॥ ਨਵਹੋਰਸ ਲੀਲਾ ਤਹ ਕਰੀ॥ ਸਾਚੇ ਪਾਤਸਾਹ ਨਰ ਹਰੀ॥੨੪॥

ਸਾਖੀ॥੨੧॥ਚੌ:॥ ਅਬ ਇਕ ਕਥਾ ਸੁਨਹੁ ਮਨਲਾਈ॥ ਗੁਰਸੈਨਾ ਕੀ ਹਿਤ ਚਿਤ ਲਾਈ॥ ਨਗਰ ਦਾਮਲਾ ਅਧਿਕ ਬਸਤ ਜਹ॥ ਰਹਤ ਪਾਂਚ ਸਤਬਰ ਪਠਾਨਤਹ॥੧ ਤੇ ਨੌਕਰ ਨੁਰੰਗ ਢਿਗ ਭਏ॥ ਕਰਤ ਨਿੱਤਯ ਅਪਰਾਧਹਿ ਨਏ॥ ਤਬ ਔਰੰਗ ਔਰੰਗ ਭਯੋ॥ ਤੁਰਤਇਨਹੁਤਗੀਰ ਕਰ ਦਯੋ॥੨॥ ਜੋ ਰਾਖ ਨੌਕਰ ਇਨਹੀ ਕੋ॥ ਚਹੈ ਸੋ ਨ ਭੋਗਬੋ ਭੂਕੋ॥ ਇਤਉਤ ਫਿਰੇ ਭਏ ਅਤਿ ਬਿਆਕੁਲ॥ ਕਉਨ ਦੇਤ ਸਰਨ ਤਿਨ ਲਖ ਛਲ॥੩॥ ਬੁੱਧੂ ਸਾਹੁ ਨਿਕਟ ਤੇ ਗਏ॥ ਅਪਨੀ ਬਿਰਥਾ ਬਤਾਵਤ ਭਏ॥ ਬੁੱਧੂ ਬੁੱਧਵਾਨ ਬਡ ਗੁਨੀ॥ ਸਾਧ ਸਰੂਪ ਸਭੀ ਬਿਧਿ ਸੁਨੀ॥੪॥ ਸੁਨਤਿਨ ਮਨ ਕੀ ਗਨਤੀ ਸਾਰੀ॥ ਲੈ ਆਯੋ ਗੁਰ ਨਿਕਟ ਖਿਚਾਰੀ॥ ਸ੍ਰੀ ਗੁਰੂ ਕੇ ਨੌਕਰ ਰਖਵਾਏ॥ ਸੂਰ ਬੀਰ ਸਜ ਸਸਤਰ ਸੁਹਾਏ॥੫॥ ਭੀਖਨ ਖਾ ਕਾਲੇਖਾਂ ਜਾਨੋ॥ ਤਯੋਹਿ ਹਯਾਤਖਾਂਹਿ ਅਨੁਮਾਨੋ॥ ਖਾਨ ਨਿਜਾਬਤ ਏ ਸਰਦਾਰਾ॥ ਸੈਨ ਪਾਚ ਸੈ ਕੇ ਰਖਵਾਰਾ॥੬॥ ਰਾਮਰਾਇ ਇਤ ਸੁਨਯੋ ਉਦੰਤਾ॥ ਭਜਯੋ ਨਿਜ ਮਸੰਦ ਮਤਿਮੰਤਾ॥ ਕਲਗੀਧਰ ਗੁਰਬਰ ਢਿਗ ਆਯੋ॥ ਰਾਮ ਰਾਏ ਹਿਤ ਮਿਲਨ ਪਠਾਯੋ॥੭॥ਦੋ:॥ ਕਲਗੀਧੀਰ ਗੁਰਬਰ ਕਹੀ ਕਾਲਿੰਦ੍ਰੀ ਕੇ ਨੀਰ॥ ਰਾਮ ਰਾਇ ਹਰਿ ਰਾਇ ਸੁਤ ਮਿਲਹਿ ਹਮਹਿ ਧਰ ਧੀਰ॥੮॥ਚੌ:॥ ਰਵਿ ਦਿਨ ਦੁਤਿਆ ਕੋ ਸੁਖਦਾਈ ਸੰਗਮ ਹੋਇ ਸਲਿਲ ਸੁਚਿ ਆਈ॥ ਸਿਰੋਪਾਉ ਕੈ ਕੀਨੋ ਬਿਦਾ॥ ਗਯੋ

1. ਜੜ, 2. ਧਰਤੀ

ਭਾਉ ਧਰ ਡਰਉਰ ਤਦਾ॥੯॥ ਸਭ ਸੁਚੰਤ ਸੁਚਿ ਸਚਿਵ ਸਯਾਨੇ॥ ਕਹਯੋ ਕਲਗੀਧਰ ਗੁਰਬਰ ਜਾਨੇ॥ ਆਏ ਸੰਗ ਸਜਾਇ ਸੁ ਸੂਰੇ॥ ਨੌਕਾ[1] ਪਰ ਅਰੂਢ[2] ਗਤ ਰੂਰੇ॥੧੦॥ ਰਾਮ ਰਾਇ ਕੇ ਸੰਗ ਸਾਧਗਨ॥ ਰਾਮ ਰਾਇਦੈ ਜਿਹ[3] ਕਹਤ ਜਗਤ ਜਨ॥ ਗੁਰ ਕੇ ਸੰਗ ਮਸੰਦ ਮਹਾਨਾ॥ ਨੰਦ ਚੰਦ ਆਨੰਦ ਨਿਧਾਨਾ॥੧॥ ਸਸਿ ਕ੍ਰਿਪਾਲ ਮਾਤੁਲ ਬਡ ਗਿਆਨੀ॥ ਸੰਗੋਬਾਹੁ ਭ੍ਰਾਤ ਅਤਿ ਮਾਨੀ॥ ਦਯਾ ਰਾਮ ਸੋਢੀ ਕੁਲ ਪ੍ਰੋਹਿਤ॥ ਸਾਹਿਤ ਸਰੇ ਸੋਢੀ ਸਾਹਿਬ ਤਿਤ।੧੨॥ ਮਿਲੇ ਆਇ ਉਤ ਰਾਮ ਰਾਇ ਬਰ॥ ਬੰਦਨ ਕਰੀ ਚਰਨ ਕਲਗੀਧਰ॥ ਸਤਗੁਰ ਅਤਿ ਸਨਮਾਨ ਕਹਯੋ ਕਰ॥ ਸਿਰ ਪਰ ਕਰ ਧਰ ਕਰ ਕਰੁਣਾ ਕਰ॥੧੩॥ ਬੋਲੇ ਰਾਮ ਰਾਇ ਕਰ[4] ਜੋਰੀ॥ ਨਾਥ ਏਕ ਬਿਨਤੀ ਅਬ ਮੋਰੀ॥ ਮੇਰੇ ਬਿਗਰਿ ਮਸੰਦ ਗਏ ਸਬ॥ ਡੇਰੇ ਕੀ ਰਖਯਾ ਕਰੀਐ ਅਬ॥੧੪॥ ਪ੍ਰਭ ਸਮਤੇਜ ਪ੍ਰਤਾਪ ਨਿਧਾਨਾ॥ ਨਹਿ ਦੀਸਤ ਦੂਸਰ ਭਗਵਾਨਾ॥ ਰਾਮ ਰਾਇ ਕੀ ਸੰਗਤ ਸਾਧੂ॥ ਸਿਰ ਪਰ ਆਇ ਉਯੋ ਅਪਰਾਧੀ॥੧੫॥ ਗੁਰ ਦਿਸ ਪੀਠ ਕਰੇ ਸਭ ਬੈਠੇ॥ ਕੂਲ ਕਲਿੰਦ੍ਰੀ[5] ਕੇ ਆਏ ਐਠੇ॥ ਗੁਰਬਰ ਗੁਰਆਈ ਸੁਖਦਾਈ ਨਹਿ ਤਿਨ ਗਨ ਕੇ ਮਨ ਮੈ ਭਾਈ॥੧੬॥ਛੰਦ॥ ਸੁਚਿ ਭੂਲ ਕਲਿੰਦ੍ਰੀ ਲਖਤ ਬੋਲੇ ਗੁਰ ਮਹਾਰਾਜ ਜੀ॥ ਗੁਰ ਰਾਮ ਰਾਇ ਸਮਾਜ ਸੰਗਤ ਭੂਤਨੀ ਸਿਰਤਾਜ ਜੀ॥ ਸਾਚੇ ਸੁਜਾਨਤ ਰਾਮ ਰਾਇ ਕੁ ਸੰਗਤਾਂ ਕਾਂਚੀ ਸਬੈ॥ ਹੈ ਮੂਢ ਮਹਾਂ ਅਭਾਗਿਨੀ ਅਨੁਰਾਗਿਨੀ ਨਹਿ ਹੈ ਕਬੈ॥ ਸੁਨ ਹੇਰ ਗੁਰਦਾਸ ਸੁਤ ਬਹਲੌ[6] ਬਡੇ ਅਭਿਮਾਨ ਨਿਧਿ॥ ਬੋਲੇ ਅਹੋ ਬਹਲੋ ਕੇ ਤੁਮਕ ਸਬਤ ਧਰਤ ਹੋ ਤੇਜ ਬਿਧ॥ ਸਨਮੁਖ ਹਮਾਰੇ ਤੀਰ ਧੀਰ ਚਲਾਹੁ ਜੋ ਤੁਮ ਬੀਰ ਬਰ॥ ਹਮ ਸੁਨਯੋ ਬਾਹਲੋ ਕੇ ਬਡੇ ਹੈ ਬੀਰ ਧੀਰ ਅਧੀਰ ਧਰ॥੧੮॥ ਯੋਹ ਕਹੋ ਕਾਕੋ ਬਲ ਧਰੋ ਬਲਕਤ ਰਹੋ ਅਭਿਮਾਨ ਸੋ॥ ਲਜਿਤ ਭਯੋ ਮਨ ਜਾਨ ਕੈ ਅਨੁਮਾਨ ਜਾਨੀ ਜਾਨਸੋ॥ ਹੇ ਨਾਥ ਰਉਰ ਬਲ ਧਰੋ ਨਹਿ ਆਨ ਬਲਛਲ ਧਾਰਹੂੰ॥ ਕਲਗੀਧੀਰ ਕਹਿ ਉਦੈ ਹੈ ਭੋ ਅਸਤ ਤਾਰਾ ਚਾਰਹੂੰ॥੧੯॥ਦੋ: ਰਾਮ ਰਾਇ ਗੁਰ ਰਾਇ ਸੋ ਮਿਲਿ ਸਤਭਾਇ ਸਮੇਤ॥ ਬੰਦ ਪਾਇ ਪਰ ਪਾਇ ਬਰ ਜਾਏ ਰਹਯੋ ਸੁ ਨਿਕੇਤ॥੨੦॥ ਹਰਿ ਸੁਮੇਰ ਯਾ ਕਥਾ ਕੋ ਪੜੇ ਸੁਨੈ ਮਨਲਾਇ॥ ਸਰਧਾ ਧਰ ਤਾਕੋ ਟਰੈ ਘਰ ਵਿਰੋਧ ਸਮੁਦਾਇ॥੨੧॥

**ਸਾਖੀ॥੨੨॥ ਇਤਿਸ੍ਰੀ ਗੁਰਪਦ ਪ੍ਰੇਮ ਪ੍ਰਕਾਸ ਪੁਰਾਨੇ ਬ੍ਰੀ ਰਾਮ ਮਇ ਮਿਲਨ ਪ੍ਰਸੰਗ ਬਰਨਨੇ ਗੁਰ ਖੰਡ ਦਸਮਮੰਡਲ ਪੰਚਮੀ ਪ੍ਰਾਂਤ॥੪॥**ਦੋ: ਸ੍ਰੀ ਜਮੁਨਾ ਸਮ ਆਨਨਹਿ ਨੀਰ ਗਰੀਬ ਨਿਵਾਜ॥ ਜਮੁਨਾ ਪਰਸਤ ਅੰਗ ਤਹਿ ਜਮ-ਨਾ ਪਰਸਤ ਲਾਜ॥੧॥ ਰਾਗ **ਭੈਰਉ॥** ਕਾਲਿੰਦ੍ਰੀ ਕਲ ਕੂਲ ਕੇਲਿ ਕਲਗੀਧਰ ਕਰਤ ਕਮਨ ਕੈਸੀ॥ ਕਿਸ਼ਨ ਕਲੋਲ ਲੋਲਲਾਲਿਤਯਨ ਲਹੀ ਕਿ ਲਾਲ ਕਲਾ ਜੈਸੀ॥ ਹੇਰਤ ਹਰਤ ਹਿਏ ਹਰ ਹਰ ਕੇ ਹਰਿ ਤਹਿਉ ਕਰ ਦੇਤ ਜਥੈ॥ ਕਾਮਕਤੂਹਲ ਕ੍ਰਿਸ਼ਨ ਚੰਦ੍ਰ[7] ਕੋ

---

1. ਬੇੜੀ, 2. ਸਵਾਰ ਹੋਕੇ, 3. ਦੁਨੀਆ ਜਿਨ੍ਹਾਂ ਨੂੰ ਰਾਮ ਰਾਈਏ ਕਹਿੰਦੀ ਸੀ, 4. ਹੱਥ ਜੋੜ ਕੇ, 5. ਜਮਨਾ ਨਦੀ, 6. ਭਾਈ ਬਹਲੌ ਦਾ ਪੁਤਰ ਗੁਰਦਾਸ, 7. ਭਗਵਾਨ ਕ੍ਰਿਸ਼ਨ

ਉਮਗਤ ਅਧਿਕ ਅਮੰਦ ਤਥੈ॥ ਸ੍ਰੀ ਜੀਤੋ ਸੁੰਦਰੀ ਸੰਗ ਨਿਤ ਹਾਸ ਬਿਲਾਸ ਹਾਵ ਥਾਵੇ॥ ਬਿਤਨ ਬਿਨੋਦ ਬਨਾਇ ਬਿਲੋਕਤ ਜਮੁਨਾ ਨੀਰ ਤੀਰ ਠਾਂਵੇ॥ ਗੋਬਿੰਦ ਸਿੰਘ ਪ੍ਰਿਅ ਗੁਬਿੰਦ ਸਿੰਘ ਗੋਬਿੰਦ ਪ੍ਰਿਅ ਸਹਿਤ ਪਯਾਰੀ॥ ਸੁਰਤਿ ਸੁਰਤਿ ਰਤਿ ਕ੍ਰਿਤ ਸੀ ਕਰ ਸਹਿ ਸਮੁਖ ਸੁਭਗ ਛਬ ਫਬ ਨਯਾਰੀ॥ ਭਾਂਤਿ ਭਾਂਤਿ ਭਰ ਭਾਉ ਭਾਉ ਅਨੁਭਾਵ ਭਾਵ ਥਿਰ ਰਤਿ ਕੀਨੋ॥ ਸਾਰੀਰਿਕ ਮਾਨਸਿਕ ਸੰਚਾਰਿਤ ਸਰਬ ਸਫਲਤਾ ਹਿਤ ਚੀਨੋ॥ ਸ੍ਰੀ ਰਸ ਰਾਜ ਰਸਿਕ ਰਿਸ ਨਿਧਿ ਕੋ ਕਥਨ ਕਰਤ ਅਤਿ ਲਾਜ ਲਗੈ॥ ਛੋਟੇ ਮੁਖ ਤੇ ਬੜੀ ਬਾਤ ਜਯੋ ਬਕਤ ਛੁਟਾਈ ਭਾਉ ਜਾਗੈ॥੪੧ ਤਰੁਨ ਤਰੁਨ ਤਰਨੀਹ ਤਰੁਨ ਤਰ ਤਰਨ ਤਰੰਗ ਸੁ ਕਾਲਿੰਦੀ॥ ਬਿੰਦਾਬਨ[1] ਇਵ ਬਿਆ ਬ੍ਰਿਦਾਬਨ ਰਚਿ ਗੁਬਿੰਦ ਹਰਿ ਆਨੰਦੀ॥ ਕਿਸਨ ਕਲੋਲ ਸਿਮਰਿ ਸ੍ਰੀ ਮਨਹੀਮਨ ਬਿਚਾਰ ਯਾ ਚਾਰ ਕਰਯੋ॥ ਛੰਦ ਸਵੈਯਾ ਨਾਮ ਸਵੈਯਾ ਸਭ ਛੰਦਨ ਮੈਂ ਧਯਾਨ ਧਰਯੋ॥ ਵਾਸਤਵਿਕ ਕਹੂੰ ਛੰਦ ਸਵੈਯਾ ਸੁਛਬਿ ਸੁਫਭ ਨਹਿ ਆਨ ਕਹੂੰ॥ ਹੈ ਕਬਿਤ ਪੈ ਕਰ ਕਬਿਤ ਮੈਂ ਉਧਤ ਰਚਨਾ ਚਾਰਤ ਹੂੰ॥ ਯਾਤੇ ਛੰਦ ਸਵੈਸ ਸੁੰਦਰ ਰਚਿ ਰਚਿ ਰੁਚਿ ਰਸ ਗ੍ਰੰਥ ਕਰਾ॥ ਸ੍ਰੀ ਜਮਨਾ ਜਲ ਤੀਰ ਤਰੰਗਨਿ ਨਿਰਖਤਿ ਨਿਖਲ ਨਿਕਾਯ ਭਰਾ॥੬॥ ਜਉ ਜਉ ਚਰਿਤ ਚਪਲ ਰਾਧਾ ਬਰ ਰਾਸ ਪੰਚ ਧਯਾਈ ਧਰਨੀ॥ ਤਾਕੋ ਸਾਰ ਨਿਕਾਰ ਬਿਚਾਰੀ ਮੰਡਲ ਰਾਸ ਗ੍ਰੰਥ ਧਰਨੀ। ਮੰਡਲ ਰਾਜ ਬਿਲਾਸ ਕਿਸਨ ਕੋ ਕਬਿਤਾ ਮੈਂ ਅਤਿ ਰੁਚਰਿ ਰਚਾਂ॥ ਸ੍ਰੀ ਕਿਸਨ ਅਵਤਾਰ ਜਾਹਿ ਕੀ ਮਹਿਮਾ ਮੈਂ ਕਾਇ ਪ੍ਰੇਮ ਲਚਾ॥੭॥ ਅਖਯਰ ਸੁਗਮ[2] ਸੁਗਮ ਮੁਹਾਵਿਰਾ ਸੁਗਮ ਪਾਠ ਸਭ ਸੁਗਮਾਈ॥ ਭਾਵ ਅਗਮ ਮਨ ਅਗਮ ਅਰਥ ਮਨ ਬੁਧਿ ਅਗਮ ਜਹ ਹਿ ਜਾਈ॥ ਤ਼ਾਕਾਰਾ ਭਲੋ ਅੰਤ ਸੰਤ ਅਨੁਪ੍ਰਾਸ ਨਿਬਾਹਯੋ ਛੰਦ ਸਹੀ॥ ਸੁਚਿ ਸੰਤਤ ਰਸ ਰੁਚਿਰ ਉਚਰ ਉਰ ਜੁਗਲ ਮਾਧੁਰੀਸ ਛਬਿ ਲਹੀ॥੮॥ ਉਤ ਪ੍ਰੇਛਦਿ ਅਲੰਕਾਰਨ ਕੀ ਗੁਨਨ ਗੁੰਥਨਾ ਨੀਕ ਕਰੀ॥ ਜਾਹਿ ਬਿਲੋਕ ਸੁ ਕਬਿ ਚਕ੍ਰਿਤ ਹੈ ਪੁਨ ਪੁਨੇ ਪਨਤਨਾ ਤ੍ਰਿਪਤ ਧਰੀ॥ ਹਰਿ ਸੁਮੇਰ ਹਿਅ ਹਰਖ ਹਰਖ ਗੁਨ ਪਰਖ ਪਰਖ ਜੋ ਜਸ ਗਾਵੈ॥ ਸੁਨੇ ਧੁਨੈ ਸਿਰ ਸੋ ਸਤਗੁਰ ਤੈ ਪਰਮ ਰਸਿਕ ਬਰ ਪਦ ਪਾਵੈ॥੯॥

ਸਾਖੀ੨੩॥ ਕਬਹੂਕ ਅਘ ਮੋਚਨੇਅਰੀ ਗਨ ਮੋਚਿਨ ਮੋਚਨ ਗਏ ਕਪਾਲ॥ ਤਹਿ ਤੀਰਥ ਮੇਲਾ ਅਨੰਦ ਮੌਲਾ ਮੇਲਾ ਕਰਨ ਕ੍ਰਿਪਾਲ॥ ਤਹ ਸੰਗਤ ਆਈ ਹਿਅ ਹਰਖਾਈ ਪਾਈ ਪ੍ਰੇਮ ਪ੍ਰਤੀਤ ਨਿਰਖ ਨੰਦ ਨੰਦਨ ਗੋਬਿੰਦ ਗੁਰੁ ਬਨ ਹਰਿ ਗੋਬਿੰਦ ਅਭੀਤ॥੧। ਤਹ ਸਿਰੇ ਪਾਉ ਹਿਤ ਪਾਗ ਸੁਅਗਨਿਤ ਇਤ ਚਾਹਤ ਬੀਚਾਰੁ॥ ਮਿਲੇ ਮੋਲਨਹਿ ਹੋਰੀ ਜਾਹ ਤਹ ਦਵੈ ਸਤ ਬਰਦਸਤਾਰੁ॥ ਸੁਚਿ ਸ੍ਰੀ ਮੁਖ ਗਯੋ ਤੀਰਥ ਆਯੋ ਲਘੁ ਸੰਕਾ ਕਰ ਜੋਇ॥ ਤਿਹ ਕੇ ਸਿਰ ਪਰਕੀ ਛੀਨਹੁ ਪਗਰੀ ਦੇਰੀ ਕਰਹੁ ਨ ਕੋਇ॥[3] ਸਨ ਤੈ ਸਿਖ ਧਾਏ ਜਯੋ ਫੁਰਮਾਏ ਸ੍ਰੀ ਗੁਰੁ ਅਖਯਰ ਚਾਰੁ॥ ਸੋਈ ਬਿਧਿ ਕੀਨੀ ਸਿੱਖਯਨ ਲੀਨੀ ਛੀਨੀਬਰ ਦਸਤਾਰੁ॥ ਸਭ ਕੋ ਉਪਦੇਸਾ ਬਚਨ ਬਿਸੇਸਾ ਐਸਾ ਤੀਰਥ ਪਾਇ॥ ਸਭ ਕੋ

---

1. ਬਿੰਦ੍ਰਾਬਨ, 2. ਸੌਖਾ, ਅਸਾਨ, 3. ਆਸਾਨ

ਉਪਦੇਸਾ ਬਚਨ ਕੰਸ ਕਰ ਕਰਤੂਤੀ ਅਦਬ ਕੁਸੂਤੀ ਲਘੁ ਸੰਕਾ ਹਯਾ ਆਇ॥[1] ਸੋ ਸਰਬ ਧੁਆਈ ਅਗ੍ਰ ਟਿਕਾਈ ਨਿਖਲ ਨਿਕਾਈ ਕੀਨ॥ ਸਭ ਸਿੱਖਯਨ ਦੀਨੀ ਕਾਹੂ ਨ ਚੀਨੀ ਸ੍ਰੀ ਗੁਰੂ ਉਸਤਿਤ ਚੀਨ॥ ਸਭ ਨਿਜ ਨਿਜ ਆਸਨ ਗਏ ਸੁਖਾਸਨ ਆਸ ਨਿਰਾਸਨ ਹੇਰ॥ ਸ੍ਰੀ ਕਲਗੀਧਰ ਉਰ ਸੁਮੇਰ ਹੀਰ ਬਸ ਕਥ ਸੁਨਿ ਕਿਨ ਟੇਰ॥੪॥

**ਸਾਖੀ॥੨੪॥ਚੌ:॥** ਇਤਨੇ ਮਹਿ ਇਕ ਚਰਿਤ[2] ਸੁ ਭਯੋ॥ ਰਾਮ ਰਾਇ ਗੁਰ ਸੁਰਪੁਰ ਗਯੋ॥[3] ਸੋਉਦੰਤ ਸੁਨਬੇਕੇ ਲਾਇਕ॥ ਸੁਨਹੁ ਸ੍ਰਵਨ ਦੈ ਅਤਿ ਹਿਤ ਪਾਇਕ॥੧। ਰਾਮ ਰਾਇ ਪਤਨੀ ਹਿਤਕਾਰੀ॥ ਹੁਤੀ ਚਾਰ ਅਤਿ ਪਤਿ ਬ੍ਰਤ ਧਾਰੀ॥ ਰਾਜ ਕੌਰ ਅਰ ਬੀਰ ਕੌਰਪੁਨ॥ ਕੁਅਰ ਬਿਲੋਕ ਪੰਜਾਬ ਕੌਰ ਗੁਨ॥੨॥ ਪਯਾਰੀ ਅਤਿ ਪੰਜਾਬ ਕੌਰ ਬਰ॥ ਅਧਿਕ ਸਨੇਹ ਕਰਤ ਤਿਹਊਪੁਰ॥ ਰਾਜ ਕੌਰ ਆਦਿਕ ਅਭਿਮਾਨੀ॥ ਸਰਬ ਕਨਿਸ਼ਟਾ ਭਈ ਸਿਯਾਨੀ॥੩॥ ਯਾਹੀ ਮੈ ਨਾ ਜਾਨੇ ਕੈਸੇ॥ ਦੰਪਤ ਕੁਪਿਤ ਭਏ ਕਥ ਬੈਸੇ॥ ਰਾਜ ਕੌਰ ਬੋਲੀ ਪਿਅ ਗੁਰਬਰ॥ ਹੋ ਹੂੰ ਗੁਰੁ ਘਰ ਬਯਾਰੀ ਹੋ ਪਰ॥੪੧। ਮੈਂ ਨਹਿ ਰਹਿ ਹੋ ਸਹਿਹੋ ਯਹਖਪ॥੧੪॥ ਕਰਹੋ ਜਪ ਤਪ ਰਾਮ ਨਾਮ ਜਪ॥ ਰਾਉਰ ਯਧਾਨ ਕਰਨ ਕਲਯਾਨਾ॥ ਤਹਹੀਂ ਕਰਿ ਹੌ ਉਰ ਅਨੁਮਾਨਾ॥੫॥ਦੋ:॥ ਸੁਨੰ ਸਕੋਪੇ ਕਰਤਾ ਪੁਰਖ ਬੋਲੇ ਬਚਨ ਬਨਾਇ॥ ਤਹਹੁ ਸਿਸਯ[4] ਮਮਸੋਇ ਹੈਂ ਕਰਹਹੁ ਕਹਾ ਅਨੁਭਾਇ॥੬॥ਚੌ:॥ ਬੋਲੀ ਰਾਜ ਕੌਰ ਗੁਰਦੇਵਾ॥ ਕ੍ਰਿਪਾਧਾਰ ਗੁਰ ਨਾਨਕ ਸੇਵਾ॥ ਨਿਜ ਸਿਖਨ ਹੀ ਕੋ ਧਨ ਖੈਹੋ॥ ਨਾਹਿ ਨਾਥ ਨੁਕਸਾਨ ਕਰੈ ਹੈ॥੭॥ ਅਸ ਕਹਿ ਗਹਿ ਪਰਦਰੋਦਤ ਗਈ॥ ਬਯਾਕੁਲ ਹਿਰਦੇ ਤਯਾਰਾ ਪਿਅ ਦਈ॥ ਅਹਹੁ ਕਰਹੁ ਕਸ ਕਹਹੁ ਉਪਾਈ॥ ਸਾਖਿ ਅਨ ਸਨ ਇਮਿ ਨਿਤ ਬਤਰਾਈ॥੮॥ ਕੋਊ ਨ ਦੀਖ ਜਗਤ ਮਹਿ ਅਪਨਾ॥ ਪਿਅ ਬਿਹੀਨ ਸਭ ਹੀ ਸੁਖ ਸਪਨਾ॥ ਸੋ ਤਿਸ ਕੌਰ ਸੋਚ ਮਨਮਾਹੀਂ॥ ਗਈ ਮਨੂ ਮਾਜਰੇ ਤਹਾਂਹੀ॥੯॥ ਉਤਰਤ ਡੇਰਾ ਪੂਛ ਯੋ ਸਭ ਨਰ॥ ਕਾਕੋ ਹੈ ਕਹਿ ਰਾਮ ਰਾਇ ਗੁਰੁ॥ ਰਾਮ ਰਾਇ ਕੋ ਹਮ ਨਹਿ ਜਾਨੈ॥ ਸੁਨ ਮਾਤਾ ਤਹਿ ਰਹੀ ਅਪਾਨੈ॥੧੦॥ ਇਹਾਂਨ ਸਿਸਯ ਅਹਹਿ ਪਿਆ ਮੇਰੇ॥ ਨਿਜ ਸੇਵਕ ਕਹਿਹੋ ਨਿਤ ਹੇਰੇ॥ ਨਿਜ ਧਨਸਰ ਸੁਚਿ ਸਦਲ ਸਜਾਯੋ॥ ਕਰਤਾ ਪੁਰਖੁ ਹਿਏ[5] ਮਹਿ ਧਯਾਯੋ॥੧॥ ਇਤਨੇ ਮਹਿ ਬਰਖਾ ਰਿਤੁ ਆਈ॥ ਚਪਲਾ ਚੌਗੁਨ ਚਾਲ ਦਿਖਾਈ॥ ਮੋਰ ਸੋਰ ਘਨ ਘੋਰ ਪ੍ਰਕਾਸਾ॥ ਅਵਿਨ ਅਕਾਸ ਭਯੋ ਇਕਰਾਸਾ॥੨॥ ਟੂਟਸੋ ਸਤੀਰੈ ਗਿਰਤ ਗ੍ਰਿਹ ਹੇਰਾ॥ ਪਾਸ ਚੌਧਰੀ ਸੁਤਜਨ ਟੇਰਾ॥ ਤਿਨ ਤਬੇ ਪਾਖੰਡੀ ਬਚ ਕਹਾ॥ ਸੁਨਤ ਦੁਤਿ ਆਦਿ ਸਦਾ ਸਹਿਚਹਾ॥੧੩॥ ਦੂਸਰ ਸੁਨ ਤੇ ਚੌਧਰੀ ਆਯੋ॥ ਗ੍ਰਹ ਤੇ ਲਯਇ ਸਤੀਰ ਰਚਾਯੋ॥ ਮਾਂਗ ਮਾਂਗ ਮਨਭਾਵਤ ਕਹਾ॥ ਸੁਨ ਮਾਤਾ ਬਚ ਆਨੰਦ ਲਹਾ॥੧੪॥ ਬੋਲੋਯ ਜਗਦੰਬੇ ਸੁਖਦਾਨੀ॥ ਨਮੋ ਅਨੇਕ ਬਾਰ ਅਘਹਾਨੀ॥ ਤਬ ਤਿਨ ਕਹੀ ਜੁ ਮੈ ਪਰ ਢਰੀ॥ ਮਾਤ ਪਰਮ ਕਰੁਣਾ ਉਰਧਰੀ॥੧੫॥ **ਛੰਦ॥** ਉਰਧਾਰ ਕਰਣਾਜੋ ਢਰੀ ਮਮ ਮਾਤ ਤੋ ਸੁਨ

1. ਪਾਪ ਦੂਰ ਕਰਨ ਵਾਲੇ, 2. ਕੌਤਕ, 3. ਸਵਰਗ, 4. ਕ੍ਰੋਧ, 5. ਦਿਲ (ਹਿਰਦਾ)

ਲੀਜੀਏ। ਨਿਜ ਚਰਨ ਕੋ ਮੁਹਿ ਪ੍ਰਥਮ ਸੇਵਕ ਸਾਂਚ ਮਾਤਾ ਕੀਜੀਏ॥ ਪੁਨ ਦੀਜੀਏ ਬਰਦਾਨ ਪਾਵਹੁ ਰਾਜ ਮੈਂ ਇਹਿ ਭੂਮਿਕਾ॥ ਅਰੁ ਰਹਹਿਏ ਸਭ ਦਾਸ ਮੇਰੇ ਮਾਤਹਤ ਸੁ ਹਕੂਮਕੋ॥੧੬॥ ਐਸੇਹਿ ਹੋਹੁ ਸੁ ਕਹਯੋ ਮਾਤਾ ਬਨਯੋ ਗ੍ਰਿਹ ਕਛੁ ਅਹਿ ਰਹੀ॥ ਪੁਨ ਪਿਆ ਬਿਊਗ ਤਿਆਗ ਤਨ ਕਹਿ ਨਿਤਯ ਸੁਖ ਮੈ ਰਮਿ ਰਹੀ॥ ਜਹਦੇਵ ਮਨਸਾ ਫਲਨ ਮਨਸਾ ਮਹਤ ਮਤ ਮੰਦਿਰ ਅਹਾਂ॥ ਤਹ ਦੇਹੁਰੋ ਸ੍ਰੀ ਰਾਜ ਕੌਰ ਬਿਰਾਜ ਫਲ ਦਾਇਕ ਮਹਾਂ॥੧੭॥

ਸਾਖੀ॥੨੫॥ ਛੰਦ॥ ਇਤਕੀ ਸੁਨਹੁ ਸੁਚਿ ਬਾਤ ਸਾਹਿਬ ਰਾਮ ਰਾਇ ਕ੍ਰਿਪਾਲ ਕੀ॥ ਗੁਰ ਅੰਸ ਸੋਢੀ ਬੰਸ ਸਤਹੀਂ ਪਰਮ ਹੰਸੀ ਚਾਲ ਕੀ॥ ਗੁਰ ਸਿੱਖਯ ਹੰਸਨ ਮਾਲ ਸ੍ਰੀ ਗੁਰ ਅੰਸ ਹੰਸ ਪਰਮ ਸਹੀ॥ ਜੋ ਕਰ ਭਜਨ ਤਜ ਕਾਂਮ ਕੋਹਹਿ ਤਾਹਿ ਕਾ ਪ੍ਰਾਪਤ ਨਹੀ॥ ਕਊ ਸਿੱਖਹੋ ਸ੍ਰੀ ਰਾਮ ਰਾਇ ਰਾਜਾ ਕੋ ਦੁਖੀ ਭੋ ਕਾਜ ਕਿਹ॥ ਤਾਕੀ ਕਰਨ ਰਖਯਾ ਸਰੈ ਹੈ ਗੁਪਤ ਰੂਪ ਅਨੂਪਤਹਿ॥ ਕਹਿ ਗਏ ਪ੍ਰਿਅ ਪੰਜਾਬ ਕੌਰ ਨ ਖੋਲਿਊ ਦਰ ਘਰ ਸਹੀ॥ ਹੌਂ ਆਇ ਹੌਂਤਬ ਤੋਹਿ ਸੁਨਹੁ ਜਨਾਇ ਹੋ ਸਾਚੀ ਕਹੀ॥੨॥ਚੌ॥ ਤਿਅ ਜਨਾਏ ਗਏ ਜਬ ਸਵਾਮੀ॥ ਸੇਵਕ ਪੀਰ ਹਰਨ ਹਿਤ ਨਾਮੀ॥ ਇਤਨੇ ਮੈਂ ਮਸੰਦ ਗਨ ਆਏ॥ ਗੁਰੂ ਕਹਾਂ ਅਸ ਬਚਨ ਸੁਨਾਏ॥੩॥ ਕਹੀ ਪੰਜਾਬ ਕੌਰ ਸਭ ਕਥਾ॥ ਮਾਨਹਿ ਨਹਿ ਮਸੰਦ ਮਨਤਥਾ॥ ਸ੍ਰਧਾਹੀਨ ਅਸਰਧਕ ਭਾਰੇ॥ ਮਾਨੁਖ ਸਮਸਰ ਗੁਰੂ ਬੀਚਾਰੈ॥੪॥ ਦੂਜੇ ਦਿਨ ਮਸੰਦ ਗਨ ਆਏ॥ ਖੋਲਹੁ ਦਰ ਦਰਸਨ ਲਲਚਾਏ॥ ਜਯੋ ਤਯੋ ਕਰ ਸਮਝਾਏ ਤਾਂ ਦਿਨ॥ ਨਹਿ ਮਾਲਯੋ ਦਿਨ ਤ੍ਰਿਤਿਆ ਮਸੰਦਨ॥੫॥ ਨਹਿ ਪੰਜਾਬ ਕੌਰ ਕੀ ਮਾਨੀ॥ ਰਾਮ ਰਾਇ ਕੀ ਗਤਿ ਨਹਿ ਜਾਨੀ॥ ਤੋਰਯੋ ਤਾਰੇ ਤਨ ਤਹ ਦੇਖਾ॥ ਜੀਵ ਬਿਹੀਨ ਬੀਨਤਨ ਲੇਖਾ॥੬॥ ਜਦਪਿ ਪੰਜਾਬ ਕੌਰ ਸਾਮਝਾਵਾ॥ ਗੁਰੂ ਬਚ ਮਿਥਯ ਕਬ ਨ ਅਲਾਵਾ॥ ਧੀਰਜ ਧਰਹੁ ਕਰਹੁ ਸਭ ਕਾਜਾ॥ ਐਹੋ ਪ੍ਰਾਂਤ ਗਰੀਬ ਨਿਵਾਜਾ॥੭॥ ਕੋਮਾਨੇ ਬਾਨੀ ਤਬ ਤਿਨਕੀ॥ ਮਤ ਮਸੰਦ ਮੰਦੀ ਮਤਿ ਜਿਨਕੀ॥ ਚਿਤਾ ਬਨਾਇ ਨੁਵਾਇ ਤਬੈ ਤਨ॥ ਧਰਯੋ ਬਿਮਾਨ ਅਧਿਕ ਲਾਯੋ ਧਨ॥੮॥ ਪਤਿ ਬਿਯੋਗ ਅਤਿ ਹਿਏ ਦੁਖਾਰੀ॥ ਰਾਮ ਰਾਇ ਗੁਰ ਦੇਵ ਪੁਕਾਰੀ॥ ਨਾਥ ਦੁਸੁਟ ਮਮ ਕਹਯੋ ਨ ਮਾਨਹਿ॥ ਕਰ ਬਰਜੋਰ ਦਾਹਤ ਵਗਨਹਿ॥੯॥ ਮੁਨਮਸੰਦ ਅਸ ਕਰਹਿ ਬਿਚਾਰਾ॥ ਰਾਮ ਰਾਇ ਧਨ ਅਧਿਕ ਭੰਡਾਰਾ॥ ਬੰਸ ਬਿਹੀਨ ਛੀਨ ਸਭ ਲੈ ਹੈਂ॥ ਸਨੈ ਸਨੈ[1] ਹਮਹੀ ਗੁਰੁ ਹ੍ਵੈ ਹੈਂ॥੧੦॥ ਇਤਨੇ ਮਹਿ ਆਏ ਤਹਾਂ ਰਾਮ ਰਾਇ ਨਰਰਾਇ॥ ਬਾਨੀ ਕਹੀ ਅਕਾਸ ਤੈ ਗਈ ਕਹਾਂ ਮਮਕਾਇ॥੧॥ਚੌ॥ ਸੁਨ ਪੰਜਾਬ ਕੌਰ ਅਤਿਰੋਈ॥ ਪਤਿ ਬਿਊਗ ਬਸ ਧੀਰ ਨ ਹੋਈ॥ ਜੋ ਤਨ ਅਤਰ ਹੌਜ ਮਹਿ ਧਰਾ॥ ਸੋ ਜਲਤ ਰਹਿ ਕਰਾਂ ਬਿਧਿ ਕਰਾ॥੧੨॥ ਜਿਹ ਅੰਗਨ ਸਨ ਮੈਂ ਨਿਤ ਭੇਟੀ॥ ਕਾਮਜ੍ਵਾਲ ਮਾਲਾ ਦੁਖ ਮੇਟੀ॥ ਤਿਨ ਅੰਗਨ ਨਿਜ ਕਰਨ ਅਗਿਨ ਕਰ॥ ਕਯੋ ਨਿਰਖੋਗੀ ਹਾਯ ਜਾਇ ਕਰ॥੧੩॥ ਬਾਰ ਬਾਰ ਸੁਰ ਊਚ ਪੁਕਾਰਤੇ॥ ਅਰੇ

1. ਹੌਲੀ ਹੌਲੀ

ਦੁਸਟ ਨਹਿ ਕਛੂ ਬਿਚਾਰਤ॥ ਸ੍ਰੀ ਗੁਰੂ ਘਾਤ ਪਾਤ ਬਡ ਹਵੈ ਹੈਂ॥ ਨਰਕਹੂਮੈ ਨ ਠਿਕਾਨੋ ਪੈ ਹੈਂ॥੧੪॥ ਕੋ ਤਹਿ ਸੁਨਹਿ ਪੰਜਾਬ ਕੌਰ ਕੀ॥ ਮਤਿ ਭਰਮਾਈ ਲੋਭ ਚੋਰ ਕੀ॥ ਗੁਰੂ ਘਾਤਕ ਪਾਤਕ ਬਡ ਭਾਰੀ॥ ਤਉ ਨ ਸੁਨਤ ਮੋਹ ਮਤ ਮਾਰੀ॥੧੫॥ ਮੱਧਜ ਅਕਾਸ ਪ੍ਰਕਾਸ ਦਰਸ ਦਿਆ॥ ਪਯਾਰਹਿ ਪਰਿਤੋਖਨ ਪ੍ਰਸੰਨ ਕਿਆ॥ ਮੈਂ ਨਿਤ ਨਿਕਟ ਤਿਹਾਰੇ ਪਯਾਰੀ॥ ਗਈ ਮਸੰਦਨ ਕੀ ਮਤ ਮਾਰੀ॥੧੬॥ ਹਰੀ ਕ੍ਰਿਸਨ[1] ਮੁਹਿ ਸ੍ਰਾਪ ਜੁ ਦੀਨਾ ਤਾਕੋ ਫਲ ਅਵਸਯ ਪ੍ਰਿਅ ਕੀਨਾ॥ ਮੋਨ ਸਾਧ ਕਰ ਕਰ ਤੂੰ ਕਿਰਿਆ॥ ਗੁਰੂ ਗੋਬਿੰਦ ਸਿੰਘ ਉਰ ਧਰਿਆ॥੧੭॥ ਚਾਚਾ ਜੀ ਸੋ ਸਭ ਸਮਝੈਯੋ॥ ਤਿਨਹਿ ਬੁਲਾਇ ਜਰੂਰ ਪਤਯੋ॥ ਪਲ ਮੈ ਮਲ ਮਸੰਦ ਗਨ ਗਾਨਾ॥ ਦੈਹੈ ਤੋਹਿ ਅਭੈ ਪਦਦਾਨਾ॥੧੮॥ ਅਬਤੇ ਤਿਨਕੇ ਸਰਨ ਮਝਾਰੀ॥ ਰਹਿਯੋ ਬਡੇ ਗੁਰੂ ਲਖ ਪਯਾਰੀ॥ ਤੋਹੇ ਕੁ ਮੈਂ ਦਰਸਦਿਖੈ ਹੌ॥ ਗੁਪਤ ਰੂਪਸਾ ਪ੍ਰਗਟਨ ਹੈ ਹੌਂ॥੧੯॥ ਤੁਹੂੰ ਸਿੰਗਾਰਨ ਤਯਾਗਨ ਕੀਜੋ॥ ਏਤੋ ਕਹਹੋ ਮਾਨ ਮਮ ਲੀਜੋ॥ ਕਛੁਕ ਧੀਰ ਪਿਆਬਚਨ ਸੁਨ ਪਾਈ॥ ਰੋਵਤ ਸਰੀ ਸਾਥ ਸਤ ਜਾਈ॥ ਨਭਬਾਨੀ ਤਬ ਗੁਰੂ ਪ੍ਰਗਟਾਨੀ॥ ਮਲ ਮਸੰਦ ਮਤਲੋਭ ਲੁਭਾਨੀ॥ ਨਿਕਟ ਕ੍ਰਿਯਾ ਕੇ ਦਿਨ ਨਿਅਰਾਏ॥ ਸਿਰ ਪਰਕਾਲ ਬਯਾਲ ਚਢਧਾਏ॥੨੧॥ ਮਨ ਮਾਨੀ ਕਰਲੇਹੁ ਅਪਾਨੀ॥ ਲੈਂ ਹੋ ਬੈਰ ਬੀਰ ਧੁਨੁਪਾਨੀ॥ ਅਸ ਕਹਿ ਗਮਨੇ ਗੁਰਨਿਜ ਧਾਮਾ॥ ਮਿਲੇ ਨਵੌਂ ਗੁਰੂ ਪਦ ਅਭਿਰਾਮਾ॥੨੨॥ਦੋ: ਨਭ ਬਾਨੀ ਅਸ ਕਹਿ ਗਈ ਜਾਨੀ ਜੀਅ ਬਿਚਾਰਾ॥ ਅਨਜਾਨੀ ਮਾਨੀ ਨਹੀਂ ਤਨਦੀਨੋ ਸਿਸਕਾਰਾ॥੨੩॥ ਸਭ ਧਨ ਲਯੋ ਦੁਰਾਇਕਰ ਮਲ ਮਸੰਦਮਤਿ ਮੰਦ॥ ਬਯਾਕੁਲ ਅਤਿ ਚਿਤ ਮੈਂ ਭਈ ਸਿਮਰਿ ਸਵਾਮੀ ਸੁਖ ਕੰਦੂ॥

ਸਾਖੀ॥੨੬॥

॥ਦੋ॥ ਬਿਨੈ ਪ੍ਰਤ੍ਰਿਕਾ ਪੁਨ ਲਿਖੀ ਗੁਰ ਕਲਗੀਧਰ ਪਾਸ॥ ਪਤਿ ਬਿਓਰਗ ਅਤਿ ਚਿਤ ਦੁਖਿਤ ਭਈ ਅਨਾਥ ਨਿਰਾਸ॥੧॥ਛੰਦ॥ ਸ੍ਰੀ ਖਟਯੁਤ ਸਰਬੱਗਯ ਸਰਬ ਘਟ ਬਾਸੀ ਸਾਹਿਬ॥ ਦੀਨ ਬੰਧੁ ਕਰੁਣਾ ਸੁ ਸਿੰਧੁ ਬਖਸ਼ਿੰਦ ਸੁਚਾਹਿਬ॥ ਸੇਸ ਗਨੇਸਨ ਗਨਤ ਸਾਰਦਾ ਗੁਨ ਗਨ ਜਿੰਨ ਕੇ॥ ਮੋਸੀ[2] ਤ੍ਰਿਯਾ[3] ਮਤਿ ਮੰਦਾ[4] ਕਹਿਹਿ ਕਿ ਗੁਨ ਗਨ ਤਿਨਕੇ॥ ਅਤਿਮਤਿ ਮੰਦ ਮਸੰਦਨ ਮੁਹਿ ਪਤਿਹੀਨ ਕਰਾਯੋ॥ ਲੇਹੁ ਗੁਰੂ ਸੁਧ ਆਇ ਨ ਤੁਰਤ ਪ੍ਰਾਨ ਨਸਾਯੋ॥ ਔਰਉ ਲਿਖੀ ਬਨਾਇ ਨੁ ਪ੍ਰਭ ਬਿਨ ਦੂਸਰ ਕੋਈ॥ ਮਾਤਾ ਜੀ ਕਹੁ ਬਹੁਤ ਪ੍ਰਣਾਮ ਪਗ ਮੇਰੀ ਹੋਈ॥੩॥ ਸੋ ਪਾਤੀ ਲੈ ਧਾਵਨ ਧਾਵਤ ਹੀ ਚਲਿ ਆਯੋ॥ ਗੁਰੂ ਗੋਬਿੰਦ ਮਿਗ੍ਰਿੰਦ ਤੀਰ ਸਭਸੋਕ ਸੁਨਾਯੋ॥ ਸੁਨਤਹਿ ਕਰੁਣਾ ਨੈਨ ਐਨ ਕਰਣਾ ਰਸ ਛਾਏ॥ ਰਾਮ ਰਾਇ ਹਰਿ ਕਿਸਨ ਸਿਮਰ ਅਤਿ ਹਿਅ ਅਕੁਲਾਏ॥੪॥ ਮਾਤਾ ਜੀ ਹੂੰ ਗੁਨੀ ਅਧਿਕ ਚਿਤ ਸੋਕ ਮਨਾਯੋ॥ ਲਿਖਵਾਯੇ ਸੁ ਜਬਾਬ ਬਹੁਤ ਹਿਤ ਹੇਤ ਜਨਾਯੋ॥ ਰਾਮ ਰਾਇ ਸੇ ਮਮ ਸਪੂਤ ਕੀ ਸੁਨ ਅਸਬਾਨੀ॥ ਬਯਾਕੁਲ ਮਨ ਅਤਿ ਹੋਤ

---

1. ਅਠਵੇਂ ਗੁਰੂ, 2. ਮੈਂ, 3. ਇਸਤਰੀ, 4. ਮਾੜੀ ਮਤ ਵਾਲੀ

ਜਗਤ ਗਤਿ ਮਿਥਿਯ ਮਾਨੀ॥੫॥ ਜਾਸਵੰਤ ਸੰਸਾਰ ਸਾਰਯਾ ਮੈਂ ਗੁਰਦੇਵਾ॥ ਕਾਰਨ ਕਰਨ ਕ੍ਰਿਪਾਲ ਲਾਲ ਅਕਾਲ ਅਭੇਵਾ॥ ਮੁਨੀ ਸਿਧ ਅਵਤਾਰ ਧਰ ਥਿਰ ਭਯੋ ਨ ਕੋਊ॥ ਨਹਿਹੈ ਔਨਹਿ ਹੋਇ ਹੋਇ ਗਤਿ ਐਸੀ ਸੋਊ॥੬॥ ਅਬ ਤੁਮ ਲੇਹ ਬੁਲਾਇ ਮਸੰਦਨ ਸਭਨ ਬਨਾਈ॥ ਜਬ ਸਬ ਹੋਹਿ ਇਕੱਤ੍ਰ ਪਵ੍ਰ ਤਬ ਮੋਹਿ ਬੁਲਾਈ॥ ਸੁਨ ਕਰ ਬਰ ਸਰਕਾਰ ਬਚਨ ਤਿਨ ਤਬ ਤਸ ਕੀਨਾ॥ ਬਹਿਲੋ ਕੇ ਗੁਰਦਾਸ ਸਾਥ ਸਜ ਮੰਤ੍ਰ ਸੁਲੀਨਾ॥੭॥ ਸਿਰਪਾਊ ਹਿਤ ਦੇਨ ਬੁਲਾਏ ਸਭ ਮਸੰਦ ਗਨ॥ ਆਏ ਅਤਿ ਹਿਰਖਾਏ ਖਾਇ ਜੋ ਰਹੇ ਨਿਤਯ ਧਨ॥ ਪੁਨ ਪਾਤੀ ਪਠ ਪ੍ਰਭੁ ਕ੍ਰਿਪਾ ਨਿਧਿ ਗੁਰੂ ਬੁਲਾਏ॥ ਰਾਮ ਰਾਏ ਕੀ ਦੇਨ ਮੁਕਾਨ ਆਪ ਚਲ ਆਏ॥੮॥ ਸਾਥ ਲਿਏ ਸਤ ਪੰਚ ਸਵਾਰਸਪੋਹਤ ਸੰਗੋ॥ ਮਾਮਾ ਚੰਦ ਕ੍ਰਿਪਾਲ ਨੰਦ ਚੰਦ ਸੂਰੋ ਚੰਗੋ॥ ਬੈਠੇ ਬੀਰਾਸਨ ਕ੍ਰਿਪਾਲ ਅਤਿ ਨੀਤ ਸਿਧਾਨਾ॥ ਆਏ ਸਰਬ ਮਸੰਦ ਲਗੀ ਬਰਸਭਾ ਸਮਾਨਾ॥੯॥ ਤਾਂ ਛਿਨ ਸ੍ਰੀ ਪੰਜਾਬ ਕੌਰ ਸੁਖਨਾਜੁ ਅਪਾਨੀ॥ ਤਾਂਸੋ ਪੂਛੀ ਤਜੀ ਦੇਹ ਕਿਮਿ ਮਿਥਯਮਾਨੀ॥ ਛੋਰ ਬ੍ਰਿਤੰਤ ਸੁਨਾਇ ਕੰਤ ਕੋ ਸਭ ਇਕੰਤ ਦਿਆ॥ ਹਰਿ ਸੁਮੇਰ ਸੁਨ ਸਭਾ ਸਰਬਾਹੀ ਰਹੀ ਮੋਨ ਹਿਆ॥੧੯॥ ਮਾਰੂ ਰਾਗ॥ ਦਿਨ ਦੂਜੇ ਸ੍ਰੀ ਗੁਰ ਕਲਗੀਧਰ॥ ਦਿਉ ਦੁਸਾਲੋ ਬਸਤ੍ਰ ਆਪਨੀ ਦਿਸ ਤੇ ਕਰਣਾ ਕਰ ਕਰ॥ ਕਹਯੋ ਸਤ ਇਕ ਸਤਨਾਮ ਮਿਥਯਾ ਸੰਸਾਰਾ॥ ਸਿਮਰਹੁ ਸਾਚੇ ਗੁਰਨ ਤਜਹੁ ਸਭ ਸੋਕ ਬਿਕਾਰਾ॥ ਪਰੀ ਪਰਾਨ ਪੰਜਾਬ ਕੌਰ ਰਜ[1] ਕਰ ਮਸਤਕ ਲਾਈ॥ ਹੁਹ ਸਹਾਈ ਸਦਾਦੀਨ ਦੁਖਿਆ ਕੁਲਆਈ॥ ਕਰੁਣਾ ਨੈਨ ਸੁਰੇਸ ਕਹਯੋ ਮੈਂ ਸਦਾ ਸਹਾਈ॥ ਭਾਨਾ ਐਸਹਿ ਹੁਤੋ ਟਰ ਨਹਿ ਨਿਹਿ ਬਿਧਿ ਆਈ॥੧੧। ਕਰ ਮਸੰਦ ਦਿਸਿ ਸ੍ਰੀ ਗੁਰ ਨੈਨਾ॥ ਬੋਲੇਅ ਹੋ ਅਹੋ ਦੂਰ ਬੁਧੀ ਮਹਾ ਕੁਸੁਧੀ ਐਨਾ॥ ਰਾਮ ਰਾਇ ਕੋ ਘਾਤ ਕਿਉ ਗੁਰ ਘਾਤ ਦੋਖ ਸਿਰਆਯੋ॥ ਰਾਮ ਰਾਮਤੁ ਰਾਮ ਰਾਇ ਸੋ ਕਾ ਜਬਾਬ ਠਹਰਾਯੋ॥ ਧਨਲੋਭੀ ਮਤਿ ਖੋਭੀ ਤੁਮਰੀ ਬਿਗਰੀ ਸਭ ਬਿਧਿ ਬਾਤੈ॥ ਖੋ ਹੋ ਅਬੈ ਮਾਰ ਤੁਮ ਸਭਹੀ ਯਾਕੋ ਫਲ ਸੁਨਯਾਤੈ॥ ਮੈਂ ਗੋਬਿੰਦ ਸਿੰਘ ਹੌਂ ਜੀਵਤ ਤੁਮ ਡਰ ਮਾਨਯੋ ਨਾਹੀ॥ ਮਾਰ ਮਸੰਦਨ ਧੂਰਿ ਮਿਲੈ ਹੋ ਯਾ ਮੈਂ ਸੰਸਯ ਨਾਹੀ॥ ਸੁਨਤ ਮਸੰਦ ਕਹਯੋ ਗੁਰੂ ਜੀ ਕਯੋ ਤੁਮ ਐਸ ਬਖਾਨੋ॥ ਹਮ ਮਸੰਦ ਹੈ ਰਾਮਰਾਇ ਕੇ ਤੁਮ ਅਪਨੇਨ ਪਛਾਨੋ॥ ਹਮਰੋ ਕਹਾ ਦੋਸ ਪ੍ਰਤਯਾ ਮੈਂ ਤਨ ਬਿਨ ਪ੍ਰਾਨ ਪਛਾਨਾ॥ ਤਾਕੋ ਕਰ ਸਿਸਕਾਰ ਦਿਉ ਹਮ ਕਹਹੁ ਕਵਨ ਅਘ[2] ਜਾਨਾ॥ ਹੈ ਸਾਮਰਥ ਔਰ ਅਤਿ ਪੰਡਿਤ ਕਰਹੁ ਬਾਲਕਨ ਲੀਲਾ॥ ਹਰਿ[3] ਸੁਮੇਰ ਨਿਜ ਘਰ ਕੋ ਸਸ ਸਮਝਹੁ ਦਯਾ ਕਰਹੁ ਸੁਰਸੀਲਾ॥੧੨॥ ਸਾਰੰਗ॥ ਸੁਨ ਇਮਿ ਕੁਪੇ ਸੋਢੀ ਹੰਸ॥ ਪਕਰ ਲੇਹੁ ਨਜਾਨ ਪਾਵੇ ਦੁਸਟ ਮੂਜੀ ਬੰਸ॥ ਬਾਲ ਲੀਲਾ ਚਰਿਤ ਹੇਰਹਿ ਨੈਕ ਰਹਿ ਤਹਿ ਠੋਰ॥ ਬੈਠ ਪਹਿਰੋ ਗਯੋ ਚਹੁ ਦਿਸਿ ਸੂਰ ਸੋਢੀ ਮੋਰ॥ ਤੇਲ ਕੋ ਕਰ ਅਗਿਨ ਸਦਿ ਦ੍ਰਿਸ ਤਪਤ ਸਮਧਾ ਲਾਇ॥ ਤਾਨ ਤੰਬੂ ਤਾਹਿ ਤੁਰਤ ਤਬ ਸਰਬ ਦਿਏ ਬੈਠਾਹਾਇ॥ ਆਪ ਬੈਠੈ ਸੂਰ ਸਾਰੈ

---

1. ਧੂੜ, 2. ਪਾਪ, 3. ਹਰਣਾਕਸ (ਪ੍ਰਹਿਲਾਦ ਦਾ ਪਿਤਾ)

ਮੁਖ ਮਸੰਦ ਬੁਲਾਇ॥ ਤਾਸੁਕੀ ਦਸਤਾਰ ਤਬਹੀ ਲੀ ਉਤਾਰ ਬਨਾਇ॥ ਬਾਂਧ ਰਸਨ ਸੌ ਭੁਜਾ ਤਿਹਿ ਦਿਉ ਕਾਰਾਗਾਰ॥ ਸਭ ਮਸੰਦਨ ਕੋ ਕਰਯੋ ਇਹਿ ਭਾਂਤਿ ਸਭਾ ਸਿਗਾਰ॥ ਮਾਰਤਾਰੋ ਆਪ ਪੁਨ ਬੋਲੇ ਗਰੀਬ ਨਿਵਾਜ॥ ਮੇਧਯ[1] ਕਰਹੁ ਮਸੰਦ ਕੋ ਜਿਮਿ ਨਰਯੋ ਪ੍ਰੀਖਯਤ ਰਾਜ॥ ਐਸ ਕਹਿ ਉਠ ਗਏ ਕਰ ਕਰ ਸਰਬ ਬੰਦੋਬਸਤ॥ ਆਇ ਪੁਨ ਦੋਪਹਰ ਕੋ ਪੰਜਾਬ ਕੋਰ ਪ੍ਰਸਸਤਰ॥ ਪੂਛ ਦੀਨੋ ਹੁਕਮ ਲੀਨੋ ਬੈਰ ਅਪਨੋ ਆਪ॥ ਮੇਧਯਾ ਕਿਉ ਮਸੰਦ ਗਨਕੋ ਮੋਹ ਮਤਿ ਜਿਨ ਜਾਪ॥ ਤੇਲ ਤਪਤ ਸੁਪਾਇ ਸੀਸਨ ਪਾਰ ਜੁਤਿਨ ਕੀਨ। ਜੋ ਮਰਤ ਤਿਹਿ ਤੁਰਤ ਡਾਰਤ ਚਰਿਤ ਅਚਰਜਚੀਨ॥ ਕੋਊ ਨ ਸਾਮੁਹਿ ਸਕਤ ਧਾਰਤ ਸਕਇ ਜੌਨ ਨਿਹਾਰ॥ ਮਨਹੁ ਸ੍ਰੀ ਨਰ ਸਿੰਘ ਕੋਪੇਹਿਰੰਦਯਾਖਯ ਬਿਦਾਰ॥ ਮੇਧਯ ਤਯੋ ਮਸੰਦ ਮਾਰੇ ਸਤਕ ਗਿਯਾਰਹਿ ਜਾਨ॥ ਉਠੇ ਪੁਰਬਹੂਤ ਦਿਏ ਸਭ ਸਫਲਕਿਏ ਬਿਧਾਨ॥ ਦੁਸਟ ਮਾਰ ਉਬਾਰ ਸੰਤਨ ਧਰਮ ਥਾਪਨ ਕੀਨ॥ ਨਤਰੁਏ ਮਤਿ ਮੰਘ ਸਾਰੇ ਜੇ ਮਸੰਦ ਪ੍ਰਬੀਨ॥ ਦੇਤ ਸਿਸਯਾਨ ਪਰਮ ਸੰਕਟ ਦਿਉ ਕੰਟ ਕਟਾਰਿ॥ ਹਰਿ ਸੁਮੇਰ ਸੁ ਚਰਨ ਚਾਹਤ ਚੰਚਰੀਕ ਆਧਾਰ॥੧੩॥ ਜੋ ਜੋ ਹੁਤੇ ਪ੍ਰੇਮੀ ਧੀਰ॥ ਨਾਮ ਮਾਤਰ ਮਸੰਦ ਸੰਗਯ ਸਿੱਖਯ ਗੁਰੂ ਰਘਬੀਰ॥ ਤਿਨਹਿ ਦੈ ਦੈ ਸਿਰੋਪਾਵਨ ਬਿਦਾ ਸਤਗੁਰ ਕੀਨ॥ ਹੇਠ ਲੀਨੋ ਮੇਧਯ ਤੁਮ ਨੈਸੁ ਬਿਧਿ ਚਿਤਮਤ ਦੀਨ॥ ਸੇਵ ਸੌਪੀ ਕਰਹੁ ਇਹੁ ਬਿਧਿ ਤਿਨ ਤਬੈ ਤਸਕੀਨ॥ ਭੁ ਭੁਕਤਿ ਮੁਕਿਤਿ ਸੁ ਉਕਿਤ ਯੁਕਿਤਨ ਸਹਿਤ ਅਨੰਦ ਲੀਨਾ॥੧੪।

ਸਾਖੀ॥੨੭॥ ਸ੍ਰੀ ਵਾਹਗੁਰੂ ਮੁਖ ਕਰਹੁ ਉਚਾਰ॥ ਹੋਇ ਦਯਾਲ ਕਰ ਲਏ ਉਧਾਰ॥ ਇਤਿ ਸ਼੍ਰੀਗੁਰ ਪਦ ਪ੍ਰੇਮ ਪ੍ਰਕਾਸ਼ ਪੁਰਾਣੇ ਸ੍ਰੀ ਗੁਰੂ ਰਾਮ ਰਾਇ ਸਵਰਗਾਰੋਹਨਾ[2] ਬਰਣੰਨੋ ਗੁਰ ਖੰਡੋਦਸਮ ਮੰਡਲੇ ਖਸਟਮੀ ਪ੍ਰਾਂਤ॥੬॥

**ਅਧ ਭੰਗਾਣੀ ਜੁਧ ਵਰਣਨੰ॥**

ਇਹ ਬਿਧ ਭਈ ਕਥਾ ਅਬ ਇਤਕੀ ਉਤਕੀ ਸੁਨਹੁ ਕਿਪਾਲਾ॥ ਕਬਿਤਾ ਰਸ ਭੀਨੇ ਗੁਬਿੰਦ ਗੁਰ ਕਬਿਤਾ ਕਰਤ ਰਸਾਲ॥ ਰਸ ਸਿੰਗਾਰ ਅਧਿਪ ਸਭ ਰਸਕੋ ਕਿਸਨ ਚੰਦ੍[3] ਜਿਹਿ ਸਵਾਮੀ॥ ਤਿਨ ਕੋ ਜਸਤਾਹੀ ਮੈਂ ਬਰਨਤ ਗੁਰ ਕਲਗੀਧਰ ਨਾਮੀ॥ ਏਕ ਲਿਖਾਰੀ ਲਿਖਿਆ ਕਰੈ ਨਿਤ ਨਿਕਟ ਬੈਠ ਗੁਰਰਾਈ॥ ਕਬਿ ਕੋ ਬਿਧਿ ਸੁਨਸੁਨ ਸ੍ਰੀ ਮੁਖ ਤੇ ਕਬਿਤਾ ਕਰਤਬੜਾਈ॥ ਮਹਾਰਾਜ ਕੀ ਰਚ ਉਸਤਿਤ ਅਤਿਏ ਸਬ ਕਬ ਧੁਸੁਨਾਵੈਂ॥ ਪੈ ਉਪਮਾਨ ਨ ਪਾਵੈ ਯਾਂਤੇ ਮਨਹੀ ਮਨ ਅਕੁਲਾਵੇ॥੧॥ ਏਕ ਬਾਗ ਹੋ ਤਹ ਰਸਾਲ ਕੋ ਤਹਾ ਗਰੀਬ ਨਿਵਾਜਾ॥ ਬਿਜਿਆ ਪਨਿ ਕਿਏ ਹੈ ਬੈਠੇ ਸਭੀ ਲੋਕ ਸਿਰਤਾਜਾ॥ ਫਤੇਸਾਹਿ ਨਿਜ ਕੰਨਯਾ ਕੇ ਬਿਬਾਹ ਕੀ ਭਾਜੀ ਭੇਜੀ॥ ਸਵਾ ਲਾਖ ਕੋ ਤੁਮੋਲ ਗੁਰ ਤਬ ਤਯਾਰ ਕਰਯੋ ਧਨ ਦੇਜੀ॥ ਬਾਸਨ ਸਵਰਨ ਅਰ ਰਜਿਤ ਜੜਾਊ ਭੂਖਣਬਿਬਿਧਿ[4] ਪ੍ਰਕਾਰਾ॥ ਬਸਨ ਬਸੇਸ ਜਰੀ ਕੇ ਲਾਗੇ ਮੋਤੀਨ ਝਾਲਰ ਭਾਰਾ॥ ਨੰਦ

---

1. ਮਸੰਦਾਂ ਨੂੰ ਮਾਰਨਾਂ, 2. ਸਵਰਗਵਾਸ ਹੋਣਾ, 3. ਕ੍ਰਿਸ਼ਨ, 4. ਸ਼ਗਾਦ ਗਾਨਾ

ਚੰਦ ਅਰ ਦਯਾ ਰਾਮ ਲੈ ਸਰੇ ਸ੍ਰੀ ਨਗਰ ਰਾਜਾ॥ ਸਾਥ ਸਵਾਰ ਪਾਂਚ ਸੈ ਦੀਨੇ ਗੁਰੂ ਗਰੀਬ ਨਿਵਾਜਾ॥੪॥ ਫਤੇ ਸਾਹਿਸੇ ਮਿਲੇ ਕਰੀ ਗੁਰੁ ਖੁਸ਼ੀ ਤੰਬੋਲ ਪਰਾਯੋ॥ ਸਵਾ ਲਾਖ ਕੋ ਸੁਨਤ ਸਾਹ ਮਨ ਹਰਿਖਿਤ ਤਿਨਹਿ ਟਿਕਯੋ॥ ਭਾਂਤਿ ਭਾਂਤਿ ਕੀ ਸੇਵ ਕਰਾਈ ਗੁਰੂ ਭਾਈ ਸਨਮਾਨੇ॥ ਜਾਨੀ ਜਾਨ ਪਛਾਨ ਗੁਰੂ ਜੀ ਫਤਸਾਹੁ ਹਰਖਾਨੇ॥[1]ਚੌ:॥ ਕਿਯੋ ਨਗਰ ਕੇ ਬਾਹਰ ਡੇਰਾ॥ ਸਭ ਸਵਕਾਸ ਲਖਯੋ ਚਹੁਫੇਰਾ ਅਤਿ ਆਨੰਦ ਨੰਦ ਚੰਦਾ ਦੀ॥ ਹਰਿਸੁਮੇਰ ਗੁਰੁ ਗੁਨ ਗਨ ਸਵਾਦੀ॥੬॥ਛੰਦ॥ ਭੀਮ ਚੰਦ ਸਜ ਕੈ ਬਰਾਤ ਇਤਨੈ ਮੈ ਆਯੋ॥ ਨਿਕਟ ਪਾਉਂਟੇ ਨਿਰਖ ਪਰਖਿ ਪਰਤਾਪ ਪਗਾਯੋ॥ ਭੇਜਯੋ ਤਬੈ ਵਕੀਲ ਵਜੀਰ ਕਹਯੋ ਸਮੁਝਾਈ॥ ਆਗਯਾ ਹੋਇਤੁ ਜਾਂਹਿ ਇਹਾਂ ਤੇ ਹਮ ਗੁਰ ਗਈ॥੭॥ ਤਿਨਿ ਵਜੀਰ ਚਲ ਤੁਰਤ ਆਇ ਪਦ ਪੰਕਜ ਪਰਸੇ॥ ਕਹਯੋ ਸਰਬ ਬਿਰਤੰਤ ਸੁਨਤ ਕਲਗੀਧਰ ਹਰਸੇ॥ ਸੁਨ ਵਜੀਰ ਜੋ ਭੀਮ ਚੰਦ ਨੈ ਹਮ ਸਨਕੀਨੀ॥ ਸੋ ਸਭ ਤੁਮ ਪੁਰ ਪ੍ਰਗਟ ਅਪ੍ਰਗਟਜ ਕਊ ਬਿਧਿ ਚੀਨੀ॥੮॥ ਤਾਂਤੇ ਅਬ ਛਲ ਛੰਦ ਕਰਤ ਯਹ ਭੀਮ ਚੰਦ ਸਭ॥ ਸੋਨ ਲਖੈ ਹਮ ਡਰੈ ਲਰੈਂਗੇ ਇਤਿ ਐਹੇ ਜਬ॥ ਸੁਨਤ ਵਜ਼ੀਰ ਅਧੀਰ ਹੋਇ ਨ੍ਰਿਪਤੀਰ ਜਤਾਈ॥ ਜਾਨੀ ਜਾਨ ਮਹਾਨ ਗੁਰੂ ਸੋ ਬਨਨ ਲਰਾਈ॥੯॥ ਇਤਿ ਸਾਹਿਬ ਗੋਬਿੰਦ ਸਿੰਘ ਗੁਰਦੇਵ ਬਖਾਨਾ॥ ਸਾਵਧਾਨ ਸਭ ਰਹਹੁ ਭੀਮ ਸਸਿ ਚਾਹਤ ਆਨਾ॥ ਉਤੈ ਸਲਾਹ ਵਜੀਰ ਸਾਥ ਕਰ ਭੀਮ ਡਰਾਕਲ॥ ਨਿਕਟ ਬਯਾਹ ਕੋ ਦਿਵਸ ਕਰਿਯ ਕਾਚਿਤ ਅਤਿ ਬਯਾਕੁਲ॥੧੦॥ ਕਹਯੋ ਵਜੀਰ ਅਧੀਰ ਰਹੋਹੁ ਜਿਨਿ ਮਾਨਹੁ ਬਾਨੀ॥ ਸ੍ਰੀ ਸਤਗੁਰ ਸੋਢੀਸ ਪਰਮਨੀਤ ਗਯਆ ਮਾਨੀ॥ ਦੂਲਹੁ ਪਾਂਚ ਸਵਾਰ ਸੰਗ ਮੇਰੇ ਕਰਦੀਜੈ॥ ਆਪ ਦੂਸਰੇ ਰਾਹ ਸ੍ਰੀ ਨਗਰ ਆਵਨ ਕੀਜੈ॥੧੧॥ ਗੁਰ ਈਰਖਾ ਕਰਤ ਕਰਤ ਅਤਿ ਦੀਨ ਦਯਾਲਾ॥ ਗੁਰੁ ਦਰਪਣ ਬਿਰੁੱਧ ਹੋਤ ਮੁਖ ਜਥਾ ਉਜਾਲਾ॥ ਮਾਨੀ ਭੀਮ ਨਰੇਸ ਮੰਤ੍ਰ ਲੈ ਤੁਰਤਿ ਸਿਧਾਯੋ॥ ਗੁਰੁ ਸੂਰਨ ਗਹਿ ਸ੍ਰੀ ਗੁਬਿੰਦ ਸਿੰਘ ਨਿਕਟ ਪਠਾਯੋ॥੨੨। ਬੋਲੇ ਕ੍ਰਿਪਾ ਨਿਧਾਨ ਅਰੇ ਦੂਲਹੂ ਸੁਨਬਾਨੀ॥ ਤੇਰੋ ਬਾਪ ਬਿਰੋਧ ਕਰਤ ਅਤਿ ਬਨ ਅਭਿਮਾਨੀ॥ ਕਹਹੁ ਤੋਹਿ ਕਾ ਕਰਹਿ ਬਧਹਿ ਛੋਰਹਿ ਕਹੁ ਲਰਕੇ॥ ਬੋਲਯੋ ਮੰਤ੍ਰੀ ਮਹਾਰਾਜ ਸਭ ਰਊਰ ਘਰ ਕੇ॥੧੩॥ ਜੈਸੀ ਬੁਧ ਬਿਧਾਨ ਨਾਥ ਬਖਸਹੁ ਜਿਹਿ ਤਾਂਹੀ॥ ਜਾਨੀ ਜਾਨ ਜਹਾਨ ਕਰੈ ਸੋ ਤਿਹਿ ਮਤਿ ਸਾਂਬੀ॥ ਯਹ ਬਾਲਕ ਦੁਖ ਦਰਦ ਦੁਰਾਵਨ ਦੀਨ ਬੰਧ ਗੁਰੁ॥ ਹੈ ਰਾਉ ਰੇ ਭਰੋਸੇ ਕੰਗਨਾ ਬਯਾਹ ਬੰਧਯੋ ਢੁਰ॥੧੪॥ ਸੁਨ ਕਰਵਾ ਕੇ ਬੈਨ ਨੈਨ ਕਰਣਾ ਰਸ ਛਾਏ॥ ਸਿਰੋਪਾਉ ਦੈ ਬਿਦਾ ਕਿਉ ਸ੍ਰੀ ਨਗਰ ਪਠਾਏ ॥ ਸੋ ਪਹੁੰਚਯੋ ਸ੍ਰੀ ਨਗਰ ਸਰਬ ਬਿਰਤੰਤ ਬੁਝਾਨੋ॥ ਬਯਾਹ ਕਿਉ ਸ੍ਰੀ ਨਗਰ ਪਠਾਏ॥ ਸੋ ਪਹੁੰਚਯੋ ਸ੍ਰੀ ਨਗਰ ਸਰਬ ਬਿਤੰਤਬੁਝਾਯੋ॥ ਬਯਾਹ ਕਿਉਂ ਬਿਧਿ ਬੇਦ ਬਿਦੁਖ ਜਿਮਿ ਬੈਠ ਬਤਾਯੋ॥੧੫॥ ਪ੍ਰੋਹਿਤ ਤਬਲੌ ਕਹੀ ਮਹਾਰਾਜ ਤੰਬੋਲ ਯਹ॥ ਲੀਜੈ ਦੀਜੈ ਬਿਦਾ ਕਹਯੋ ਤਬ ਫਤੇ ਸਾਹ ਤਹ॥ ਸਭ ਰਾਜਨ ਕੀ ਸਭਾ ਲੇਹੁ ਮੈਂ ਗੁਰ ਤੰਬੋਲ ਬਰ॥ ਪ੍ਰਗਟ

---

1. ਚਾਂਦਨੀ (ਤੰਬੂ)

ਹੋਇ ਸਭ ਮਧਯ ਗੁਰੁ ਅਨਕੰਪਾਓਪਰ॥੧੬॥ਇਤਨੈ ਮੈਂ ਇਕ ਸਿੱਖਯ ਸੁਦਾਗਰ ਕਸਮੀਰੀ ਬਰ॥ ਲਿਏ ਅਸਤਤਾ[1] ਆਯੋ ਗੁਰੂ ਹਿਤ ਸੁਨਯੋ ਬਯੋਤਪਰ॥ ਡਰਯੋ ਛੀਨ ਜਿਨਿ ਲੇਇ ਭੀਮ ਸਸਿ ਅਤਿ ਅਭਿਮਾਨੀ॥ ਤੌ ਲੌਂ ਸੁਨਯੋ ਕਿ ਨੰਦ ਚੰਦ ਇਤਿ ਆਯੋ ਗਯਾਨੀ॥੧੭॥ ਮਿਲਯੋ ਆਇ ਹਿਤ ਪਾਇ ਭਾਇ ਭਰ ਗੁਰ ਬਰ ਪਯਾਰੋ॥ ਤੌ ਲੌਂ ਆਯੋ ਭੀਮ ਭੂਮ ਪਤਿ ਅਤਿ ਬਲਵਾਰੋ॥ ਮਿਲਿ ਸਮਧੀ ਸਭ ਭਾਂਤਿ ਬਾਤ ਬਿਧਿ ਬਿਬਿਧ ਸੁਨਾਈ॥ ਗੁਰੂ ਗੋਬਿੰਦ ਮੁਸਿੰਦ ਮਹਾਂ ਸੂਰੋ ਨਰ ਮਈ॥੧੮॥ ਕਿਉਂ ਦਾਜ ਸਜ ਸਾਜ ਰਾਜ ਬਿਧਿ ਜਥਾ ਬਰੀ ਹੈ॥ ਧਨਕੀ ਮਨਕੀ ਅਨ ਗਨ ਅਨਗਨ ਬਸਤੂ ਆਨ ਧਰੀ ਹੈਂ॥ ਤੌ ਲੌਂ ਦਯਾ ਰਾਮ ਪ੍ਰੋਹਿਤ ਗੁਰੂ ਲੈ ਤੰਬੋਲ ਬਰ॥ ਦਿਉ ਨਿਰਖ ਕਰ ਭੀਮ ਚੰਦ ਜਰਿ ਗਯੋ ਅੰਗ ਅਰ॥੧੯॥ ਐ ਜਸਵਾਲ ਕਟੋਚੀ ਹੂ ਬਹੁ ਕੂਟ ਸੁਨਾਈ॥ ਸਮਧੀ ਤੁਮਰੋ ਮਿਲਕੇ ਜਾਇ ਪਗ ਸ਼੍ਰੀ ਗੁਰਰਾਈ॥ ਸਤ੍ਰ ਮਿਤ੍ਰ ਸਮਸਤ੍ਰ ਅਤ੍ਰਧਰ ਅਵਸਿ ਲਰੈ ਗੋ॥ ਕਹੀ ਗੁਪਾਲ ਨ੍ਰਿਪਾਲ ਗਵਾਲ ਅਰ ਪੂਛਿ ਪਰੈ ਗੋ॥੨੦॥ ਮੇਲ ਮਾਲ ਕੋ ਕਾਰਨ ਸ਼੍ਰੀ ਪਤਿ ਆਪ ਬਤੈਂ ਹੈ॥ ਮੰਤਰ ਯਹੀ ਜਸਵਾਲ ਜਾਇ ਤਿਨਿ ਕਹੀ ਸਬੈ ਹੈ॥ ਸਰਬ ਸਭਾ ਤੇ ਬਿਲਗ ਜਾਇ ਸੁ ਸਲਾਹ ਸੁਨਾਈ॥ ਸਮਧੀ ਸਾਹਿਬ ਹੈਵ ਉਦਾਸ ਅਤਿ ਰਿਸਿ ਉਪਜਾਈ॥੨੧॥ ਕਕਹਿ ਨਲੈਹੈਂ[2] ਬਿਦਾ ਖਿਦਾ ਤੁਮ ਮੋਹਿ ਦਈ ਅਤਿ॥ ਮੁਖ ਸਤਰੂ ਕੋ ਮਿਤ੍ਰ ਸਤਰੁਰੀਸ ਦ੍ਰਿਸ ਕਹਿ ਸਤਿ॥ ਫਤੇਸਾਹ ਸੁਨ ਕਹੀ ਬਿਰੋਧ ਬਿਤੈ ਹੌਂ ਸਗਰੋ॥ ਪਰੋ ਪਾਇ ਗੁਰ ਰਾਇ ਲੇਹ ਸਮੁਝਾਇ ਜੁ ਝਗਰੋ॥੨੨॥ ਮੋ ਪਰ ਅਤਿ ਹੀ ਕਰਤ ਕ੍ਰਿਪਾ ਸ਼੍ਰੀ ਸਤਗੁਰ ਰਾਈ॥ ਤਜ ਦੇ ਹੈਂ ਸਭ ਬੈਰ ਸੰਤਨਿਰ ਬੈਰ ਸਹਾਈ॥ ਸੁਨ ਕਟੋਚਿਏ ਦੁਸਟ ਪੁਸ਼ਟ ਰਿਸ ਅਧਿਕ ਉਪਾਈ॥ ਸੋਨ ਕਰਹਿ ਜੋ ਚਹਹੁ ਮੀਤ ਸੋ ਸੋਢੀ ਰਾਈ॥੨੩॥ ਸੁਨਤ ਭੀਮ ਸਿਸਿ ਉਠਯੋ ਨ੍ਰਿਪਤ ਹਮ ਬਿਦਾਨਿ ਲੈ ਹੌਂ॥ ਭਈ ਸਤ੍ਰਤਾ ਅਬੈ ਨ ਪਲ ਇਕ ਹਯਾਂ ਠਹਰੈ ਹੈ॥ ਫਤੇ ਸਾਹ ਕੇ ਮੰਤ੍ਰੀ ਮਿਲਿ ਭੂਧ ਸਮਝਾਯੋ॥ ਗੁਰ ਸਨ ਬੈਰਨ ਬੂਰੋ ਬੁਰੋ ਸਮਧੀ ਬਿਗਰਾਯੋ॥੨੪॥ ਜਾਹੁ ਜਾਹੁ ਸਮਝਾਇ ਕਹਹੁ ਹਮ ਹਿਤੂ ਤੁਮਾਰੇ॥ ਕਹਾਂ ਗੁਰੂ ਗੋਬਿੰਦ ਸਿੰਘ ਸੋਢੀ ਬਲਧਾਰੇ॥ ਹਮ ਲਰਹੈਂ ਹੈ ਸੰਗ ਗਰੁਹਿ ਗਹਿ ਤੁਰਤ ਨਿਕਾਰੈ॥ ਨਗਰ ਪਾਉਂਟੇ ਕਿਤੋ ਕਿਲੋ ਕਾਜਾ ਬਲ ਧਾਰੈ॥੨੫॥ ਪ੍ਰਭ ਸੋ ਕਯੋ ਬਿਗਾਰ ਕਿਏ ਨਹਿ ਬਨਹਿ ਹਮਾਰੀ॥ ਗੁਰੂ ਕਹਾ ਕਰ ਸਕੈ ਸਾਧੂ ਕੁਲ ਪੂਜਯ ਅਚਾਰੀ॥ ਨੰਦ ਚੰਦ ਲਗਕਾਨ ਕਹਯੋ ਪ੍ਰੋਹਿਤ ਇਤ ਅਨਬਨ॥ ਲਿਯੋ ਤਮੋਲ ਉਠਾਇ ਸਸਤਰ ਗਹਿ ਸਰੇ ਸੁਬਨ ਠਨ॥੨੬॥ ਭੀਮ ਚੰਦ ਕਹਿ ਗੁਰੁ ਪ੍ਰੋਚਿਤ ਕੋ ਜਾਨ ਨ ਦੀਜੈ॥ ਕੀਜੈ ਕੈਦ ਬਨਾਇਨਤਰੁ ਅਬਹੀ ਬਧ ਕੀਜੈ॥ ਛੀਨ ਲੇਹੁ ਤੰਬੋਲ ਸਵਾ ਲਾਖੀ ਕੋ ਆਯੋ॥ ਰੋਕਹੁ ਰਾਹ ਬਨਾਇ ਸੈਨ ਸਨ ਹੁਕਮ ਸੁਨਯੋ॥੨੭॥ ਕਾਢਹੁ ਨਾਗੇ ਅੰਗ ਜੰਗ ਜੇ ਕਰਹਿ ਤੁਕਰੀਐ॥ ਕਛੂ ਸੰਕਾ ਮਨ ਮਾਹਿ ਗੁਰੂ ਕੀ ਨੈਕ ਨੇ ਧਰੀਐ॥ ਸੁਨਤ ਭੀਮ ਨ੍ਰਿਪਬੈਨ ਪਾਚ ਸਤ ਸੂਰੇ ਧਾਏ॥ ਘਾਟਐ ਰੋਕਨ ਹੇਤ ਸਸਤਰ ਸਜ ਸਾਜ ਬਨਾਏ॥੨੮॥ ਨੰਦ ਚੰਦ

---

1. ਘੋੜੇ, 2. ਪਹਾੜੀ ਰਾਜੇ

ਆਦਿਕ ਮਸੰਦ ਮਨ ਬਿਯੋਤ ਬਿਚਾਰੀ॥ ਬਾਂਇਸਧਾਰਾਂ[1] ਇਕੱਤ੍ਰ ਬਨੈ ਬਿਧਿ ਕੈਸ ਹਮਾਰੀ॥ ਹੁਤੋ ਸਿੱਖ ਇਕ ਬ੍ਰਿਧ ਕਹੀ ਤਬ ਗੁਰਬਾਣੀ॥ ਸਦਾ ਸਹਾਇਕ ਹੋ ਹੂੰ ਕਹਯੋ ਇਮ ਸਾਰੰਗਪਾਣੀ॥੨੯॥ ਮਤ ਮਨ ਕ ਸੰਕਾ ਧਰਹੁ ਕਟਿ ਸਸਤਰ ਸਜੀਲੇ॥ ਸਰਹੂ ਪਰਹੂ ਗੋਬਿੰਦ ਸਿੰਘ ਪਦ ਪਦਮ ਸਜੀਲੇ॥ ਗੁਰੂ ਸਵਾਰ ਅਸਵਾਰ ਭਏ ਤਰਵਾਰ ਸੰਭਾਰੀ॥ ਮਾਰਤ ਗੋਲੀ ਗਏ ਨਿਕਰਿ ਘਾਟਾ ਸੁ ਬਿਚਾਰੀ॥੩੦॥ ਸ਼੍ਰੀ ਕਲਗੀਧਰ ਤੀਰ ਸਰਬ ਬ੍ਰਿਤੰਤ ਬੁਝਾਯੋ॥ ਆਜ ਕਾਲ ਮਹਿ ਲਰਹਿ ਫਤੇ ਨ੍ਰਿਪਜਾਨਹੁ[2] ਆਯੋ॥ ਮਿਲਿ ਸਮਧੀ ਸਮਝੀ ਸਭੀ ਹਿਅ ਭਾਉ ਭੁਲਾਯੋ॥ ਹਮਹੂ ਕਉਰੀ ਕ੍ਰਿਪਾ ਰਉਰੋ ਦਰਸਨ ਪਾਯੋ॥੩੧॥ ਫਤੇ ਸਾਹ ਕੇ ਬਾਦ ਭੀਮ ਸਸਿ ਜੰਗ ਮਚੈਂ ਹੈਂ॥ ਔਰ ਗਿਰੀਸਨ ਸੰਗ ਲਏ ਨਹਿ ਪਾਛੈ ਜੈ ਹੈਂ॥ ਮਤ ਮਾਰੀ ਇਨ ਗਈ ਕੁਮਤਿ ਇਨ ਮਨ ਠਹਰਾਈ॥ ਸੁਨ ਬਿਹਸੇ ਸਰਕਾਰ ਸੁਮੇਰ ਮ੍ਰਿਗੇਸ ਸਹਾਈ॥੩੨॥

**ਸਾਖੀ ੨੮**

ਚੌਂ॥ ਅਬ ਗੁਰੁਬਰ ਜਨ ਗਨਨ ਸਹਾਈ॥ ਬੈਠੇ ਆਪਨੀ ਸਭਾ ਲਗਾਈ॥ ਮੰਤ੍ਰੀ ਮਾਮਾਦਿਕ ਮਿਲਿ ਭਾਈ॥ ਕੁਲ ਪ੍ਰੋਹਿਤ੍ ਆਏ ਹਿਤ ਪਾਈ॥੧॥ ਚਰਚਾ ਭਈ ਸਸਤਰ ਮਾਰਨ ਕੀ॥ ਹਿਏ ਆਨੰਦ ਅਧਿਕ ਧਾਰਨ ਕੀ॥ ਭਲੋ ਭਯੋ ਨ੍ਰਿਪ ਬਿਗਰਯੋ ਕੂਰਾ॥ ਸੋਚਿਆ ਅਬ ਬਲ ਜੰਗ ਜਰੂਰਾ॥੨॥ ਦਯਾ ਰਾਮ ਭਲ ਪ੍ਰੋਹਿਤ ਸੂਰਾ॥ ਸਰਬ ਬੇਦ ਬਿਦੱਯਾ ਬਿਧਿ ਪੂਰਾ॥ ਸਖਾ ਸੰਗ ਅਰ ਅੰਤ ਰੰਗ ਮਤਿ॥ ਜੋਤਿਸ਼[3] ਵਿਦਿੱਯਾ ਮਾਹਿ ਨਿਪੁਨ ਅਤਿ॥੩॥ ਮਹਾਰਾਜ ਭੰਗਾਣੀ ਜਿਹ ਨਾਂ॥ ਜਮੁਨਾ ਏਕਓਰ ਬਹੈ ਤਿਹਠਾਂ॥ ਦੂਜੇ ਦਿਸਿ ਬਹਿ ਗਿਰੀ ਨਦੀ ਬਰ॥ ਤਰਲ ਤਰੰਗਨ ਖਰੀ ਭਰੀਪਰ॥੪॥ ਰਾਜ ਪੁਰਾ ਤਹਿ ਨਿਕਟ ਬਸਤਿਹੈ॥ ਅਮਨੀ ਛਬਿ ਸੋਛਬਿ ਹਸਤ ਹੈਂ॥ ਹੈ ਛੈ ਕੋਸ ਯਹਾਂ ਤੇ ਸੋਈ[4]॥ ਜੁੱਧ ਹੇਤ ਉਤਮ ਥਲ ਜੋਈ॥ ਸੋਧ ਬੇਦ ਬਿਧਿ[5] ਜੋਤਿਖ ਦਵਾਰਾ॥ ਕਰਯੋ ਕ੍ਰਿਪਾਨਿਧਿ ਬਚਨ ਬਿਚਾਰਾ॥ ਸੁਨਯ ਮਾਨੀ ਬਾਨੀ ਮਨ ਆਨੀ॥ ਜਾਨੀ ਜਾਨ ਹਿਏ ਸਭ ਜਾਨੀ॥ ਨੰਦ ਚੰਦ ਕੇ ਸੰਗ ਜੋ ਲੈ ਤਰੰਗ ਸਤ ਸੰਗ॥ ਸੋਦਾਗਰ ਅਯੋ ਰਹਯੋ ਹੇਰੇ ਤਿਨਯ ਅੰਗ॥੭॥ਚੌਂ॥ ਦਿਉ ਜਥਾ ਬਿਧਿ ਤਾਕਹਿ ਧਨ ਗਨ॥ ਬਿਦਾ ਕਿਏ ਦੈ ਅਧਿਕਮਾਨ ਜਨ॥ ਮਸਤਰ ਅਸਤਰ ਗੋਲੀ ਅਰ ਦਾਰੂ॥[6] ਦਿਉ ਸਿੱਖਯ ਗਨ ਕਹਿ ਅਬਿ ਕਾਹੂ॥ ਅਬ ਇਕ ਅਚਰਜ ਉਦਯੋ ਅਨੋਖਾ॥ ਜੰਗ ਮਾਹਿ ਜਿਨ ਕੋ ਗੁਨ ਚੋਖਾ॥ ਪਾਂਚ ਸਾਸ ਪਠਾਨੇ ਜੇ ਰਾਖੇ॥ ਅਨ ਗਨ ਧਨ ਸਮਮਾਨੁ ਸੁਭਾਖੇ॥੯॥ ਤੇ ਮਨਮਾਹਿ ਬਿਚਾਰਤ ਭਏ॥ ਗੁਰੂ ਘਰ ਸੂਰਹ ਮਹਿ ਹੈਅਏ॥ ਹਮਰੇ ਈ ਸਿਰ ਜੰਗ ਪਰੇਗੋ॥ ਕੋ ਰਾਜਲ ਦਿਸ ਜਾਇ ਮਰੈਗੋ॥੧੦॥ ਯਾਂਤੇ ਤੇ ਹਯਾਂ ਤੇ ਚਲਂਬੋ ਨੀਕੋ॥[7] ਮਤੇ ਪਤਾਇ ਮਲੇਛਨ ਜੀ ਕੋ॥ ਤਿਨ ਸੋ ਮਿਲ ਕਰ ਇਨ ਘਰ ਲੂਟੈਂ॥ ਤਬ ਦਰਿਦ੍ਰ ਕਰਤੇ ਹਮ ਛੂਟੇ॥੧੧॥ ਭਾਵੀ ਬਲ ਤਿਨ

---

1. ਬਾਈ ਪਹਾੜੀ ਰਾਜੇ, 2. ਰਾਜਾ, 3. ਜੋਤਸ਼ ਵਿਦਿਆ, 4. ਉਸ ਥਾਂ ਤੇ, 5. ਵੇਦਾਂ ਦੀ ਰੀਤ, 6. ਦਾਰੂ ਸਿੱਕਾ (ਬਾਰੂਦ), 7. ਭਲਾ ਚੰਗਾ

ਮਤਿ ਭਰਮਾਈ॥ ਨਹਿ ਸਮਝੀ ਗੁਰੁ ਬਰ ਗੁਰਆਈ॥ ਕਥਹੁ ਕ੍ਰਿਤਘਨ ਕਾਮ ਨਹਿ ਆਵੈ॥ ਸੁਰਤਿ ਸਿੰਮ੍ਰਿਤ ਸਭ ਸਾਖ ਸੁਨਾਵ॥੨੨॥ਦੋ:॥ ਪ੍ਰਿਥਮ ਦਗਾ ਦਿਹਲੀ ਪਤਹਿ ਦਿਉ ਕਿਉਂ ਸੁਖ ਦੂਰ॥ ਸੋ ਕ੍ਰਿਤਘਟਤਾਸਿਰ ਚਢੀ ਹਿਹੁ ਕਰੀ ਕ੍ਰਿਤ ਕੂਰ॥ਚੌ:॥ ਜਦਪਿ ਕਾਲੇ ਖਾਂ ਸਮਝਾਯੋ। ਨਮਕ ਹਰਾਮ ਕਮੀਨ ਕਮਾਯੋ॥ ਨਹਿ ਮਾਨੀ ਸਭਹਨ ਮਨਮਾਨੀ॥ ਮਨ ਮਤ ਕਰਮਨ ਮਤ ਭਰਮਾਨੀ॥੧੪॥ ਸ਼੍ਰੀ ਸਤਗੁਰ ਹਜ਼ੂਰ ਸਭ ਆਏ। ਬੋਲੇ ਕਰ ਬੰਦਗੀ ਬਿਠਾਏ॥ ਮਿਲਿਹਿ ਤਲਬ ਅਬ ਸਾਬ ਹਿਸਾਬੁ॥ ਦੇਹ ਨੌਕਰੀ ਨਾਥ ਜਬਾਬੁ॥੧੫॥ਦੋ:॥ ਕਾਹੂੰ ਸੁਤ ਕਿਤ ਸੁਤਾਕੋ ਭਗਤਾ ਭਾਨਜਾ[1] ਤੈਨ॥ ਨਿਜ ਨਿਜ ਮੀਤ ਪ੍ਰਤੀਤਿ ਪ੍ਰਭ ਬਨੇ ਬਯਾਹ ਬਿਧਿਐਨ॥੧੬॥ਚੌ:॥ ਸੁਨਤ ਸਤਗੁਰ ਕਲਗੀਧਰ ਕਹੀ॥ ਜੈਸ ਘਾਤ ਸਿਰ ਪਰ ਅਬ ਅਹੀ॥ ਯਾ ਦਿਨ ਹਿਤ ਅਬਲੋ ਹਮਰਾਖੇ॥ ਦੀਨੇ ਧਨ ਅਨ ਗਨ ਮਨ ਮਾਖੇ॥੧੭॥ ਦੁਗਨੂ ਲੇਹੁ ਨਿਜ ਰੋਜ ਲਗਾਈ॥ ਜਾਹੁ ਘਰਨ ਜਯ ਜੰਗ ਮਚਾਈ॥ ਇਜਤ ਹਿਤ ਹਮ ਨੌਕਰ ਰਹੇ॥ ਸੋ ਅਬ ਸਮੇ ਅਯੋ ਚਿਤ ਲਹੇ॥੧੮॥ ਯਾਤੇ ਬਿਦਾ ਦੀਜਿਐ ਗੁਰ ਬਰ॥ ਹੌ ਤੁਮ ਪੀਰ ਹਰਨ ਪ੍ਰਸਪਰ॥ ਸੁਨਹੁ ਪਠਾਨੋ ਸੂਰ ਕਹਾਵਤੁ ਜੰਗ ਰੰਗ ਲਖਿ ਅੰਗ ਬਚਾਵਹੁ॥੧੯॥ ਕਰਹੁ ਬਯਾਹ ਪ੍ਰਬ ਮਹਿ ਰਸ ਰੰਗਾ॥ ਸਮਰ ਭੂਮਿ ਸੁਰਾਰ ਅਭੰਗਾ॥ ਤਿਗਨੋ ਲੇਹੁ ਕਹਯੋ ਰੋਜੀਨਾ॥ ਨਹਿਮਾਨੀ ਤਿਨ ਬੁਧਿ ਕਮੀਨਾ॥੨੦॥ ਲੇਹੁ ਚਤਰਗੁਨ ਪੁਨ ਗੁਰੁ ਕਹਯੋ॥ ਹਠ ਗਹਿ ਰਹੇ ਮਾਨ ਮਨ ਦਹਯੋ॥ ਕਹਿ ਕਲਗੀਧਰ ਸੁਨਹੁ ਸਿਯਾਨੇ॥ ਮਾਨਹੁ ਬਚਨ ਸੁਜਾਨ ਪਛਾਨੇ॥੨੨। ਲੇਹੁ ਪੰਚ ਗੁਨ ਸਰਬ ਦਰਬ[2] ਅਬ॥ ਭਾਜਹੁ ਨਹਿ ਗਾਜਹੁ ਬੈਠੇ ਸਬ॥ ਨਹਿ ਮਾਨੀਬਾਨੀ ਜਬ ਗੁਰਕੀ॥ ਫਿਰੀ ਦ੍ਰਿਸਟ ਤਬ ਸਾਚੇ ਘਰ ਕੀ॥੨੨। ਉਖਰੀ[3] ਜਰ ਜੋ ਲਾਗੀ ਧੁਰਕੀ॥ ਲੋਭ ਮੋਹ ਮਤਮਾਰੀ ਉਰਕੀ॥ ਭੀਖਨ ਖਾਂ ਹਯਾਤ ਖਾ ਗਏ॥ ਸੰਗ ਨਿਜਾਬਤ ਖਾਂ ਕੋ ਲਏ॥੨੩॥ ਕਾਲੇ ਖਾਂ ਸਤਗੁਰ ਢਿਗ ਆਯੋ॥ ਮੈ ਰਹਿਹੌਂ ਇਸ ਬਚਨ ਬਨਾਯੋ॥ ਦਸਵੇਂ ਪਾਤਸਾਹ ਤਬ ਕਹੀ॥ ਕਾਲੇ ਖਾਂ ਕੀ ਤਲਬ ਜੁ ਅਹੀ॥੪॥ ਸੋ ਅਬਹੀਯਾਕੋ ਦੇ ਦੀਜੈ॥ ਓਟ ਹਮਾਰੀ ਆਖਿਨ ਕੀ ਕੀਜੈ॥ ਕਹਿ ਕਾਲੇ ਖਾਂ ਨਮਕ ਹਰਾਮੀ॥ ਗੁਨਹਿ ਕਬੀਰ ਸਰਾ ਕਹਿ ਸਵਾਮੀ॥੨੪॥ ਦਸਵੇਂ ਪਾਤਸਾਹ ਸੰਗ ਕੈ ਹੌਂ॥ ਪਦ ਸੇਵਾ ਭਜ ਭਜਨ ਪਰੈਂ ਹੌਂ॥ ਇਮਿ ਕਾਲੇ ਖਾਂ ਗੁਰ ਢਿਗ ਰਹਾ॥ ਔਰਨ ਅਪਨੋ ਰਸਤਾ ਗਹਾ॥੨੬॥ ਸਤਗੁਰ ਬੁਧੂ ਸ਼ਾਹ ਸੁਪਾਤੀ॥ ਲਿਖੀ ਭਜੇ ਪਠਾਨ ਜਿਹਿ ਤਾਂਤੀ॥ ਸੁਨਹੁ ਸਾਹ ਜੀ ਤੁਮਰੀ ਜਾਨੇ॥ ਤਾਂਤੇ ਹਮ ਰਖੇ ਮਨ ਮਾਨੇ॥੨੭॥ ਪਠੀ ਪ੍ਰਤ੍ਰਿਕਾ[4] ਸਾਹੁ ਸਯਾਨਾ॥ ਆਯੋ ਗੁਰੁ ਢਿਗਪੀਰ ਪਛਾਨਾ॥ ਚਾਰ ਸੁਪੂਤ ਪੁਤ੍ਰ ਸੰਗ ਲੀਨੇ॥ ਸਾਤ ਸਤਕ[5] ਫਕੀਰ ਰਹਿਤ ਭੀਨੇ ॥੨੮॥ ਪਠਯੋ ਆਨ ਪਗ ਪੀਰ ਪੀਰ ਹਰ॥ ਹਾਜਰ ਬੁਧੂ ਸਾਚੇ ਗੁਰਬਰ॥ ਬਿਹਸੇ ਬਹੁਤ ਬਲੋਕਤ ਬੁਧੂ॥ ਤੈਂ ਰਾਖੀ ਅਪਨੀ ਮਤ ਸੁਧੂ॥੨੯॥ ਕਾਲੇ ਖਾਂ ਬੁਧੂ ਬੁਲਾਵਯੋ॥ ਜਾਹੁ ਘਰਨ ਇਮਿ ਹੁਕਮ ਸੁਨਾਯੋ॥ ਤੁਮਹੂੰ ਹੈਂ ਤਿਨਕੀ ਕੇ ਭਾਈ॥ ਦੈਹੋਂ ਦਗਾ ਮਖਹਿ

---

1. ਭਣੇਵਾਂ, 2. ਧਨ ਦੌਲਤ, 3. ਉਖੜੀ ਹੋਈ, 4. ਚਿੱਠੀ, 5. ਸੌ

ਮਸਲਾਈ॥੩੦॥ ਕਾਲੇ ਖਾਂ ਕਹਿ ਨਮਕ ਹਰਾਮੀ॥ ਤਿਨ ਕੇ ਮੋਰ ਨ ਸੰਗ ਮੁਕਾਮੀ॥ ਪੌਹ ਹਜੂਰ ਆਗਿਆ ਉਰਧਾਰੀ॥ ਜੈ ਹੌਂ ਅਪਨੇ ਗ੍ਰੇਹ ਮਝਾਰੀ॥੩੧॥ ਇਮਿ ਕਾਲੇ ਖਾਂ ਭੀ ਚਲਿ ਗਯੋ॥ ਅਚਰਜ ਚਰਿਤ ਸੁਨਤ ਸਭ ਭਯੋ। ਭਈ ਭੰਗਾਣੀ ਕੀ ਤਬ ਤਯਾਰੀ॥ ਇਤਨੇ ਮੈ ਭਾਕੌਤਕ ਭਾਰੀ॥੩੨॥ ਸੈਨਾ ਸਭ ਸਰੁਸੁ ਉਦਾਸਿਨਕ॥[1] ਨਿਤਯ ਕੜਾਹ ਖਾਨ ਰਾਸਿਨ ਕੀ॥ ਦਸਵੇਂ ਪਾਤਸਾਹ ਕੀ ਬਾਨੀ॥ ਪਗਰੀਬਾਧ ਲਰਹੁ ਧਨੁਪਾਨੀ॥੩੩॥ ਰਾਜ ਭੋਗ ਪੁਨ ਮੋਖਹੁ ਪੈ ਹੈਂ॥ ਰਨ ਸਾਮੁਹਿ ਮਰ ਸੁਰਪੁਰ[2] ਜੈ ਹੌਂ॥ ਸੋ ਸੁਨ ਸਭ ਅਕੁਲਾਨਿ ਉਦਾਸੀ॥ ਇਹ ਹਾਸੀ ਹਮਰੇ ਗਰ ਫਾਂਸੀ॥੩੪॥ ਇਕ ਦਿਨ ਮਹਿ ਕੜਾਹ ਪਰਸਾਦਾ॥ ਸਭ ਨਿਕਰੈਗੋ ਅਤਿਹਿ ਬਿਖਾਦਾ॥ ਆਧੀ ਰੈਨ ਭਜੇ ਸਭ ਭਾਈ॥ ਪ੍ਰਾਂਤ ਖਬਰ ਗੁਰਬਰ ਸੁਨਪਾਈ॥ ਮਹਾਰਾਜ ਸਤ ਪੰਚ ਉਦਾਸੀ॥ ਤਿਨਹੂੰ ਹਮ ਤੇ ਲਈ ਉਦਾਸੀ॥ ਇਕ ਮਹੰਤ ਸਭ ਸੰਤਨ ਕੇਰਾ॥ ਅਹਹਿ ਕ੍ਰਿਪਾਲ ਸੁ ਡਰਤ ਘਨੇਰਾ॥੩੬॥ ਕਹਯੋ ਮੂਲ ਤੇ ਹੈ ਹੈ ਡਾਰੀ॥ ਗਈ ਮਹਾਇਨ ਕੀ ਮਤਿ ਮਾਰੀ॥ ਆਯੋ ਤਹਿ ਮਹੰਤ ਕ੍ਰਿਪਾਲਾਂ ਗਹਿ ਕਰ ਤੰਬਾ ਕੁਤਕਾ[3] ਮਾਲਾ॥੩੭॥ ਦਰਸਯੋ ਦਰਦ ਦੁਰਾਵਨ ਦਰਸਨ॥ ਪਰਸੇ ਪਗ ਜਿਹ ਪਰਸ ਅਪਰਸਨ॥ ਕਹਯੋ ਕਹਾਂ ਚੇਲੇ ਭਜ ਗਏ॥ ਸਾਧੂ ਕਹਾਇ ਮੋਹੁ ਮਤ ਹਏ॥੩੮॥ ਕਹਿ ਕਿਰਪਾਲ ਚੇਲੇ ਅਰ ਗੁਰ॥ ਸਭ ਪਗ ਧੂਰ ਧਾਰ ਕਰ ਗੁਰੂ॥ ਮਾਯਾ ਛਲ ਤੇ ਗਏ ਪਲਾਈ॥ ਬਖਸੋ ਨਾਥ ਨਰੋਤਮ ਰਾਈ॥੩੯॥ਦੋ:॥ ਸੇਵਕ ਗਾਦੀ ਸੂਰ ਸਭ ਸਾਹਿਬ ਸੁਨਹੁ ਜਰੂਰ॥ ਨਿਜ ਪ੍ਰਭੁ ਬਿਰਦ ਬਿਚਾਰਿਏ ਕਰਿਅ ਨ ਉਰ ਤੇ ਦੂਰ॥੪੦॥ ਇਤਨੇ ਮੈਂ ਦਵੈ ਸਿੱਖਯ ਬਰਆਏ ਢਿਗ ਗੁਰਰਾਇ॥ ਕਹੀ ਸੈਨ ਆਈ ਅਹੋ ਫਤੇਸਾਹ ਕੀ ਧਾਇ॥ ਭੰਗਾਣੀ ਕੀ ਉਰ ਗੁਰੁ ਬਾਇਸਧਾਰ ਇਕਤਰ॥ ਇਛਯ ਹੋਇ ਸੁ ਕੀਜੀਐ ਚਰਿ ਪਵਿੱਤਰ ਬਚਿੱਤਰ॥ ਸਜ ਧਜ ਅਜ ਗੁਰ ਸੈਨਕੀ ਸਰੇ ਭੰਗਾਣੀ ਓਰ॥ ਬਾਧਯੋ ਕੰਗਨਾ ਜੁੱਧ ਕੋ ਰੰਗ ਭੂਮੀ ਕੀ ਠੌਰ॥੪੩॥

ਸਾਖੀ੨੯॥ਛੱਪਯਾ॥ ਚੰਦ ਸੂਰ ਰੁਕਿ ਗਯੋ ਮੰਦਗਤਿ ਮਾਰਤ ਥਾਕੀ॥ ਕਲਸ ਲਾਇ ਰਹਿ ਗਏ ਸੇਖ ਫੁਨਿ ਪਰ ਫਨਿ ਢਾਕੀ॥ ਕਮਠ ਕੋਲ ਕਸ ਮਸੇ ਸਕਲ ਦਿਗਜ ਥਹਰਾਨੈ॥ ਰਾਨੇ ਰਾਊ ਤੁਮਊ ਨ੍ਰਿਪਤਿ ਸਭ ਗਿਰਿਨ ਪਰਾਨੈ॥ ਛੁਟਿ ਧਯਾਨ ਗਯੋ ਤ੍ਰਿਪਰਾਰਿ ਕੋ ਨਾਰਾਇਣ ਨਿੰਦਰਾ ਤਜੀ॥ ਗੋਬਿੰਦ ਸਿੰਘ ਲਵ ਬੰਸ ਮਣਿ ਜ ਦਿਨ ਕ੍ਰੋਧ ਸੈਨਾ ਸਜੀ॥੧॥ ਉਛਰਨ ਤੇ ਰਹਿ ਗਯੋ ਸਮੁੰਦ ਮੁਦ ਛੁਟਯੋ ਮੈਨ ਮਨ॥ ਉਰ ਬਸਿ ਰੰਭਾ ਆਦਿ ਨ੍ਰਿਤਯ ਤੇ ਰਹੀਂ ਸੋਚ ਸਨ॥ ਸੇਸ ਸੁਰੇਸ ਧਨੇਸ ਨੇ ਸਹੁ ਮਨ ਅਕੁਲਾਨੇ॥ ਬਿਧਿ ਹਰਿ ਹਰ ਬਸ ਸੋਚ ਬਿਸਵ ਕੇ ਮਨ ਬਿਲਖ ਖਾਨੇ॥ ਕਰ ਸਭਾ ਦੇਵ ਗੁਰਯੋ ਕਹਤ ਅਬ ਕਾਹੂ ਕਰ ਭਲ ਨਹੀਂ॥ ਸ੍ਰੀ ਅਸਧੁੱਜ ਨੰਦ ਗੁਬਿੰਦ ਹਰਿ ਆਜ ਖੱਗ[4] ਕਰ[5] ਮੈਂ ਗਹੀ॥

॥ਚੌ॥ ਉਤਕੀ ਸੁਨਹੁ ਫਤੇ ਸਸਿ ਆਯੋ॥ ਸਜ ਸੇਵਾ ਸਬ ਸੀਖ ਬਜਾਯੋ॥ ਥਿਰਯੋ ਭੰਗਾਣੀ ਕੇ ਨਿਕਟਾਈ॥ ਮਿਲੇ ਪਠਾਨ ਤਹਾ ਹੀ ਜਾਈ॥੩॥ ਏ ਕ੍ਰਿਤਘਨ ਜਾ ਜਾਯੋ

---

1. ਉਦਾਸੀ, 2. ਸਵਰਗ, 3. ਉਦਾਸੀਆਂ ਦਾ ਚਿੰਨ੍ਹ, 4. ਖੰਡਾ, 5. ਹੱਥ

ਕਰੈ॥ ਤਾਂਕੋ ਘਰ ਦਰ ਖਾਕ ਸੁ ਕਰੈਂ॥ ਸਭਨ ਸਲਾਮਾਲੇਕਾ[1] ਸੁਨਾਈ॥ ਹਰਖੇ ਨ੍ਰਿਪ ਸਾ ਮੁਹਿ ਸੁਨਪਾਈ॥੪॥ ਗੁਰ ਘਰ ਫੂਟਕ ਸੁਨਿ ਜੁਰਿ ਆਏ॥ ਪੂਛਤਿ ਕਹਿ ਪਠਾਨ ਸਮੁਝਾਏ॥ ਹਮਹੀ ਸੂਰਹੁਤੇਸੁ ਸਿਧਾਏ॥ ਅਬ ਨ ਬੀਰ ਕੋ ਗੁਰ ਘਰ ਪਾਏ॥੪॥ ਨੰਦ ਚੰਦ ਇਕ ਬੀਰ ਮਸੰਦ॥ ਆਪ ਬੀਰ ਬਢ ਪਰਮ ਅਮੰਦੁ॥ ਸੰਗੋ ਸਾਹ ਪਚਹੂੰ ਭ੍ਰਾਤਾ॥[2] ਸਸਿ ਕ੍ਰਿਪਾਲ ਮਾਤੁਲ ਬਲ ਧਾਤਾ॥੬॥ਦੋ:॥ ਔਰ ਸੁਨਹੁ ਨ੍ਰਿਪ ਬਰ ਸਭੀ ਹੈ ਭਰਤੀ ਖੁਰਗੀਨ॥ ਕੋਊ ਜਾਟ ਤੇਲੀ ਕਊ ਕਊ ਅਰੋੜਾ ਚੀਨ॥੭॥ਚੌ॥ ਕੁਊ ਹਲਵਾਈ ਆਲੂਵਾਈ॥ ਕੋਊ ਕਹਾਰ ਸੇਵਾ ਹਿਤ ਪਾਈ॥ ਕੁਊ ਦਿਵਜ ਕਬਿ ਬਰ[3] ਕਵਿਤਾਈ॥ ਇਨ ਤੇ ਕਹਾਂ ਯੁੱਧ ਬਨਿਆਈ॥੮॥ ਲੂਟ ਮਾਫ ਤੇ ਹਮਰੀ ਕਰੌਂ॥ ਤੌਨਿਜਫਤਹ ਫਤੇ ਨ੍ਰਿਪ ਧਰੌ॥ ਸਭ ਰਾਜਨ ਮਿਲ ਮਾਨੀ ਬਾਨੀ॥ ਲੂਟ ਮਾਫ ਜੋ ਕੀਨੀ ਮਨਮਾਨੀ॥੧੯॥ ਮਾਯਾ ਭਰਮਾਯਾ ਸਭਨ ਪਾਯਾ ਮਨਨ ਬਿਚਾਰ॥ ਗਯਾ ਮੀਰ ਨ ਪੀਰ ਗਨ ਸਾਸਤਰਨ ਸੁਧ ਆਚਾਰ॥੧੦॥ਚੌ:॥ ਲੈ ਸਭ ਸੰਗ ਜੰਗ ਮਨਮਾਨੇ॥ ਪੁਲ ਕੇ ਪਰਮ ਪ੍ਰਸੰਨ ਪਛਾਨੇ॥ ਫਤੇ ਸਾਹ ਕੀ ਸੈਨਾ ਸਰੀ॥ ਗਨਤੀ ਕਰਤ ਨ ਗਨਤੀ ਪਰੀ॥੧੧॥ ਕਈਸਹਸ ਸੂਰੇ ਪਨ ਪੂਰੇ॥ ਛੱਤਰੀ ਛਿਤਪਤਿ ਬਲਨ ਗਰੂਰੇ॥ ਮਾਰ ਮਾਰ ਕਰ ਮਾਰ ਬਕਾਰਾ॥ ਇੰਦ੍ਰਯ ਸਨ ਮਨ ਜੰਗ ਬਿਚਾਰਾ॥੧੨॥ ਤਨੁ ਜਾਤਿਯ ਅਚਿੰਤਾ ਨਾਹੀਂ॥ ਅਤਿ ਪ੍ਰਸੰਨ ਲੀਰਬੇ ਮਨ ਮਾਹੀਂ॥ ਜਯੋ ਲਾਲਚਿ ਲਚਿ ਹਿਰਿਆ ਧਾਵੈਂ॥ ਛਰਰੇ ਕੇ ਹੀ ਮਨਗਨਤ ਨ ਲਯਾਵੇ ॥੧੩॥ ਤਯੋ ਹੀ ਆਏ ਸਭ ਰਨ ਭੂਮਾਂ॥ ਠੋਕਹਿ ਭੁਜਾ ਕਰਹਿ ਬਲ ਧੂਮ॥ ਇਤਨੇ ਮੈਂ ਦੀਨਨ ਸਿਰਤਾਜਾ॥ ਆਏ ਗੁਰੂ ਗਰੀਬ ਨਿਵਾਜਾ॥੧੪॥ ਸੰਖ ਸਬਦ ਸ੍ਰੀ ਸਤਗੁਰ ਕੀਓ॥ ਸੁਨਤ ਗਿਰੀਸਨ ਬਿਦਰਯੋ ਹੀਓ॥ ਉਤਹੂੰ ਕਰੀ ਸੰਖ ਧੁਵਨਿ ਸਬਹੂੰ॥ ਗਰਜੇ ਠੋਕੇ ਭੁਜਾਭੱਟ[4] ਸਬਹੂੰ॥੧੫॥ ਇਤਨ ਮਹਿ ਆਏ ਸਭ ਤਹਾਂ॥ ਗੁਰਜਤ ਤੁਰਜਤ ਬਰਜਤ ਮਹਾਂ॥ ਘਟਾ ਟੋਪ ਬਨ ਅਤਿ ਅਭਿਮਾਨੀ॥ ਬੋਲਤ ਮਾਰ-ਮਾਰ ਮੁਖਬਾਨੀ॥੧੬॥ਦੋ:॥ ਦੁਹੂੰ ਉਰ ਅਤਿ ਸੋਰ ਕਰ ਸੈਨ ਭਈ ਥਿਰਬੀਰ॥ ਹਰਿ ਸੁਮੇਰ ਅਬ ਜੰਗਕੀ ਸੁਨ ਅਭੰਗ ਤਦਬੀਰ॥੧੭॥

**ਸਾਖੀ੩੦॥ ਛੰਦ॥**। ਏਕ ਓਰ ਬਿਰਾਜ ਬਾਜੀ ਬੈਠ ਮਾਤੁਲ ਬ੍ਰਿਗਯਾ॥ ਸਸਤਰ ਅਸਤਰ ਸੁਬਸਤਰ ਸੱਜਿਤ ਬੀਰੰਗ ਧੀਰੋ ਸੁਗਯਾ॥ ਏਕ ਉਰ ਖਰੇ ਖਰੇ ਸਜ ਭਰੇ ਬੀਰ ਹੰਕਾਰ॥ ਸਵਾਮੀ ਧਰਮ ਸੁ ਕਰਮ ਪੂਰੇ ਧੀਰ ਧਾਰ ਉਦਾਰ॥ ਪ੍ਰਥਮ ਸੰਗੋ ਸਾਹ ਸ੍ਰੀ ਸੰਗ੍ਰਾਮ ਸਾਹ ਪਛਾਨਾ॥ ਨਾਮ ਸ੍ਰੀ ਗੋਬਿੰਦ ਸਿੰਘ ਜੀ ਧਰਯੋਬੀਰ ਪ੍ਰਮਾਨ॥ ਜੀਤ ਮਲ ਗੁਲਾਬ ਚੰਦ ਸੁਨਾਮ ਗੰਗਾਰਾਮ॥ ਚੰਦ ਤਯੋ ਹੀ ਮਾਹੁਰੀ ਗੁਰ ਭ੍ਰਾਤ ਭੂਆ ਬਾਮ॥੨॥ ਦਯ ਰਾਮ ਕ੍ਰਿਪਾਲ ਸਾਧੂ ਨੇਕ ਚੰਦ ਮਸੰਦ॥ ਬੀਰ ਧੀਰ ਅਨੇਕ ਐਸੇ ਹੇਰਨੀਯ ਅਮੰਦ॥ ਦਯਾ ਰਾਮ ਕਹੀ ਪਰੋਹਿਤ ਨਿਕਟ ਗੁਰ ਕੇ ਜਾਇ॥ ਮਹਾਰਾਜ ਆਇ ਅਬ ਸਬ ਸੂਰ

---

1. ਨਮਸਕ਼ਾਰ, ਸ਼ੁਭਇਛਾਵਾਂ, 2. ਸੰਗੋ ਸਾਹ ਦੇ ਪੰਜ ਭਰਾ, 3. ਪੰਡਿਤ, 4. ਬਹਾਦਰ

ਬਰ ਗਿਰਰਾਇ[1]॥੩॥ ਹੇਰਿਐ ਯਾ ਖਰੈਂ ਆਗੇ ਸੂਰਬੀਰ ਅਧੀਰ॥ ਬੜੀ ਸੈਨਾ ਲਿਹੈ ਆਏ ਜੰਗ ਢੰਗ ਅਭੀਰ॥ ਮਹਾਰਾਜ ਕੋ ਗਨੈ ਇਨ ਕੋ ਸੁਨੇ ਸਰਕਾਰ॥ ਸਲਭ ਕੀ ਗਨਤੀ ਕਰਤ ਕੋ ਬੁੱਧਵੰਤ ਬਿਚਾਰ॥੪॥

**॥ਭੁਜੰਗ ਪ੍ਰਯਾਤ ਛੰਦ॥** ਮਹਾਰਾਜ ਦੱਖਣ ਦਿਸਾ ਖਾਨ ਡਾਢੇ॥ ਭਲੇ ਲੂਣ ਹਰਾਮ ਹੈਵ ਬੀਰ ਗਾਢੇ॥ ਅਹੇ ਸੂਰਭਾਰੇ ਕਰਾਰੈ ਅਪਾਰੈ॥ ਤਊ ਤੇਜ ਬਾਰੇ ਡਰਾਰੇ ਨਿਹਾਰੇ॥ ਦੂਤੀ ਓਰ ਸੈਨਾ ਲਿਏ ਨਾਥ ਠਾਂਢੇ॥ ਮਹਾਰਾਜ ਚੰਦੇਰ.ਕੋ ਭੂਪ ਗਾਢੇ।।। ਹਰੀ ਚੰਦ ਰਾਜਯ ਹੀਹੈ ਪਛਾਨੋ॥ ਬਡੋ ਬੀਰ ਧੀਰਾ ਸਤੀ ਜੰਗ ਮਾਨੋ॥੬॥ ਮਹਾਂਦਾਨ ਮਾਨੀ ਮਹਾਂਨੀਤ ਗਯਾਨੀ॥ ਲਰੈ ਕਾਲ ਹੂੰ ਸੋ ਨਹੀਹਾਰ ਮਾਨੀ॥ ਮਹਾਰਾਜ ਪਾਛੈ ਦਿਏ ਛੱਤ੍ਰ ਠਾਢੇ॥ ਫਤੇ ਸਾਹ ਹਿੰਤਾ ਗਡਯੋ ਲਾਜ ਬਾਢੇ॥੭॥ ਕਟੋਚੀ ਤਹਾਂ ਹੀ ਸੁ ਕ੍ਰਿਪਾਲ ਠਾਢਾ॥ ਮਹਾਂਦੁਸ਼ਟ ਪੂਜੀ ਹ੍ਰਿਦੈ ਕੂਰ ਗਾਢਾ॥ ਹੰਢੂਰੀ[2] ਜਸੰਵਾਲ[3] ਡੰਢਵਾਲ[4] ਦੇਖੇ॥ ਸਭੀ ਰਾਊਰੀ ਉਰ ਸੈਨਾ ਪਰੇਖੈਂ॥੮॥ ਇਸੀ ਭਾਂਤ ਪਾਛੇ ਮਹਾਰਾਜ ਆਛੇ॥ ਖਰੋ ਭੀਮ ਸੈਨਾ ਲਿਏ ਜੰਗ ਕਾਛੇ॥ ਇਤੀ ਬਾਰਤਾ ਬੀਰ ਸੋਹਤ ਨੀਕੀ॥ ਚਲੀ ਭੀਰ ਗੋਰੀ ਭਈ ਤੀਰ ਜੀਕੀ ।੯॥ ਕਹਯੋ ਨੰਦ ਚੰਦ ਸੁਨੈ ਦੀਨ ਦਯਾਲਾ॥ ਗੁਰੂ ਕੇ ਦਿਸਾ[5] ਕੀ ਲਰੈ ਸੂਰ ਮਾਲਾ॥ ਨਾਜਾਨੇ ਕਹਾ ਤੇ ਧਈ ਖੇਤ ਪਾਈ॥ ਗਨੀ ਨਾਹਿ ਜਾਈ ਘਨੀ ਜੰਗ ਘਾਈ॥੧੦॥॥੨॥ ਮਾਰ ਮਾਰ ਮੁੱਖ ਤੇ ਪੁਕਾਰ ਬਾਰ ਬਾਰ ਬੀਰਬੀਰਨ ਪੈ ਬੀਰਤਾ ਬਿਸੇਸ ਬਿਡਰਨ ਹੈਂ। ਸੋਚ ਅਸੰਕੋਚ ਮੋਚ ਮਮਤਾ ਮਨੋਜ ਮੋਜ ਹੂਰਨ ਕੇ ਹੇਰਨ ਕੀ ਧਾਰਤ ਧਰਨ ਹੈਂ॥ ਕਰਨੀ ਪ੍ਰਗਟ ਕਰੈ ਕਲਗੀਧਰਨ ਆਗੈ ਐਸੇ ਭਿਰੈ ਜੈਸੇ ਭਿਰੈ ਭੀਮ ਔਰ ਕਰਨ[6] ਹੈਂ॥੧੧॥ ਸੋ ਮੇਰੇਸ਼ ਕਹੈ ਕੰਨ ਕਰੈ ਬਿਧਾਤਾ ਕੀਸਰ, ਜੈਸੇ ਦੋਊ ਔਰ ਜੁਰ ਜੰਗ ਮੈ ਤਰਨ ਹੈਂ॥

**ਭੁਜੰਗ ਪ੍ਰਯਾਤ ਛੰਦ** : ਇਤੇ ਮੈਂ ਅਯੋਏਕ ਬੁੱਧੂ[7] ਫਕੀਰੂ॥ ਕਰੀ ਬੰਦਗੀ ਬੰਦ ਕੈ ਹਾਥ ਪੀਰੂ॥ ਮਹਾਰਾਜ ਬੁੱਧੂ ਸਭੈ ਸੈਨ ਲੀਨੋ॥ ਖਰੋ ਹੈ ਅਗਾਰੀ ਲਰੈ ਕੋਪ ਕੀਨੇ॥੧੨॥ ਸਜੇ ਸਾਤ ਸੈ ਸਿੱਸਯ ਔਰ ਤਾਤ ਚਾਰੋ॥[8] ਹਸੇ ਦੀਨ ਬੰਧੂ ਦਿਪੈ ਤੇਜ ਭਾਰੋ॥ ਕਰਯੋ ਸੈਨਾ ਆਧੀਸ ਸ੍ਰੀ ਨੰਦ ਚੰਦੇ॥ ਗੁਰੂ ਕੇ ਬਡੇ ਬੀਰ ਭਾਰੀ ਮਸੰਦੇ॥੧੩॥ ਉਤੇ ਸ੍ਰੀ ਸਹੇਰੀ ਫਤੇ ਮੋਰ ਨਾਹੀ॥ ਗੁਰੂ ਕੇ ਬਡੇ ਬੀਰ ਬਾਕੇ ਦਿਖਾਹੀ॥ ਨ ਜਾਨੈ ਕਹਾਂ ਤੇ ਇਤੈ ਆਇ ਠਾਢੈ॥ ਲਰੇ ਉਰ ਦੂਜੀ ਗੁਰੂ ਬੀਰ ਗਾਂਢੇ॥੧੪॥ ਹਰੀ ਚੰਦ ਭਾਖੀ ਡਰੈ ਆਪ ਨਾਹੀਂ॥ ਖਵੈਯਾ ਜੁਰਹੈ ਏਕੜਾ ਹੀ ਮਹਾ ਹੀਂ॥ ਪਰੈ ਜੰਗ ਭਾਤੀ ਤਬੈ ਭਾਜ ਜੈਹੈਂ॥ ਹੁਤੇ ਬੀਰ ਪਠਾਨ ਆਏ ਇਤੈ ਹੈਂ॥੧੫॥ ਇਹੀ ਭ੍ਰਾਂਤ ਗੁਰ ਕੇ ਬਡੇ ਬੀਰ ਪਾਚੋ॥ ਮਨੋ ਹੈ ਖਰੇ ਪਾਂਚ ਪਾਡੋ[9] ਸੁ ਸਾਚੋ॥ ਦਯਾ ਰਾਮ ਜੋ ਬ੍ਰਿੱਪ ਕੋ ਜੰਨਯਧਾਰੀ॥ ਨਹੀਂ ਛੱਤ੍ਰ ਧਾਰੀ ਲਰੈ ਕਾ ਅਗਾਰੀ॥੧੬॥ ਯਹੀ ਨੰਦ ਚੰਦਾ ਦਿ ਮਾਸੰਦ ਸੂਰੇ॥ ਗੁਰੂ ਕੇ ਪ੍ਰਸਾਦੇ ਛਕੇ ਪੁਸ਼ਟ ਭੂਰੇ॥

---

1. ਪਹਾੜੀ ਰਾਜੇ, 2. ਹਢੂਰ ਦੇ ਇਲਾਕੇ ਦਾ, 3. ਜਸਵਾਲ ਰਾਜਾ, 4. ਢੰਡਵਾਲ ਦਾ ਇਲਾਕਾ, 5. ਵਲੋਂ, 6. ਮਹਾਭਾਰਤ ਵਿਚ ਭੀਮ ਤੇ ਕਰਨ, 7. ਗੁਰੂ ਵਲੋਂ, 8. ਪੀਰ ਬੁੱਧੂ ਸ਼ਾਹ, 9. ਪੰਜ ਪਾਂਡਵ

ਲਰਾਈ ਕਰੈ ਕੌਨ ਐਸੋ ਅਗਾਰੀ॥ ਮਰੈ ਏਕ ਹੂੰਕਾਰ ਮੈਂ ਮਾਰ ਮਾਰੀ॥੧੭॥ ਗੁਰੂ ਸਿੰਘ ਗੋਬਿੰਦ ਹੈ ਠੀਕ ਸੂਰੋ॥ ਬੜੋ ਜੰਗ ਜੋਧਾ ਮਹਾਂ ਤੇਜ ਪੂਰੋ॥ ਕਹੈ ਸੁ ਕਰੈ ਏਕ ਐਸੋ ਬਲੀ ਹੈ॥ ਸਭੀ ਸੈਨਕੀ ਜਾਹਿ ਪੈ ਨਾ ਚਲੀ ਹੈਂ॥੧੮॥ ਕਰੀ ਲੂਟ ਜੋ ਮਾਫ ਪਠਾਨ ਆਗੇ॥ ਲਰੈ ਸੋ ਅਗਾਰੀ ਕਹਾਂ ਜਾਇ ਭਾਗੇ॥ ਕਹੋ ਆਪ ਗੀਦੀ ਬਨੇ ਮਾਰ ਖੈਹੋਂ॥ ਮਾਰੇ ਭੀ ਸੁਜੀਤੇ ਸਭੀ ਲੂਟ ਲੈ ਹੌਂ।।੧੯॥ ਮਹਾਰਾਜ ਏ ਯੌ ਡਰੈ ਦੇਖ ਤੇਹੀਂ॥ ਅਬਿੱਦਯ ਸੁ ਬਿੱਦਯ ਜਥਾ ਪੇਖਤ ਹੀ॥ ਯਥਾ ਤੇਜ ਯਹੋ ਹੈ ਰੈਤ ਮੈ ਨਾਸ ਹੋਈ॥ ਬਹੇ ਪੌਨ ਭਾਜੈ ਘਨੰ ਜਾਨ ਸੋਈ॥੨੦॥ਦੋ:॥ ਭੀਖਨ ਖਾਨ ਬੁਲਾਇ ਕਰ ਫਤੇ ਸਾਹ ਰਿਸਖਾਨ॥ ਲਰਹੁ ਕਰਹੁ ਕਤਦੇਰ ਅਬ ਲੂਟ ਮਾਫ ਜਿਅ ਜਾਨ॥੨੧॥ ਨਤਰੁ ਮਾਰਹਮਦੋਂਹਿਗੇ ਜਾਨਹੁ ਸਾਚੀ ਰੀਤ॥ ਅਬ ਨ ਲਰੇ ਬਿਨ ਬਚਹੁਗੈ ਰਚਹੁ ਜੰਗ ਤਜ ਭੀਤ॥੨੨। ਭੀਖਨ ਖਾਨ ਚਲਯੋ ਤਬੈ ਲਰਨ ਹੇਤ ਰਿਸਧਾਰ॥[1] ਜਿਹ ਬਿਧਿ ਜੰਗ ਭਯੋ ਕਿਯੋ ਸ੍ਰੀ ਮੁਖ ਆਪ ਉਚਾਰ॥੨੩॥ ਸ੍ਰੀ ਮੁਖ ਵਾਕ ਪਾਤਸਾਹੀ ੧੦ ਬਚਿਤਰ ਨਾਟਕੇ॥ **ਭੁਜੰਗ ਪ੍ਰਯਾਤ ਛੰਦ**॥ ਤਹਾਂ ਸਾਹ ਸ੍ਰੀ ਸਾਹ ਸੰਗਰਾਮ ਕੋਪੇ॥ ਪੱਚੋਂ ਬੀਰ ਬਾਂਕੇ ਬਲੀ ਪਾਇ ਰੋਪੇ॥ ਹਰੀ ਜੀਤ ਮੱਲੰ ਸੁ ਗਾਜੀ ਗੁਲਾਬੰ॥ ਰਣ ਦੇਖਿਏ ਰੂਪ ਰੰਜੀ ਸਹਾਬੰ॥ ਕੁਪਯੋ ਮਾ ਹਰੀ ਚੰਦ ਯੇਰੀ ਗਰਾਮੰ॥ ਜਿਨੈ ਕਿਤਿ ਅੰਜਿਅੰ ਫੌਜ ਤਾਮੰ॥ ਕੁਪਯੋ ਲਾਲ ਚੰਦੇ ਕਿਏ ਲਾਲ ਰੂਪੰ॥ ਜਿਨੈ ਗੰਜਿਯੰ ਗਰਬ ਸਿੰਘ ਅਨੂੰਪੇ॥ ਅਰੋੜਾ ਗੁਰੂ ਸਿਖ ਸ੍ਰੀ ਲਾਲ ਚੰਦਾ॥ ਰਹੈ ਧੂਰ ਪੂਰੇ ਥਲਾਂ ਮੈ ਅਮੰਦਾ॥ ਬੜੇ ਜੰਗ ਜੋਧਾ ਮਹਾਂ ਮੰਤ੍ਰਧਾਰੀ॥ ਬੜੇ ਪ੍ਰੇਮ ਪੂਰੇ ਮਹਾਂ ਜੰਤ੍ਰ ਧਾਰੀ॥੨੪॥ ਲਰਯੋ ਸਾਥ ਹੂੰ ਸਾਹ ਸੰਗ੍ਰਾਮ ਜੂਕੇ॥ ਲਖੇ ਸਤ੍ਰ ਭੇ ਪਤ੍ਰ ਜਯੋ ਪੌਨ ਭੂਕੇ॥ ਕਿਤੇ ਖਾਨ ਭੀਖਾਨ ਸਾਥੀ ਲਤਾਰੇ॥ ਬੜੇ ਬੀਰ ਬਾਂਕੇ ਮੁਝੈਲੇ ਸੰਘਾਰੇ॥੨੫॥ ਜਿਸੈ ਬਾਨ ਮਾਰੇ ਤਿਸੈ ਮਾਰ ਡਾਰੇ॥ ਮਹਾਂਬੀਰ ਧੀਰੇ ਮਹੀ ਭਾਰ ਟਾਰੇ॥ ਤਹਾਂ ਭ੍ਰਾਂਤ ਪਾਂਚੋ ਬੜੇ ਜੰਗ ਜੋਧਾ॥ ਲਰੈਂ ਐ ਟਰੈ ਨਾਹਿ ਕੈ ਪੂਰ ਕ੍ਰੋਧਾ॥੨੬॥ ਉਤੈ ਨੰਦ ਚੰਦ ਦਯਾ ਰਾਮ ਦੋਊ॥ ਰੁਪੇ ਖਾਨ ਭੀਖਾਨ ਕੇ ਸੰਗ ਸੋਊ॥ ਕਰੈ ਸਸਤਰ ਆਘਾਤ ਮਾਰਾ ਬਕਾਰਾ॥ ਲਖੈ ਦੇਵ ਤੇ ਗੈਨ ਮੈਂ ਸੈਨ ਸਾਰਾ॥੨੭॥

**ਸ੍ਰੀ ਮੁਖ ੮॥ ਕੁਪਯੋ** ਮਾਹਰੂ ਕਾਹਰੂ ਰੂਪ ਧਾਰੇ॥ ਜਿਨੈ ਖਾਨ ਖਾਵ ਨਿਅੰ ਖੇਤ ਮਾਰੈ॥ ਕੁਪਯੋ ਦੇਵਤੇ ਸੰਦ ਦਯਾ ਰਾਮ ਜੁੱਧੰ॥ ਕਿਊ ਦ੍ਰੋਣ[2] ਕੀ ਜਯੋ ਮਹਾਂ ਜੁਧ ਸੁਧੰ॥ ਇਤਪੈ ਪਰੋ ਮਾਹਰੀ ਚੰਦ ਘੇਰੇ॥ ਅਰੇ ਆਨ ਪਾਠਾਨ ਪਾਛਾਨ ਨੇਰੇ॥ ਤਹਾਂ ਸਾਹ ਸੰਗ੍ਰਾਮ ਸਹਾਇ ਹੇਤੂ॥ ਪਠਯੋ ਲਾਲ ਚੰਦ ਦਯਾ ਸਿੰਧ ਕੇਤੂ॥੨੮॥ ਸਭੈ ਸੂਰ ਮਾਰੇ ਦੁਊ ਬੀਰ ਭਾਰੇ॥ ਲਤਾਰੇ ਪਛਾਰੇ ਸੰਘਾਰਿ ਅਪਾਰੇ॥ ਤਹਾ ਮਾਹਰੀ ਚੰਦ ਕੋ ਜਾ ਨਕਾਰਯੰ ਸ੍ਰੀ ਸਾਹ ਸੰਗ੍ਰਾਮ ਸੈਨਾ ਸੰਘਾਰਯੋ॥੨੯॥ ਤਬੈ ਸਾਹ ਬੁਧੂ ਲਰਯੋ ਖੇਤ ਪਾਈ॥ ਪਹਾੜੀਨ ਛੇੜਯੋ ਕੁਬੋਲੀ ਸੁਨਾਈ॥ ਇਤਮੈ ਲਰਯੋ ਆ ਗੁਲੇਰੀ ਗੁਪਾਲਾ॥ ਲਿਏ ਅਸਤਰ ਆਸਤਰਨ ਮੰਤ੍ਰ ਮਾਲਾ॥੩੦॥ ਤਬੈ ਸਿੰਘ ਗੋਬਿੰਦ ਮਾਮਾ ਪਠਾਯੋ॥ ਲਰਯੋ ਜਾਇ

---

1. ਚਾਰ ਪੁੱਤਰ ਸਤ ਸੋ ਚੇਲੇ, 2. ਦ੍ਰੋਣਾਚਾਰੀਆ ਵਾਂਗ

ਸਹਾਇਹ੍ਹੈ ਖੇਤ ਪਾਯੋ॥ ਸਭੈ ਰੋਕ ਰਾਖੇ ਹਟਾਏ ਪਿਛਾਰੀ॥ ਅਗਾਰੀ ਬੰਗਾਰੀ ਖਰੀ ਤੇਗ ਝਾਰੀ॥੩੧॥ ਕਹੂੰ ਤੇਗ ਧਾਰਾਹੂ ਛੂਟੈ ਛੁਟਾਸੀ॥ ਕਹੁ ਹੰਸਿਤ ਧਾਰਾ ਘੁਰੀ ਹੈ ਘਟਾ ਸੀ। ਕਹੂੰ ਬੀਰ ਠੋਕੈ ਭੁਜਾ ਐਰ ਬੋਲੈ॥ ਮਨੋ ਮੇਘ ਕੇ ਬੋਲ ਕੋ ਤੋਲ ਤੋਲੈਂ॥੩੨॥ ਕਹੂੰ ਤੀਰ ਗੋਲੀਨ ਕੀ ਮਾਰ ਭਾਰੀ॥ ਮਨੋ ਮੇਘ ਮਾਲਾ ਬਹੈ ਬਾਰਿਧਾਰੀ॥ ਬਹੀ ਸ੍ਰੋਣ ਧਾਰਾ ਨਦੀ[1] ਹ੍ਵੈ ਦਿਖਾਈ॥ ਦੁਊ ਕੁਲ ਸੈਨਾ ਸਜੀ ਹੋਰ ਜਾਈ॥੩੨॥ ਭਯੋ ਏਕ ਸਹੀਦ ਬੁਧੂ ਸੁ ਬੇਟਾ ਭਲੀ ਭਾਤ ਦੇਵਾਗਰੀ ਸੰਗ ਭੇਟਾਂ॥ ਤਹਾਂ ਕੰਦ ਅਨੰਦ ਕੋ ਚੰਦ ਮਾਮਾ॥ ਲਰਯੋਗ ਸੰਗ ਗੋਪਾਲ ਕੇ ਏਕ ਜਾਮਾ॥੩੪॥ ਤਹਾਂ ਗੋਪਾਲ ਕੋ ਐਚ ਮਾਰਯੋ॥ ਲਗਯੋ ਬਾਜਿਐ ਪ੍ਰਾਨ ਲੈ ਕੇ ਪਧਾਰਯੋ॥ ਭਜਯੋ ਪੈਰ ਪੈ ਦੋ ਭਯੋ ਭੀਰ ਭਾਰੀ॥ ਮਹਾਂ ਮਾਰ ਮਾਰੀ ਗੁਪਾਲੈ ਬਿਚਾਰੀ॥੩੪॥ ਤਹਾਂ ਖਾਨ ਤੀਨੋ ਲਰੇ ਆਨ ਸੂਰੇ॥ ਮਹਾਂਬੀਰ ਭਾਰੇ ਗਨੇਈ ਗਰੂਰੇ॥ ਤਬੈ ਪ੍ਰੇਰ ਕ੍ਰਿਪਾਲ ਮਾਹੰਤ ਤੇਜਾ॥ ਮਹਾਂਬੀਰ ਔਤਾਰਤ ਜੰਗ ਮੈਜਾ॥੩੬॥

**ਸ੍ਰੀ ਮੁਖ:॥ਕ੍ਰਿਪਾਲ ਕ੍ਰੁਧਯੋ[2] ਕੁਤਕੋ ਸੰਭਾਰੀ॥** ਹਠੀ ਖਾਨ ਹੈਯਾਤ ਕੇਸੀਸ ਝਾਰੀ॥ ਉਰੀ ਛਿਛਇਛੰਕੜਾ ਮਿਝ ਜੋਰੀ ਮਨੋ ਮਾਖਨ ਮਟਕੀ ਕਾਨ ਫੋਰ[3]॥ ਲਿਓ ਘੇਰ ਮਾਹੰਤ ਜੀ ਕੋ ਜਬੀ ਹੈ॥ ਹਰੀ ਜੀਤ ਮਲੰ ਨਿਕਾਰਯੋ ਤਬੀ ਹੈ॥ ਲਗੀ ਸ੍ਰੋਨ ਛੀਟੈ ਭਲੋ ਅੰਗੋਹਾ॥ ਮਨੋ ਖੇਲ ਬਾਸੰਤ ਮਹੰਤ ਮੋਹਾ॥੧॥ ਸ੍ਰੀ ਮੁਖ॥ ਤਹਾਂ ਨੰਦ ਚੰਦੇ ਕਿਉਂ ਕੋਪ ਭਾਰੋ॥ ਲਗਾਈ ਬਰਛੀ ਕ੍ਰਿਪਾਨੀ ਸੰਭਾਰੋ॥ ਛੁਟੀ ਤੇਸ ਤਿਖੀ ਕਢੇ ਜਮ ਦੰਢੀ॥ ਹਰੀ ਰਾਖਿਅੰ ਲਾਜ ਬੰਸੇ ਸਨੋਢੀ॥ ਤਹਾਂ ਮਾਤਲਅੰ ਕ੍ਰਿਪਾਲ ਕ੍ਰੁਧੰ॥ ਛਕਯੋ ਛੋਭ ਛੂਟ੍ਰੀ ਕਰਯੋ ਜੁੱਧ ਸੁੱਧੰ। ਸਹੇ ਏਵ ਆਪੰ ਮਹਾਂਬੀਰ ਬਾਣੰ॥ ਕਰੇ ਖਾਨ ਬਾਨੀ ਨਖਾਲੰ ਪਠਾਣੰ॥ ਕਿਤ ਅੱਧ ਅੱਧੰ ਕਟੇ ਸੂਰ ਭਾਰੇ॥ ਕਿਤੇ ਚੀਰ ਕੈ ਬੀਰ ਮਾਰੇ ਮੁਝਾਰੇ॥ ਕਟਾ ਕੱਟ ਬਾਹੈ ਉਭੈ ਜੀਤ ਚਾਹੈਂ॥ ਉਭੈ ਰੰਗ ਭੀਨੇ ਲਰੈਅੰ ਉਮਾਹਾ[4] ਹੈ॥੩੮॥ ਕਹੂੰ ਛੂਛ ਬਾਜੀ ਖਰੇ ਹਿੰਸਤੇ ਹੈਂ॥ ਕਹੂੰ ਸਵਾਨ ਸ੍ਰਿੰਗਾਲ ਬੋਲੀ ਬਕੇ ਹੈਂ॥ ਕਹੂੰ ਕਾਲਿਕਾਆਨ ਖੱਪਰਨ ਲਗਾਯੋ॥ ਮਹਾਂ ਦੇਉ ਮਾਲਾਪੁਐ ਮੁੰਡਲਾਯੋ॥ ਤਹਾਂ ਰਾਮ ਸਿੰਘ ਕਿਉਂ ਕੋਪ ਭਾਰੋ॥ ਬਸੈਯਾ ਗਢੀ ਚਾਰ ਨਾਲੀ ਬਿਚਾਰੋ॥ ਗੁਰੂ ਕੀ ਸੁ ਆਗਯਾ ਪਛਾਨੀ ਬਖਾਨੀ॥ ਚਲਾਈ ਤਹਾ ਤੋਪ ਹੈ ਕਾਠ ਮਾਨੀ॥੪੦॥ ਚਲੇ ਸੁੰਕ ਤੇਵੇ ਮਹਾਂ ਬੀਰ ਗੋਲੇ॥ ਪਰੈਗਾਜ ਜਯੋ ਜਾਇ ਕੈ ਭੂਮ ਓਲੇ॥ ਜਿਸੀ ਓਰ ਲਾਗੈ ਕਰੈ ਖੇਤ ਖਾਲੀ॥ ਲਖੇ ਅਸਚਰਯੇ ਭਈ ਬੁਧ ਬਾਲੀ॥੪੧॥ ਸ੍ਰੀ ਮੁਖ:॥ ਤਹਾਂ ਸਾਹਿਬੰ ਚੰਦਹ ਖੇਤ੍ਰੰ ਖਤਰਾਣੰ॥ ਹਨੇ ਖਾਨ ਖੂਨੀ ਖਰਾਸਾਨ ਭਾਨੰ॥ ਤਹਾਂ ਬੀਰ ਬੰਕ ਭਲੀਭਾਂਤ ਮਾਰੇ॥ ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ॥ ਤਰਾ ਸਾਹ ਸੰਗ੍ਰਾਮ ਕੀਨੇ ਅਖਾਰੇ॥ ਘਨੇ ਖੇਤ ਮੋ ਖਾਨ ਖੂਨੀ ਲਤਾਰੇ॥ ਨ੍ਰਿਪੰ ਗੋਪਲਾਅੰ ਖਰੋ ਖੇਤ ਗਾਜੈ॥ ਮ੍ਰਿਗਾ ਝੁਡ ਮੱਧਮਨੋ ਸਿੰਘ[5] ਗਾਜੈ॥ ਤਹਾਂ ਏਕ ਬੀਰੰ ਹਰੀ ਚੰਦ ਕੋਪਯੋ॥ ਭਲੀ ਭਾਂਤ ਸੋਖੇਤ ਮੇ ਪਾਉਂਰੋਪਯੋ॥ ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ॥ ਲਗੇ ਜੋਨ ਕੈ ਤਾਹਿ ਪਾਰੈ

---

1. ਦੂਣਾਚਾਰੀਆ ਵਾਂਗ, 2. ਕ੍ਰੋਧ ਕਰਕੇ, 3. ਜਿਵੇਂ ਕਿਸ਼ਨ ਮੱਖਣ ਦੀ ਮੱਟਕੀ ਤੋੜੀ ਹੋਵੇ,
4. ਖੁਸ਼ੀ ਨਾਲ, 5. ਸ਼ੇਰ

ਪਧਾਰੈ॥ ਇਤੈ[1] ਸਾਹਿਬ ਚੰਦ ਸੰਗ੍ਰਾਮ ਸਾਹੂ। ਉਤੈ ਹੈ ਹਰੀ ਚੰਦ ਚੰਦਰ ਨਾਹੂ॥ ਦੁਊ ਖਾਨ ਭੀਖਾਨ ਨੈਜਾਬਤਾਨੇ॥ ਲਰੈ ਗੋਲ ਕੈ ਸਾਹ ਸੰਗ੍ਰਾਮ ਸਾਨੇ॥੪੨। ਸੰਖ ਨਾਰੀ ਛੰਦ॥ ਤਬੈ ਨੰਦ ਚੰਦਾ ਗੁਰੂ ਕੋ ਮਸੰਦਾ॥ ਗੁਰੂ ਜੀ ਬੁਲਾਯੋ ਤਿਤੈ ਜੀ ਪਠਾਯੋ॥੪੩॥ ਕਿਉ ਜੰਗ ਐਸਾ॥ ਮਹਾਂਬੀਰ ਜੈਸਾ॥ ਜਿਸੈ ਬਾਣ ਮਾਰੇ॥ ਤਿਸੈ ਮਾਰ ਡਾਰੈ॥੪੪॥ ਦਯਾ ਰਾਮ ਸੂਰਾ॥ ਕਿਧੋ ਦ੍ਰੋਣ ਪੂਰਾ ਤਹਾਂ ਤਾਤਾ ਬੁੱਧੂ॥ ਹਨਯੋ ਖਾਨ ਜੁਧੂ॥੪੫॥ ਗਯੋ ਸਵਰਗ ਮਾਹੀ॥ ਮਹਾਂ ਰੰਗ ਬਾਹੀ॥ ਤਹ ਹਲਾਲ ਸੂਰੰ ਗੁਰੂ ਕੇ ਹਜੂਰੰ॥੪੬॥ ਮਿਠਾਈ ਬਨਾਵੇ।, ਹਲਵਾਈ ਕਹਾਵੈ॥ ਨਹੀ ਜੰਗ ਜਾਨੇ॥ ਗੁਰੂ ਪ੍ਰੇਮ ਠਾਨੇ॥੪੭॥ ਗੁਰੂ ਬਾਕਯ ਮਾਨਾ॥ ਸਰਯੋ ਜੰਗ ਜਾਨਾ॥ ਕਹੀ ਦੀਨ ਦਯਾਲਾ॥ ਮਹਾਰਾਜ ਆਲਾ॥੪੮॥ ਗਹੋ ਢਾਲ ਕੈਸੈ। ਤਥਾ ਤੇਗ ਜੈਸੇ॥ ਸੁਨੀ ਦੀਨ ਬੰਧੂ॥ ਹਸੇ ਸੱਤਯ ਸੰਧੂ॥੪੯॥ ਗਹੋ ਢਾਲ ਬਾਂਏ॥ ਤਥਾ ਤੇਗ ਦਾਏ॥ ਸਭਾਰੋ ਅਰੀ ਕੋ॥ ਕਰੋ ਘਾਉ ਨੀਕੋ॥੫੦॥ ਤਬਾ ਲਾਲ ਸਿੰਘੰ॥ ਕਰਯੋ ਨਾਟ ਸਿੰਘੰ॥ ਸਰਯੋ ਸੈਨ ਉਰੀ॥ ਮਨੋ ਤੋਪ ਗੋਰੀ॥੫੧॥ ਕੁਦਾਉ ਸੁ ਬਾਜੀ॥ ਭਯੋ ਚਿੱਤ ਰਾਜੀ॥ ਲਖ ਸੱਤ੍ਰ ਆਗੇ॥ ਮਹਾਂ ਕੋਪ ਜਾਗੇ॥੫੨॥ ਤਹਾਂ ਮੀਰ ਖਾਨੀ॥ ਬੜੇ ਧੀਰ ਮਾਨੀ॥ ਲਰਯੋ ਆਨ ਤਾਸੋ॥ ਕਿਉਂ ਕੋਪ ਵਾਸੋ॥੫੩॥ ਕਹੀਰੇ ਅੜੀਲੇ ਮਿਠਾਈ ਛੜੀਐ ਕਹਾਂ ਜੰਗ ਜਾਨੈ॥ ਅਰੀ ਭੰਗ ਠਾਂਨੈ॥੫੪॥ ਕਹਾ ਸੀਸ ਦੇ ਈ॥ ਕਹਾਂ ਭ੍ਰਮ ਲੇਈ॥ ਹਟੇ ਹੋਇ ਪਾਛੇ॥ ਲਰੋ ਮੈ ਸੁਆਛੇ॥੫੫॥ ਕਹੀ ਲਾਲ ਸਿੰਘ॥ ਸਮੰ ਸੂਰ ਸਿੰਘ॥ ਗੁਰੂ ਤੇਜ ਧਾਰੀ॥ ਲਰੋਗੇ ਅਗਾਰੀ॥੫੬॥ ਕਹਾਂ ਬੋਲ ਬੋਲੇ॥ ਬਲੀ ਬਾਨ ਤੋਲੈ॥ ਗਰਜੀ ਘਟਾ ਸੋ॥ ਬਰਸੀ ਨਤਾਸੋ॥੫੭॥ ਮਨੋ ਲੂਟ ਲੀਨੋ॥ ਬਕੈ ਬੈਨ ਦੀਨੋ॥ ਪੁਕਾਰੈ ਪਚਾਰੈਂ॥ ਨਹੀ ਤੇਗ ਝਾਰੈਂ॥੫੮॥ ਸੁਨੀ ਸ੍ਰੋਨ ਬਾਨੀ॥ ਰਿਸੋ[2] ਬੀਰ ਮਾਨੀ॥ ਤਬੈ ਤੇਗ ਝਾਰੀ॥ ਸੰਭਾਰੀ ਬਿਚਾਰੀ ਤਿਸੈ ਸੀਸ ਕਾਟਯੋ॥ ਮਨੋਵੂਟ ਫਾਟਯੋ॥ ਧਯੋ ਜੀਤ ਮਲੰ॥ ਹਰੀ ਚੰਦ ਵਲੀ॥੬੦॥ ਪ੍ਰਚਾਰੇ ਪੁਕਾਰੇ॥ ਹਰੀ ਚੰਦ ਅਗਾਰੇ॥ ਕਹਾ ਖੇਤ ਠਾਢੋ॥ ਬਨਯੋ ਬੀਰ ਗਾਢੋ॥੬੧॥ ਲਰੈ ਕਯੋ ਨ ਆਈ॥ ਲੁਕੈ ਨ ਲੁਕਾਈ॥ ਸਿਰੈ ਮੌਤ ਨਾਚੀ॥ ਲਖੇ ਕਯੋ ਨ ਸਾਚੀ॥੬੨॥

ਸ੍ਰੀ ਮੁਖ॥ ਹਰੀ ਚੰਦ ਕਧੰ॥ ਹਨੋ[3] ਸੂਰ ਸੁਧੰ॥ ਭਲੇ ਬਾਣ ਬਾਹੇ॥ ਬਡੇ ਸੈਨ ਗਾਹੇ। ਰਸੰਸ ਰੁਦ੍ਰਾ[4] ਰਾਚੇ॥ ਮਹਾ ਲੋਹ ਮਾਚੇ॥ ਹਨੇ ਸੱਸਤਰ ਧਾਰੀ॥ ਲਿਟੇ ਭੂਪ ਭਾਰੀ॥ ਕਿਯੋ ਦਵੰਦ ਜੁਧੰ॥ ਮਹਾਂਬੀਰ ਕ੍ਰੁਧੰ॥ ਦੁਊ ਬੀਰ ਬਾਂਕੇ॥ ਬਕੈਤੀ ਨਿਸਾਕੇ ॥੬੩॥ ਦੁਊ ਜੰਗ ਜੇਤਾ॥ ਦਊ ਸਾਸਤਰ ਬੇਤਾ॥ ਦੁਊ ਕ੍ਰੋਧਧਾਰੀ॥ ਬਕੈ ਮਾਰ ਮਾਰੀ।,੬੪ ਦਉ ਮੋਛ ਐਠੇ॥ ਰਸੰ ਰੁਦ੍ਰ ਪੰਠੇ॥ ਕਊ ਦਾਉ ਹੇ ਹੈਂ॥ ਦੁਉ ਘਾਉ ਛੇਰੈਂ ॥੬੫॥ ਦਊ ਤੇਗ ਝਾਰੈਂ॥ ਦਉ ਸੂਰਮਾਰੈਂ॥ ਦੁਊ ਬਾਜਮਾਰੇ॥ ਗਿਰੇ ਜਯੋ ਮੁਨਾਰੇ॥੬੬॥ ਭਏ ਪੈਰ ਪਯਾਦੇ॥ ਰਿਸੇ ਬੀਰ ਜਾਦੇ॥ ਰਜੋ ਤੀ ਦਿਖਾਵੈ॥ ਸਭ ਧੰਨ ਗਾਵੈਂ॥੬੭॥ ਸ੍ਰੀ ਮੁਖ॥ ਤਬੈ ਜੀਤ ਮਲੰ॥ ਹਰ ਚੰਦ ਭਲੰ॥ ਹ੍ਰਿਦੈ ਐਚ ਮਾਰਯੋ॥ ਸੁਖੇਤੇ ਉਤਾਰਯੋ॥

1. ਇਸ ਪਾਸੇ, 2. ਗੁੱਸੇ ਵਿਚ ਆਇਆ 3. ਮਾਰੇ 4. ਲਹੂ

੪੯. ਸੇਛਾਕਰਨ ਬਿਹਾਰਾ॥੫੦॥ ਅਸ ਪ੍ਰਾਪਤ ੫੨॥ ਗਜ ਪ੍ਰਾਪ ੫੨ ਸੁੰਭਨ ਰਿਤੁ ਨਦ ਪੁਤ੍ਰ ਬੈਦ ਬਿਕਾਰਾ॥੫੪॥੩੨॥ ਕਾਰਾਗਰ ੫੫ ਬਿਬਾਹਰੰਭ ੫੬ ਮੋਹਿਤ ੫੭ ਕੀਰਤਨ ਪ੍ਰਦ ਬਿਘਨ ਮੈ॥੫੯॥ ਸੰਤ ਸੰਗ ੬੦ ਮਨ ਸੁਧ ਹੇਤੁ ੬੨ ਗੁਰ ਪਦ ਬਿਸ੍ਰਾਮ ੬੨ ਸੁਪਨਮੈ॥੩੨॥ ਮੁਮੁਖਯਤਾ ੬੩ ਚਾਕਰ ਰਖਨ ਮੈ ੬੪ ਗੁਰ ਸਹਾਇ ੬੫ ਤਮਾਹੀ॥ ਅਮਲਪਾਨ ੬੬ ਮੋਦੀਖਾਨੇ ੬੭ ਮੈ ਸਭਾ ਪ੍ਰਵੇਸ ੬੮ ਨਜਾਹੀ॥੩੩॥ ਸਿਦਕ ਧਯਾਨ ੬੯ ਸੂਰਤਾ ੭੦ ਪ੍ਰਾਪਤ ਸੁਖ ੭੧ ਪਾਪ ਖਯਮਾ ੭੨ ਸੁਖ ਪਾਲਾ॥੭੩॥ ਬਰਖਾ ੭੪ ਸੀਸ ਮੁਕੁਟ ਕੀ ਲਜਯਾ ੭੫ ਰਾਖਹਿ ਗੁਰ ਰਖਵਾਲਾ॥ ਕੁੰਡਲਿ ੭੬ ਪ੍ਰਾਨ ੭੭ ਅਪਾਨ ੭੮ ਧਯਾਨ ੭੯ ਧ੍ਰੁਰ ਚਾਰ ਪਦਾਰਥ ਪਾਵੈ॥੯੦॥ ਪੂਰਨਤਾ ੯੧ ਗੁਰੁ ਸਰਨ ੯੨ ਸੁਰਸੇਵਾ[1] ੯੩ ਮਾਲਾਹਿ ਫਿਰਾਵੈ॥੮੪॥੩੫॥ ਬੁ ਬਿਸਿਧਰਤਾ॥੮੫॥ ਸੰਤਿ ਪਾਇ ੮੬ ਰਖਯ ਗੁਰੁ ੮੭ ਪ੍ਰਨ ਨਿਰਬਾਹੈ॥੮੮॥ ਬਯੋਗਹਟਾਵਨ ੮੯ ਬਚਨ ਮਾਨਨੋ ੯੦ ਮਾਨ ਦੇਨ ੯੧ ਮਨਚਾਹੈ॥੩੬॥ ਕੁਲ ਰਖਯਾ ੯੨ ਸਬੰਧ ਸੁਧਾਰਨ ੯੩ ਸੰਤਮਨੋ ੯੪ ਬੁਧਧਰੀ ੯੫॥ ਮਨਹਿ ਸਿਥ ਹਿਤ ੯੬ ਗਾਸੁਧੀ ੯੭ ਤਰਕਸ ੯੮ ਕਟਾਰੇ ੯੯ ਸੁਖਕਾਰੀ॥੩੭॥ ਕਰੈ ਪ੍ਰਤਿਸਾ ਪੂਰਨ ਕੋਹਿਤ ੧੦੦ ਗੁਰ ਢਿਗ ਗਮਨ ੧੦੧ ਸਮੇ ਮੈ॥ ਪਢ ਪੌੜੀ ਅਰਦਾਸਾ ਸੌਪੈ ਪਾਵੈ ਸੁ ਸੁਭਾਇ ਤੈ ਮੈ॥੩੮॥ ਇਤਆਦਿ ਕਾਰਜ ਕੇ ਮਾਹੀ ਪ੍ਰਥਮ ਕਰੀ ਅਰਦਾਸਾ॥ ਸੁਨਤ ਬਿਸੰਭਰ ਅਤਿ ਹਰਖਾਨੋ[2] ਭਯੋ ਸੁ ਅਤਿ ਰਸ ਰਾਸਾ॥੩੯॥ ਸਤਗੁਰ ਕਹੀ ਉਜੈਨ ਨਗਰ ਮੈਂ ਹੈਂ ਤੂੰ ਭਾਉ ਨਿਧਾਨਾ॥ ਸੁਨ ਅਬ ਰਹਿਤ ਰੀਤ ਸਿੰਘਨ ਕੀ ਸਹਜਧਾਰੀ ਅਨ ਧਯਾਨਾ॥੪੦॥ਚੌ:॥ ਤੁਮ ਮੇਰੇ ਸੁਤ ਨਿਖ ਸਮਾਨਾ॥ ਸਖਾ ਅਨਨਯ ਭਾਉ ਭਗਵਾਨਾ॥ ਮਮ ਸਮ ਸਮਝ ਸਿਖ ਪਗ ਸੇਵਹੁ॥ ਚਾਰ ਪਦਾਰਥ ਤਿਨ ਤੇ ਲੇਵਹੁ॥੪੧॥ ਕੌੜੀ ਪਾਂਚ ਧਰਹੁ ਗੁਰ ਹੇਤਾ॥ ਨਿਤ ਪ੍ਰਤ ਕਰ ਕਰਨਿਯਮ ਸੁਚੇਤਾ॥ ਸੁਖ ਸੰਮਤ ਧਨ ਅਨ ਗਨ ਹੋਈ॥ ਮੋਰ ਬਚਨ ਮਾਨਹਿ ਜੋ ਕੋਈ॥੪੨॥ ਗੁਰ ਸੁਰ ਬਾਨੀ ਸਰਸ ਪਾਠ ਕਰ॥ ਕਹਨੀ ਰਹਹੁ ਨਾਰਿ ਨਰ ਬਿਨ ਡਰੇ ਏਕ ਜਾਮ ਜਬ ਜਾਮਿਨ ਰਹੈ॥ ਕਰ ਇਸਾਨ ਧਯਾਨ ਘੁਰ ਲਹੈਂ॥੪੩॥ ਨਾਮ ਧਯਾਇ ਘਰ ਕਾਰਜ ਕੀਜੈ॥ ਨਾਨ੍ਹ ਪੌਤ੍ਰ ਮੁਕ ਧਨ ਲੀਜੈ॥ ਮਿਥਯ ਤਜਿਅ ਬੋਲਿਐ ਥੋੜਾ॥ ਅਤਿ ਪ੍ਰਿਅ ਕਾਹੁ ਨ ਲਾਗੈ ਕੌੜਾ॥੪੪॥ ਮਨ ਜੀਤਨ ਕਰ ਇਹੈ ਮ੍ਰਜਾਦਾ॥ ਤਨ ਕੋ ਕਰਿਅ ਸੁਰਤ ਬਾਂਧਾ॥ ਸੁਧ ਬਿਹਾਰ ਦੋਖਤ ਜਬਾਦੀ॥ ਤੋ ਪਾਵਹੁ ਸੁਗਮਹਿ ਪਦ ਨਾਦੀ॥੪੫॥ ਮਨਿ ਮਾਨਿਕ ਧਨ ਸਾਲ ਦੁਸਾਲਾ॥ ਬਸ ਅਨੇਕ ਚਰਮ ਵਾਚਾਲਾ॥ ਬੈਠਤ ਊਠਤ ਚਲਤ ਹਰ ਹਾਲਾ॥ ਰਾਖਹੁ ਸਿਦਕ ਗੁਰੁ ਰਖਵਾਲਾ॥੪੬॥ ਐੜਾ ਕੈੜਾ ਬੈੜਾ ਜੋਈ॥ ਕਨਯਾ ਬਧਕਰ[3] ਜੋਨ ਨਰ ਲੋਈ॥ ਇਨ ਬੇਮੁਖਨ ਸੰਗ ਪਰਿ ਹਰਿਐ॥ ਸੁਖ ਸੰਪਤਾ ਸਹਿਤ

---

1. ਦੇਵਤਿਆਂ ਦੀ ਸੇਵਾ, 2. ਖੁਸ਼ ਹੋਇਆ, 3. ਲੜਕੀ ਨੂੰ ਮਾਰਨ ਵਾਲਾ

ਅਤਿ ਠਰਿਐ॥੪੭॥ ਤਿਨ ਕੀ ਕਹੀ ਨ ਮਾਨਿਆ ਰੀਤੀ॥ ਲੀਜੈ ਸਮਝ ਸੁ ਗੁਰਮਤ ਪ੍ਰੀਤੀ॥ ਜੁੱਧ ਮਾਹਿ ਮਨ ਡੋਲਨ ਜਾਹਿ॥ ਤਾਸੁ ਸੁਨਹੁ ਕਰਨੀ ਦੁਖ ਨਾਹੀ॥੪੮॥ ਚਰਨ ਪਾਹਲੀ ਹਰਿ ਗੁਪਾਲ ਕਰ॥ ਦੀਨੋ ਸਿਖੀ ਦਾਨ ਕ੍ਰਿਪਾ ਬਰ॥ ਸਭ ਪਰਵਾਰ ਚਰਨ ਰਸ ਚਾਖੀ॥ ਬੋਲਯੋ ਪ੍ਰਸ ਬਿਸੰਭਰ ਰਾਖੀ॥੪੯॥ ਜਹਾਨ ਸਿਦਕੀ ਗੁਰੁ ਮੁਖ ਮਿਲੈ॥ ਨਹਿ ਪ੍ਰਭ ਪਦ ਸੰਜੋਗ ਦੁਖ ਟਲੈ॥ ਕਿਮਿ ਚਰਨਨ ਕੀ ਪਾਹੁਲ[1] ਦੀਜੈ॥ ਬਿਨਤੀ ਦੀਨ ਬੰਧੁ ਯਹ ਕੀਜੈ॥੫੦॥ਦੋ: : ਬੋਲੇ ਦੀਨ ਦਯਾਲ ਤਬ ਸੁਨਹੁ ਬਿਸੰਭਰ ਰੀਤ॥ ਬਸ ਬਿਸਾਸੀ ਹੋਇ ਕਰਮਮ ਪਦ ਰਾਖਹੁ ਪ੍ਰੀਤ॥੫੧॥ ਦਸ ਗੁਰੂ ਏਕ ਸਮਾਨ॥ ਇਹਿ ਚਿਤ ਰਾਖਹੁ ਧਯਾਨ॥ ਇਕ ਦਸ ਸੁ ਗੁਰੁ ਗ੍ਰੰਥ॥ ਧਰਯੋ ਸੁ ਗੁਰੁ ਹਿਤ ਪੰਥ॥੫੨॥ ਕਰਕੈ ਕੜਾਹ ਪ੍ਰਸਾਦਿ॥ ਗੁਰੁ ਗ੍ਰੰਥ ਲਖ ਗੁਰੁ ਆਦਿ॥ ਪਟ ਧੋਇ ਪਦ ਸੁਰੁ ਮਨ॥ ਕਰ ਸਿਦਕ ਸੁਮਤਿ ਸੰਭਾਲ॥੫੩॥ ਗੁਰੁ ਸਿਖ ਨੀਕੋ ਹੇਰ॥ ਲੈ ਧਾਰ ਪਾਹੁਲ ਫੇਰ॥ ਸਿਰ ਪਤ੍ਰ ਅਖਯਰ ਹੇਰ॥ ਧਰਮ ਨਾਮ ਗੁਰੁ ਮੁਖ ਟੇਰ॥੫੪॥ ਪੁਨ ਪੁਨ ਕਰੈ ਇਹ ਭਾਇ॥ ਸਿਰ ਪਤ੍ਰ ਅਖਯ ਭਾਇ॥ ਜੋ ਧਰਹਿ ਸਤਗੁਰੁ ਆਸ॥ ਗੁਰਮੁਖ ਸੁ ਮੰਤ੍ਰ ਪ੍ਰਕਾਸ॥੫੫॥ ਅਸ ਸਿਖ ਜੁ ਪੈ ਗਰੀਬ॥ ਕਨਯਾ ਦੇਇ ਤਾਹਿ ਨਸੀਬ॥ ਗੁਰ ਮੁਖਨ ਸਨ ਸੰਨਬੰਧ॥ ਸਭ ਛੂਟਤ ਭ੍ਰਮ ਭਯ ਫੰਧ॥੫੬॥ ਮਨਮੁਖ ਕੁ ਰਹਤੀ ਕੂਰ॥ ਨਿਗੁਰਾ ਧਨੀ ਜੁ ਜਰੂਰ॥ ਤਿਹ ਦੇਤ ਦੁਖ ਅਗਿਅੰਤ॥ ਯਹ ਜਾਨ ਕਹਿ ਮਤ ਮੰਤ॥੫੭॥ਦੋ:॥ ਬਿਸੰਭਰ ਏਕ ਔਰ ਸੁਨਆ ਮਹਿ ਭੇਦ ਬਿਚਾਰ॥ ਖੰਡਾ ਪਾਹੁਲ ਹੈ ਅਧਿਕ ਚਰਨ ਪਾਹੁਲੀ ਪਯਾਰ॥੫੮॥ਚੌ:॥ ਚਰਨ ਪਾਹੁਲ ਹਿਤਯਾ ਗਨ ਕੀਜੈ॥ ਪੁਨ ਖੰਡਾ ਕੀ ਪਾਹੁਲ ਲੀਜੈ॥ ਖੰਡਾ ਪਾਹੁਲ[2] ਲਿਹ ਸੁਨ ਪਯਾਰੇ॥ ਪੁਨ ਨਹਿ ਚਰਨ ਸੁ ਪਾਹੁਲ ਧਾਰੇ॥੫੯॥ ਯਹ ਸਿਧਾਤ ਜਾਨ ਮਨ ਮਾਹੀ॥ ਖੰਡਾ ਮ੍ਰਿਤ ਮਹਿਮਾ ਅਮਿਤਾਹੀ॥ ਖੰਡੇ ਪਾਹੁਲ ਵਾਰੋ ਜੋਈ॥ ਪਾਹੁਲ ਚਰਨੀ ਦੇ ਸਕ ਸੋਈ॥ ਚਰਨੀ ਖੰਡਾ ਮ੍ਰਿਤ ਨਹਿ ਦੇਈ॥ ਕਬਹੂੰ ਹੋਇ ਨ ਸਕ ਬਿਧਿ ਦੇਈ॥ ਅਸਰ ਦਸਨ ਸਭ ਏਕ ਸਮਾਨਾ॥ ਬਰਨ ਭੇਦ ਹਰ ਗੁਰੁ ਮੁਖ ਮਾਨਾ॥੬੧॥ ਸਵੈਯਾ॥ ਦੇਨ ਐ ਲੇ ਨਤਯੋ ਖਾਨ ਐ ਪਾਲ ਖਿਆਵਨ ਸਿਖ ਹੀ ਕੋ ਨਿਤ ਕੀਜੈ॥ ਛੋਰ ਦਗਾ ਕਰ ਪ੍ਰੀਤ ਤਗਾਉਰ ਨਾਮ ਲਗਾਰ ਵੈ ਪ੍ਰਾਨ ਪਤੀਜੈ॥ ਨਾਮ ਹੀ ਕੋ ਉਪਦੇਸ ਕਰੈ ਜਪੈ ਨਾਮ ਸੁਨੇ ਸੁਖ ਬਾਚ ਮੈਂ ਭੀਜੈ॥ ਐਸੇ ਗੁਰੂ ਗੁਨ ਗਾਹਕ ਜੋ ਤਿਨਕੀ ਪਗ ਧੂਰ ਹੀ ਤੇ ਅਘਛੀਜੈ॥੬੨॥ ਕਬਿਤ॥ ਧਰਮ ਕੇ ਹੇਤ ਦੇਹ ਧਰੈ ਜਗ ਮਾਂਹਿ ਤਾ ਕੋ ਜੀਵਨ ਸਫਲ ਗੁਰ ਕੀਰਤਿ ਮੈ ਬੀਤੈ ਹੈ॥ ਨਾਮ ਕੇ ਜਪਨ ਵਾਰੀ ਕੀਰਤ ਬਪਨਵਾਰੀ ਤਾਕੀ ਰਖਵਾਰੀ ਹੇਤ ਭੋਜਨ ਪ੍ਰਤੀਤੈ ਹੈਂ॥ ਮਾਯਾ ਤੇ ਬਿਰਾਗੀ ਜੈਸੇ ਬਟੂ ਨਹਿ ਰਾਗੀ

1. ਅੰਮ੍ਰਿਤ, 2. ਖੰਡੇ ਦਾ ਅੰਮ੍ਰਿਤ

ਹੋਤ ਆਤਮਾ ਨੁਰਾਗੀ ਬੜ ਭਾਗੀ ਨੀਤ ਰੀਤ ਹੈ॥ ਭਾਲ ਭਖਯ ਭੀਤੈ ਜਗ ਤੀਤੈ ਮੋਹ ਜੀਤੈ ਜਾਨੈ ਰੈਨ ਦਿਨ ਰੀਤੇ ਸੋ ਜਮਤ ਜਮ ਜੀਤੈ ਹੈਂ॥੬੩॥ ਦੇਇ ਦਸ ਮਾਂਸ ਗੁਰ ਹਿਤ ਗੁਰੁ ਦਾਜ ਜੋਈ ਸਿਖੀ ਕੀ ਜੁਗਤ ਨਾਮ ਦਾਨ ਸਾਨ ਕਰਿਏ॥ ਪਰ ਨਾਰੀ ਪਰ ਧਨ ਪਰ ਗੇਹ, ਪਰ ਨਿੰਦਾ ਪਰਮਤ ਬਾਨੀ ਪਰ ਬਾਨੀ ਪਰ ਹਰਿਏ॥ ਭ੍ਰਦ ਨਾਹਿ ਕੀਜੇ ਮੁਏ ਰੋਦਨ[1] ਨ ਕੀਜੈ ਬੁਰੋ ਕਰਮ ਨ ਕੀਜੈ ਅੰਸ ਮਾਰਗ ਮੈ ਪਰਿਏ॥ ਰੈਨ[2] ਦਿਨ ਆਨੋ ਜਾਮ ਸਤਨਾਮ ਸਤਨਾਮ ਬਾਨੀ ਅਸ ਪਾਨੀ ਭਵ ਬੰਧਨ ਕੋ ਮਰਿਏ॥੬੪॥ ਅਨ ੧. ਵਲ ੨. ਤ੍ਰਿਣ ੩. ਕਾਣ ੪. ਚਾਮ ੫. ਕੋ ਬਿਮਾਰ ਤਯਾਗੈ ਕਾਹੂੰ ਸੋਨ ਝਗਰਾ ਔਰ ਗਹਾ ਮਚਾਵੈ ਜੋ॥ ਬੇਸਯਾ ਆਨ ਨਾਰੀ ਨੀਚ ਅੰਤਯ ਜਜੋ ਯਾਰੀ ਤਯਾਗ ਕਰ ਜਨ ਲੇਵੇ ਔਰ ਉਰਨ ਸਚਾਵੈ ਜੋ॥ ਦੁਰਜਨ[3] ਪ੍ਰੀਤ ਕੋ ਪਚੀਤ ਭੀਤ ਤਯਾਗ ਦੇਵੇ ਟੂਟੇ ਤਜੈ ਬਾਸਨੀ ਔਰ ਪਲੰਗ ਰਚਾਵੈ ਜੋ॥ ਗੁਰੂ ਕੋ ਸਨੇਹੀ ਧਨ ਧਾਮ ਭਾਮ ਤੇਹੀ ਤਯਾਗੈ ਰਹਤਨ ਏਹੀ ਕਰੈ ਅੰਮ੍ਰਿਤ ਅਚਾਵੈ ਜੋ॥੬੫॥ ਛਕਤ ਹਸੋ ਨਾ ਬਕ ਬਾਦ ਮੈ ਫਸੋ ਨਾ ਬਾਂਧ ਪੇਟ ਅੜ ਸੋਨਾ ਫੇਰ ਭੋਜਨ ਕਰਨ ਤੇ॥ ਸਤਗੁਰ ਆਗੇ ਪਾਇ ਲਾਗੇ ਜਾਇ ਆਇ ਬਾਇ ਰੋਵੇ ਨਾ ਹਸੋ ਨਾ ਨਾਸ ਲਖਯਮੀ ਡਰਨ ਤੇ॥ ਸੜਕ ਪੈ ਸੈਨ ਮਲ ਮੂਤ੍ਰ ਕਬੋ ਕੀਜੈ ਨਾਹਿ ਗਾਇ ਬਿਪ੍ਰ ਪਰ ਸੈਨ ਕਬਹੂੰ ਚਰਨ ਤੇ॥ ਅੰਨ ਕੀਨ ਨਿੰਦਯਾ ਕਰੈ ਧਯਾਨ ਹੈ ਇਕਤ ਧਰੈ ਵਾਹਗੁਰੂ ਰਰੇ ਤੇਜ ਚੌ ਗੁਨੋ ਤਰਨ ਤੇ॥੬੬॥ ਦਾਤੁਨ ਸੋ ਦੰਤਨ ਕੋਸੁਧ ਸੋ ਸਵਾਰੈ ਨਖ ਨੀਕੇ ਕੈ ਨਹਰ ਨੀਤੇ ਤਯਾਗੈ ਬੁਧ ਮਾਨੀ ਹੈ॥ ਕੇਸਨ ਮੈ ਕੰਘਾ ਦੋਨੋ ਸਮਯ ਸੁਧਾਰ ਸਾਸ ਉਰਧ ਮੈ ਆਧੋ ਪਾਂਇ ਧੋਵੈ ਸੋ ਪ੍ਰਮਾਨੀ ਹੈ॥ ਏਕ ਪਰ ਲਾਰੀ ਦੂਜੇ ਪਾਮਰ ਪ੍ਰਕਿ ਵਾਰੀ ਰਾਜਪੂਤ ਵਾਰੀ ਪ੍ਰਤਿ ਪੈਨੀ ਛੁਰੀ ਜਾਨੀ ਹੈ। ਜਾਗਿਏਨ ਰੈਨਸਾਰੀ ਮੈਥੁਨ ਹੂੰ ਏਕ ਬਾਰੀ ਐਸੀ ਰਖਵਾਰੀ ਮਤ ਮਾਰੀ ਕੀ ਨਿਸਾਨੀ ਹੈ॥੬੭॥ ਸਿਖ ਅਨਭਯਾਸੀ ਦੂਤ ਸਿਥਿਲ ਸੁਬਾਸੀ ਮਾਸ ਕਾਚੋ ਔਰ ਸੁਕਯੋ ਤਯਾਗ ਚਿਤ ਮਤ ਗਹਿਏ॥ ਪਰ ਕੀ ਰਾਮਨਹਾਰੀ ਕਲਹ ਕਰਨਹਾਰੀ ਧਰਮ ਨਰ ਹਾਰੀ ਨਾਰੀ ਤਯਾਗ ਚਹਿਏ॥ ਨਾਸਿਕ ਪਨੋ ਦੰਭ ਮਤ ਸਰ ਅਸੂਯਾਤਯਾਗੇ ਲਾਗੈ ਇੰਦ੍ਰੀ ਨੌਰ ਕੇ ਠਿਕਾਨੇ ਮਾਹਿ ਰਹਿਏ॥ ਜੈਸੇ ਖਗ ਤਰੁਬਾਸਾ ਮੋਹ ਕੋ ਪ੍ਰਕਾਸਾ ਨਾਹਿ ਰੈਨ ਦਿਨ ਆਸਾ ਤੇ ਨਿਰਾਸਾ ਪਦ ਲਹਿਏ॥੬੮॥ ਸੁਨ ਸੁਭ ਸਾਸਰਾਨ ਗਰਬ ਕਰੈ ਨ ਕਯੋਊ ਉਕਤ ਜੁਕਤ ਦੇਇ ਸਮਝਾਵੈ ਜੋ॥ ਜਗਤ ਅਸਾਰ ਸਾਰ ਆਤਮ ਰਮਨਹਾਰ ਸਤਗੁਰੁ ਦਾਰ ਧੂਰਿ ਅੰਜਨ ਰਮਾਵੈ ਜੋ॥ ਧੀਰੈ ਧੀਰੈ ਜਗ ਕੇ ਬਿਪਾਰਨ ਕੋ ਤਯਾਗੈ ਲਾਗੈ ਦੇਹ ਗੁਨ ਪ੍ਰਾਨ ਆਤਮਾ ਤੈ ਭੇਦ ਭਾਵੈ ਜੋ॥ ਜੋਈ ਮਨ ਆਵੈ ਸੋਈ ਗੁਰੁ ਗੁਨ ਗਾਵੈ ਐਸੋ ਲਖਯਨ ਸਮਾਵੈ ਸਾਚੋ ਬਚਨ ਕਮਾਵੈ ਜੋ॥੬੯॥ਚੌ:॥ ਪ੍ਰਾਨਨ ਕੀ ਗਤਿ ਸੋਧਨ ਹਾਰੋ॥ ਪਾਨ ਅਪਾਨ ਕਰਤ ਨਿਰਧਾਰੋ॥ ਭੋਜਨ ਕਰਤ ਕਰੈ-

1. ਰੋਣਾ ਪਿਟਣਾ, 2. ਰਾਤ, 3. ਬੁਰਾ ਮਨੁੱਖ

ਨਹਿ ਬੇਰੀ॥ ਨਿਜ ਮੁਖ ਉਸਤਿ ਦੁਖ ਪ੍ਰਦ ਫੇਰੀ॥੭੦॥ ਖਲਮਲ ਨਟ ਸੰਗਤ ਨਹਿ ਕੀਜੈ॥ ਸੁਤ ਸਤ ਸੰਗਤ ਮਾਹਿ ਕਰ ਦੀਜੈ॥ ਕੁ ਸਤ ਕੁ ਨਾਰ ਕੁ ਭੋਜਨ ਸੋਭਾ॥ ਇਨ ਕੇ ਤਜਨ ਮਾਹਿ ਸਦ ਸੋਭਾ॥੭੨॥ ਦੇਵਾਲਹ ਚਿਰ ਕਾਲ ਨ ਰਹਿਏ॥ ਨਿਜ ਕਰਤਬਯ ਨ ਕਾਹੂੰ ਕਹਿਏ॥ ਸੁਧ ਅਹਾਰ ਸੁਧ ਬਿਵਹਾਰਾ॥ ਛਲ ਕਪਟਨ ਤੇ ਰਹੈ ਨਿਆਰਾ॥੭੨॥ਦੋ:॥ ਸੁਨ ਸੁ ਬਿਸੰਭਰ ਬਚਨ ਮਮ ਨੀਤ ਪ੍ਰੀਤ ਸਤ ਭਾਇ॥ ਅਸ ਗੁਰਮਖ ਸੁਖ ਸੰਪਤਾ ਪਾਵਤ ਮੁਕ ਸੁਭਾਇ॥੭੩॥

ਸਾਖੀ॥੧੧੬॥ਚੌ: ਧਯਾਨ ਸਿੰਘ ਕਹਿ ਸਤਗੁਰੁ ਕਹੀ॥ ਮਿਲੀ ਤੋਹਿ ਕਿਮਿ ਸੰਪਤ ਸਹੀ॥ ਧਯਾਨ ਸਿੰਘ ਕਹਿ ਜਾਨੀ ਜਾਨ॥ ਲਿਯ ਜਬ ਗੁਰੁ ਬਚ ਮੋਲ ਪ੍ਰਮਾਨਾ॥੧॥ ਤਾਂਤੇ ਸਪਮ ਦਿਨ ਹਲ ਜੋਤਾ॥ ਮਿਲਯੋ ਖਜਾਨੋ ਮੋਹਿ ਨਿ ਸੋਤਾ॥ ਤਾ ਕਰ ਗੁਰੁ ਦਸਵੰਧਾ[1] ਸੁ ਲਿਆਯੋ॥ ਪ੍ਰਭ ਪਦ ਪਾਇਨ ਅਗ੍ਰ ਟਿਕਾਓ॥੨॥ ਬਿਪ੍ਰਨ ਸਿੰਘਨ ਭੋਜਨ ਦੀਨੋ॥ ਇਤਨ ਕ ਕਾਮ ਦਾਸ ਨੇ ਕੀਨੋ॥ ਹੈ ਧਨ ਸਭ ਸਤ ਗੁਰੁ ਪ੍ਰਭ ਤੋਰਾ॥ ਕਰਹੁ ਸੁ ਆਗਯ ਨਾਹਿ ਮੁਹਿ ਮੋਰਾ॥੩॥ ਧਯਾਨ ਸਿੰਘ ਸਿਦਕੀ ਗੁਰੁ ਕਹਾ॥ ਬਚਨ ਪ੍ਰਤੀਤ ਮਾਨ ਸੁਖ ਲਹਾ॥ ਸਨਮੁਖ ਸਿੱਖ ਬਿਸੰਭਰ ਸਿਦਕੀ॥ ਕਰਿਐ ਕ੍ਰਿਪਾ ਕ੍ਰਿਪਾ ਨਿਧਿ ਰਿਦਕੀ॥੪॥ ਹਰ ਗੁਪਾਲ ਕੀ ਚੂਕ ਸੁ ਭਈ॥ ਗਿਰਯੋ ਪਰਯੋ ਪਾਯੋ ਇਨ ਲਈ॥ ਧਯਾਨ ਸਿੰਘ ਸੁਨ ਦੋਊ ਮੇਰੇ॥ ਸਾਜੀਅਰ ਜੋ ਖੇਡੇ ਕੇਰੇ॥੫॥ ਸਹਜੀ ਸਤਗੁਰ ਨਾਨਕ ਛਾਪਾ॥ ਤੁਰਕ ਹਤਨ ਹਿਤ ਯਹ ਮਤ ਥਾਪਾ॥ ਸਿਦਕੀ ਪ੍ਰੇਮੀ ਸਿੰਘ ਸੁਧਾਰਾ॥ ਧਯਾਨ ਸਿੰਘ ਸੁਚ ਸਿੰਘ ਹਮਾਰਾ॥੬॥ ਧਯਾਨ ਸਿੰਘ ਜੋ ਚਹਿ ਚਿਤ ਸੁਨਾ॥ ਲੈ ਅਬ ਪੂੰਛ ਨ ਸੰਕ ਗੁਨਾ॥ ਮਹਾਰਾਜ ਪ੍ਰਭ ਨੈਨਨ ਆਗੇ॥ ਬਿਗਰਤ[2] ਸਿਦਕ ਨ ਠਹਰਤ ਲਾਗੇ॥੭॥ ਪਾਛੇ ਸਿਦਕ ਰਹੈ ਗੋ ਕੈਸੇ॥ ਬਕ ਸਿਆ ਸਿਦਕ ਚਿੱਤੁ ਮੁਹਿ ਐਸੇ॥ ਬਿਹਸਿ ਕਹੀ ਮੁਕਤਾਸਰਿ ਕੈਸੇ॥ ਲਹਸਨ ਹੋਇ ਬਿਕੈ ਸੁਨ ਸੈਸੈਂ॥੮॥ਦੋ:॥ ਸਿਦਕ ਸਰਸ ਅਨਮੋਲ ਕੁਊ ਆਨ ਬਸ ਨਹਿ ਬੀਰ॥ ਲਾਖਨ ਸਿਦਕੀ ਹੋਇਗੇ ਪੈ ਬਿਰਲੇ ਮਤਧੀਰ॥੯॥ ਹਮਰੇ ਪਾਛੇ ਧਯਾਨ ਸਿੰਘ ਚਿੰਤਾ ਕੀਜੈ ਨਾਹਿ॥ ਸਿਦਕੀ ਰਿਦ ਕੀ ਧਾਰਿ ਹੈ ਗੁਰਮੁਖ ਸਿੰਘ ਸਦਾਹਿ॥੧੦॥ ਸਿਦਕ ਦੀਆ ਵਿਭੂਤਾ ਦਈ ਵਿਦਿਆ ਦੀਨੀ ਪੂਰ॥ ਹਟਤ ਸਿਖ ਮਮਤੇ ਜਬ ਧਰਿਪੁ ਮਤਿ ਮੂਰ॥੧੧॥

ਸਾਖੀ॥੧੧੭ਚੌ:॥ ਦੂਜੇ ਦਿਨ ਪੁਨ[3] ਲਗਯੋ ਦਿਵਾਨਾ॥ ਬੈਠੇ ਸਤਗੁਰੁ ਕ੍ਰਿਪਾ ਨਿਧਾਨਾ॥ ਸਿੰਘਨ ਰੁਖ ਲਖ ਅਰਜ ਗੁਜਾਰੀ॥ ਸਾਚੇ ਪਾਤਸਾਹ ਅਘ ਹਾਰੀ॥੧॥ ਮਾਘ ਕਾਰਤਿਕ ਜਗ ਜਨ ਜੇਤੇ॥ ਕਰਤ ਪ੍ਰਾਪਤ ਅਸਾਨਹਿ ਤੇਤੇ॥ ਅਪਰ ਮਾਸ ਮਹਿ ਕਬਹੁ ਨਹਾਹੀ॥ ਇਹ ਮਹਿ ਅਧਿਕ ਕਵਨ ਮਿਤ ਮਾਹੀ॥੧੨॥ ਸੁਨ ਸ੍ਰੀ ਸਤਗੁਰੁ ਕਹੀ

1. ਦਸਵਾਂ ਹਿੱਸਾ, 2. ਖਰਾਬ ਹੁੰਦਾ, 3. ਦੁਬਾਰਾ

ਖਾਲਸਾ॥ ਅਪਨੇ ਸੁਖ ਕੀ ਫੰਸੇ ਲਾਲਸਾ॥ ਸੁਫਲ ਕੁ ਫਲ ਦੀ ਗਯਾਤਾ ਨਾਹੀ॥ ਪੁਨਸਾ ਕਰਹਿ ਸਭ ਪਾਪ ਨਸਾਹੀ॥੩॥ ਅਸ ਲਖ ਮਨਰਿਖਿ ਮੂੰਛਨ ਹੰਤਾ॥ ਕੀਨੇ ਬਿਲਗ ਮਾਸ ਕਰ ਹੰਤਾ॥ ਜਗਤ ਮਤਲਬ ਕੀ ਪ੍ਰੀਤ ਪ੍ਰਕਾਸਾ॥ ਦੇਖਨ ਜੋਗ ਸੁ ਅਹਤਿ ਤਮਾਸਾ॥੪॥ ਕਬਿੱਤ॥ ਲਾਲਚ ਕੀ ਪ੍ਰੀਤ ਗਹੈ ਖਿਰਤਾਨ ਰੀਤ ਕਯੋ ਹੂੰ ਪੂਜੈ ਜਾਇ ਗਾਇ ਜੋਈ ਦੂਧ ਦੇਨ ਵਾਰੀ ਹੈ॥ ਦਯਾ ਕਰੈ ਦੇਵਤਾ ਬੜਾਵੈ ਬੰਸ ਫੂਲੈ ਫਲੈ ਮਾਨੈ ਤਾਹਿ ਪੂਰਨ ਬ੍ਰਹਮ ਹੀ ਕੀ ਧਾਰੀ ਹੈ॥ ਨਾਰਿ ਮੋਇ ਕੰਗੀ ਚੰਗੀ ਪੂਤਨ ਕੇ ਜਨਨਹਾਰੀ ਜਜਮਾਨੀ ਚੰਗੀ ਜਹਾਂ ਧਨ ਅਧਿਕਾਰੀ ਹੈ॥ ਹਿਤ ਅਨ ਹਿਤ ਕੀਨ ਚਿਤ ਕੀ ਪਛਾਨੈ ਜਾਨੈ ਇਤ ਕੀਨ ਉਤਮਾਨੈ ਮਤਲਬ ਯਾਰੀ ਹੈ॥੫॥ ਧਨ ਗਨ ਦੇਇ ਸੋਈ ਮਾਲਕ ਹਮਾਰੋ ਭਲੋ ਨਾਰਿ ਕਹੈ ਭਲੋ ਪਤਿ ਬਿਪਤਿ ਕਮਾਵੈ ਨਾ॥ ਦੇਖਾ ਦੇਖੀ ਪ੍ਰੀਤ ਨੀਤ ਰੀਤ ਰਹਰਾਸ ਕਰੈ ਸਾਚੀ ਪ੍ਰੀਤ ਰੀਤ ਕਾਕੇ ਉਰਨ ਸਮਾਵੈਂ ਨਾ॥ ਲੋਭ ਕੇ ਲਹਿਰ ਕਾਢੇ ਬਿਸੈ ਕੇ ਜਹਰ ਭਰੇ ਸਹਰ ਬਸੈਯ ਸਿੰਘ ਕੇਸ ਰਾਸੁ ਭਾਵੈ ਨਾ॥ ਧਰਮ ਧਰਾਵੈ ਮਮ ਬਚਨ ਕਮਾਵੈ ਰੈਨ ਜਾਮ ਸੋ ਨਹਾਵੈ ਨਿਤਯ ਮਨਹਿ ਹਟਾਵੈ ਨਾ॥੬॥ਦੋ:॥ ਜਾਮ ਜਾਮ ਨੀਕੇ ਰਹੇ ਕਰੈ ਜੁ ਨਰ ਨਿਤ ਸਾਨ॥ ਤਾਂਕੋ ਫਲ ਅਬ ਕਹਤ ਹੋ ਸੁਨਹੁ ਸਰਬਦੰਹ ਕਾਨ॥੭॥ ਕਬਿਤ॥ ਅਸਮੇਧ[1] ਗਾਇ ਮੇਧ ਅਗਿ[2] ਹੋਤ ਕ੍ਰਮਕਰ ਜਯੋਤਿ ਸੋਮ ਬਰਨ ਚਾਦੀ ਦਾਨ ਹੈ॥ ਦੂਧ ਅਰ ਤਾਂਬਾ ਆਠ ਅਟਿ ਕਾਕੋ ਕ੍ਰਮ ਸਹ ਪੁਨਯ ਫਲ ਜਾਨੋ ਯਾਮੈ ਬਚਨ ਨਆਨ ਹੈ॥ ਸੂਰਜ ਉਦੈ ਮੈਂ ਪਾਪ ਹਰਤ ਰਿਦੈ ਮੈ ਜਾਮ ਪਾਵਨ ਮੁਦੈ ਮੈ ਐਸੇ ਬਚਨ ਪ੍ਰਮਾਨ ਹੈ॥ ਦੁਪਹਰ ਨਾਏ ਹੋਤ ਅਪਵਿਤ ਸਿਪਹਰ ਕਹਤ ਮਲੇਛੀ ਤਾਹਿ ਸਭ ਇਸ਼ਨਾਨ ਹੈ॥੮॥ਸੋ:॥ ਚਤੁਰਥ ਜਾਮ ਨਹਾਇ ਕਾਰ ਜਾਨਿਐ ਜੀਅ ਮੈ॥ ਰਾਖਯ ਰਾਤ੍ਰਿ ਪ੍ਰਭਾਇ ਅਰ ਧਰਾਤ੍ਰਿਅਤਿ ਪਾਤਕੀ॥੯॥ਚੌ:॥ ਸਰਬ ਪਾਨਿਅਨ ਹਿੰਸਾ ਜੋਈ॥ ਪਾਤਕ ਜਾਨਤ ਜਿਅ ਜਿਅ ਸੋਈ॥ ਕਰਨਿਤ ਨਿਯ ਸੁਤ ਜਨ ਨਿਬਾਹੈ॥ ਸਤ ਬ੍ਰਤ ਧਾਰ ਪਾਰ ਜਗ ਚਾਹੈ॥੧੦॥ ਸਤਗੁਰੁ ਦਯਾ ਸਤਯ ਬ੍ਰਤ ਧਾਰੀ॥ ਜਗ ਬਹੋਹਾਰ ਅਸੱਤਯੰ ਪ੍ਰਹਾਰੀ॥ ਬਿਸਯ ਨਰਕ ਜਗ ਅਹਹਿ ਤਮਾਸਾ॥ ਰਸਨਾ ਔਰ ਸਿਸਕਰ ਦਾਸਾ॥੧੧॥ ਸਭ ਮਹਿ ਸਭਿ ਤੇ ਰਾਹਿ ਨਿਆਰਾ॥ ਪਰ ਚਿਤ ਪਰਚਨ ਜਗਹਿਤ ਧਾਰਾ॥ ਚੌਪੜ ਸਤਰੰਜ ਜ਼ਥਾ ਗੰਜੀਠਾ॥ ਮਨ ਕਰ ਮੋਦ ਲਾਭ ਇਸੀਫਾ॥੧੨॥ ਪ੍ਰੇਮ ਪਸਾਰਾ ਜਿਹ ਜਨ ਕੀਨਾ॥ ਸ੍ਰੁਤਿ ਸਿੰਮ੍ਰਿਤ ਸਿਧਾਂਤ ਤਿਨ ਚੀਨਾ॥ ਬਿਨਾ ਪ੍ਰੇਮ ਸਭ ਨਿਹਫਲ ਜਾਨੋ॥ ਪ੍ਰੇਮ ਸਹਤ ਸਤ ਸਫਲ ਪਛਾਨੋ॥੨੩॥ ਜਗ ਸਸਿ ਸ੍ਰਿੰਗਸੁ ਬੰਧਯਾ ਬੇਟਾ॥ ਗਸਨ ਸੁਮਨ ਬਾਰੂ ਘ੍ਰਿਤ ਭੇਟਾ॥ ਸੁਨ ਬਿਸੰਭਰ ਸਿਖ ਹਮਾਰਾ॥ ਜਨਮ ਮਰਨ ਸਭ ਸੰਕਟ ਟਾਰਾ॥੧੪॥ਚੋ:॥ ਅਸ ਜਨਮਤਵ ਸਿਖ ਘਰ ਹੋਇ ਬਿਸੰਭਰ ਦਾਸਾ॥ ਰਹਿਹੈ ਸਿਖੀ ਤੋਰ ਬਰ ਪੂਛਯੋ ਕਰ

1. ਜੱਗ, 2. ਅਗਨੀ

ਅਰਦਾਸਾ॥੧੫॥ ਦਸਹੁ ਗੁਰੁਨ ਕੋ ਧਯਾਨ ਧਰ ਸਿਮਰਹੁ ਸ੍ਰੀ ਸਤਿਨਾਮ॥ ਜਬ ਹੈ ਹੈ ਗੁਰੂ ਖਾਲਸਾ ਰਾਜ ਤੇਜ ਹਿਤ ਧਾਮ॥੧੬॥ ਦਯਾ ਸਿੰਘ ਆਦਿਕ ਸਰਬ ਮੁਕੇ ਸਿੰਘ ਮਹਾਨ॥ ਕੇਸਵ ਰਾਇ ਪ੍ਰਧਾਨ ਦਿਜ ਜਨਮਹਿ ਸਿੰਘਨ ਆਨ॥੧੭॥ਚੌ:॥ ਜਿਨ ਜਿਨ ਮਮ ਢਿਗ ਸੀਤਲ ਮਾਈ॥ ਲੈ ਹੈ ਜਨਮ ਸਿੰਘ ਘਰਜਾਈ ਭਗਤ ਅਠਾਰਹਿ ਪੁਨ ਤਨ ਧਾਰੈ॥ ਰਾਜ ਤੇਜ ਸੰਜਾਮ ਸੁਧਾਰੈ॥੧੮॥ ਮੋਨ ਕਿਤਕ ਦਿਨ ਅਤਿ ਬਢ ਜੈਹੈਂ॥ ਪੂਰਬ ਦੇਸ ਅਧਿਕਤੇ ਹੈ ਹੈਂ॥ ਕਛੂ ਦਿਨ ਸਿੰਘਨ ਪਰ ਨਿਜ ਤੇਜਾ॥ ਕਰਿਹੈ ਅਰਿਹੈ ਮਰਿਹੈ ਏ ਜਾ॥੧੯॥ ਤਬ ਭਾਜੈ ਪਰਬਤਿਨ ਮਝਾਰੀ॥ ਲੈਹਿ ਖਾਲਸਾ ਦਰਬੁ ਅਪਾਰੀ॥ ਏਹ ਹਮਰੇ ਜੇ ਸਤ੍ਰ ਗਿਰੀ ਹੈਂ॥ ਗਿਰਿਤੇ ਇਨਕੀ ਜਰਾਂ ਗਿਰੀ ਹੈਂ॥ ਕਾਂਗੜੇ ਸਸ਼ਤ ਜੀਵਨਿ ਕਰੈਂ॥ ਜਗ ਮੈ ਆਪਲ ਜਸ ਬਿਸਧਾਰੈਂ॥ ਕਾਂਗੜੇ ਸੰਗ ਗਾਤਨ ਤਯਾਗੈ॥ ਇਹਿ ਬਿਧਿ ਕਥਾ ਭੁਵਿਖਜਤ ਲਾਗੈ॥੨੧॥ ਕਾਂਗੜੇ ਸਸੁਤ ਭਕ ਸਿਵਤਨ ਤਜ ਸਿੰਘਨ ਧਾਮ॥ ਜਨਮ ਪਾਇ ਹੈ ਕਾਸਿ ਕੋ ਮੁਹਾਰਾਜ ਬੜ ਨਾਮ॥੨੨॥ ਸ੍ਰੀ ਸੰਤੋਖ ਸਿੰਘ ਇਮਿ[1] ਕਹੀ॥ ਸੋ ਅਨੁਰਥ ਸਸਿ ਨਿਰਖਯੋ ਸਹੀ॥ ਗੰਗਾ ਜਾਇ ਤਹਾ ਤਨ ਤਿਯਾਗਾ॥ ਆਗੈ ਹੋਇ ਜੁ ਬਚ ਗੁਰੁ ਆਗਾ॥੨੩॥ ਕਰ ਰਾਜ ਜਗ ਸਭ ਖਾਲਸਾ ਨਮਵਾਸ ਕੋਊ ਰਹਹਿਗੋ॥ ਤੁਰਕ ਡੋਗਰ ਗਿਲਜ ਚਾਕਰ ਪੰਥ ਕੋਪਰਾ ਗਹਿਹਿਗੋ॥ ਯਹ ਨਗਰ ਜੰਬੂ ਭੂਪ ਸਿੰਘਨ ਮਿਲਿ ਨ੍ਰਿਪ ਤਾਕ ਹੈਂ॥ ਕਰ ਚੰਦ ਸਿੰਘ ਸੁ ਰਾਜਜਲੀਨ ਸਹੰਸ੍ਰ[2] ਕੋਸਨ ਬਿਧ ਹੈ॥੨੪॥ ਕਿਹਿ ਦੇਸ ਜੀਤਹਿ ਭੇਟ ਲੈ ਕਿਹਿ ਸਰਨ ਪਾਲਤ ਛਾਡਹੀਂ॥ ਦਿਸ ਦੇਸ ਔਰ ਬਿਦੇਸ ਮੈ ਸੁ ਅਸੰਸ ਕੀਰਤ ਮਾਤਹੀ॥੨੫॥

**ਸਾਖੀ॥੧੧੮॥ ਅਥ ਭੂਪ ਨਾਮਾ ਸ੍ਰੀ ਗੁਰੂ ਜੀ ਨੇ ਕਹਾ॥**

ਦੋ:॥ ਗੁਰੂ ਨਾਨਕ ਅੰਗਦ ਗੁਰੂ ਅਮਰਦਾਸ ਭਲ ਤੇਜ॥ ਰਾਮ ਦਾਸ ਗੁਰੁ ਅਰਜਨ ਹਰਿ ਗੋਬਿੰਦ ਸੁਨ ਰੇਜ॥ ਗੁਰੂ ਹਰਿ ਰਾਇ ਹਰਿ ਕ੍ਰਿਸ਼ਨ ਗੁਰੂ ਤੇਗ ਬਹਾਦਰ ਰੂਪ। ਤਾਕਾ ਸੁਤ ਦਸਵਾ ਗੁਰੂ ਤੋਹਿ ਦਿਖਾਵਾ ਗੂਪਾ॥੨॥ ਦੇਹ ਛੋਡ ਪਹਰੇ ਅਵਰ ਤਬ ਹਮ ਦੂਸਰੇ ਪਾਸ॥ ਭਾਵੀ ਪੂਰਨ ਕਰਨ ਕੋ ਕਰਹੈ ਜਗ ਪ੍ਰਕਾਸ॥੩॥ ਰਾਮਦਾਸ ਪੁਰ ਹਮ ਤੁਮੇ ਗੁਰੂ ਦਾਸ ਹੋ ਤੀਜ॥ ਮਿਲੈ ਸਲਾਹੀ ਹੋਹੁ ਤੁਮ ਬਾਤ ਬਨਾਵੈ ਚੀਜ॥੪॥ ਰਾਮਦਾਸ ਪੁਰ ਜਨਮ ਧਰ ਉਨੀਸੈ[3] ਕੇ ਮਾਝ॥ ਬਰ ਖਤ੍ਰਯੋ ਦਸ ਛੜੀ ਕੀ ਬਿਦਯਾ ਕਰਿਹੋ ਸਾਂਝ॥੫॥ ਏਕਲ ਸੁਤ ਕੇ ਬੰਸ ਮੈ ਮਾਇ ਜਨੈ ਮੁਹਿ ਏਕ॥ ਅੰਸ ਹਮਾਰਾ ਦਿਹਰ ਅੰਸ ਜਨਮੈਗਾ ਸੁਖ ਲੇਕ॥੬॥ ਖੋੜਸ ਬਰਸ ਕੋ ਹੋਇ ਕੈ ਜਨਮ ਲੀਆ ਪੰਜਾਬ॥ ਅਵਲ ਜੀਤੇ ਪਛਮਾ ਚੌ ਅਨ ਬਰਖ ਹਿਸਾਬ॥੭॥ ਕਾਬਲ ਜੀਤਾ ਬਯਾਹ ਮਰ ਮੁਖਨ ਦਿਖਾਊਂ

1. ਇਸ ਤਰ੍ਹਾਂ ਕਹੀ ਹੈ, 2. ਹਜਾਰ, 3. 19 ਸੈ

ਆਇ॥ ਮੇਰੇ ਦੁਸਮਨ ਸਭ ਹਨੋ ਦਿਲੀ ਬੈਠੋ ਜਾਇ॥੮॥ ਨਿਗਮ ਬੋਧ ਤੀਰਥ ਅਧਕਤਾ ਤੀਰਥ ਪਰਤਾਪ॥ ਦਿਲੀ ਦੇਹੀ ਛੋਡਿ ਕੇ ਜਨਮੇਂ ਮਾਝੇ ਥਾਮ॥੯॥ ਬੜੇ ਯਤਨ ਤੇ ਬਯਾਹ ਤਿਸ ਬਿਛਰੀ ਲੇਵੈ ਮੇਲ॥ ਬਖਯੋ ਪਿਛਲੀ ਬਿਖਮਤਾ ਕਰਹੋ ਐਸੀ ਖੇਲ॥੧੦॥ਚੋ:॥ ਸਕਲ ਕਥਾ ਤਿਹ ਭਾਖ ਸੁਨਾਊ ਤੇਰੇ ਮਨ ਸੰਦੇਹ ਮਿਟਾਊ॥੧੧॥ਦੋ:॥ ਗੁਰਬਕਸ਼ ਸਿੰਘ ਹੋ ਰਾਮ ਕੋਰ ਪੀਛੇ ਖਤਰੀ ਮੋਰ॥ ਦੂਜੇ ਜਨਮੈ ਕਾਸੀ ਮਰੈ ਆਵੈ ਮਮ ਜਨਮੈ ਕੋਰ॥੧੨॥ਚੋ:॥ ਸਭਾਨ ਕਹੂ ਲੈ ਕਰਕੇ ਹੇਤ॥ ਭੋਗ ਭੁਗਾਵੇ ਰਹੋ ਸੁਚੇਤ॥ ਜੋ ਜੋ ਪੰਥ ਮਰਜਾਦੀ ਮੋਰਾ॥ ਸਭ ਕੋ ਜਮ ਦਿਸ ਕੀਨ ਨਿਹੋਰਾ॥੧੩॥ ਮਰੈ ਸਭੀ ਸਰਦਾਰੀ ਦਾਗ॥ ਜੇਜੇ ਮੁਸਿਮੁਸਿ ਬਾਂਧਹਿ ਰਾਗ॥ ਬਾਧੋ ਬਾਂਧ ਹਮਾਰਾ ਸਿਖ॥ ਕਰੈ ਕਰੋੜੀ ਧਰੀ ਜੁ ਲਿਖ॥੧੪॥ ਜੋ ਜੋ ਅਮਾਨ ਧਰੀ ਜਲ ਮਾਂਝ॥ ਸਿੰਧੁ ਦੇਹਗਾ ਮੋਨ ਨ ਸਾਂਝ॥ ਤਬੈ ਪਹਾੜੀ ਮੇਰਾ ਸਤ੍ਰ[1]॥ ਤੋੜ ਤਾੜ ਧਨ ਲੇਵਾ ਖਤ੍ਰ॥੧੫॥ਦੋ:॥ ਸੰਮਤ ਹੋਗ ਸਤਾਨ[2] ਨਵੈ ਹੂਆ ਕਛੁ ਕਾਲ॥ ਉਨੀ ਸੈ ਕੇ ਭੀਤਰੇ ਸੂਰਦਾਸ ਤਨ ਪਾਲ॥੧੬॥ਚੋ:॥ ਅਠਾਰਾ ਭਕਤ ਹੋਹਿ ਅਵਤਾਰਾ॥ ਤਾਂ ਦਿਨ ਦਿਲੀ[3] ਆਵਾ ਮਾਰ॥ ਮੇਰੀ ਸੰਗਤ ਸਿਖ ਦੁਖ ਪਾਵਾ॥ ਤਬੈ ਨੁਰੰਗੀ ਪੂਜ ਦੁਖਾਵਾ॥੧੭॥ ਰਾਜ ਰੀਤ ਮਮ ਪੰਥ ਨਿਵਾਰੈ॥ ਤਾਦਿਨ ਐਸੀ ਕਲਾ ਧਵਾਰੈ॥ ਜੁਧ ਹੀ ਬਿਨ ਕਛੁ ਥੋਰਾ ਜੁਧ॥ ਮੇਰਾ ਮੰਤ੍ਰ ਫੁਰੈਗਾ ਸੁਧ॥੧੮॥ ਦੇਸ ਛੋਡ ਕਰ ਜਾਹਿ ਨਰੰਗੀ ਗਾਜੋਂਗੇ ਤਬ ਮੋਰ ਭੁਜੰਗੀ॥ ਥੋਲਾ ਸਿਖ ਭੁਜੰਗੀ ਨਾਮਾ॥ ਮੇਰੇ ਕੋ ਸਮਝਾਵੇ ਸਯਾਮਾ॥੧੯॥ ਹਸ ਬੋਲੇ ਹੁਇ ਆਪ ਦਯਾਲ॥ ਉਦੈ ਸਿੰਘ ਕੀ ਕਰਨੀ ਭਾਲਿ॥ ਕੇਸੋ ਦਾਸ ਬਿਪ੍ਰ ਕੀ ਬਰਤਨ॥ ਨਾਰ ਮਲੇਖਯੀ ਘਰ ਕੀ ਸਰਤਨ॥੨੦॥ ਗਨਿਕਾ ਮੁਸਲੀ ਸੇਵੈ ਸਰਦਾਸ॥ ਤਾਂ ਘਰ ਜਨਮੇ ਕਾਮ ਗਵਾਰ॥ ਜਾਰਣ ਕੇਸੁ ਤੋਹੋਹਿ ਭੁਜੰਗੀ॥ ਬੇਦ ਅਰਥ ਮੈ ਲਿਖਾ ਤੁਰੰਗੀ॥੨੧॥ ਜਿਉ ਅਸਤਰ ਤਿਉ ਹੋਵਗੁ ਬਲਿਆ॥ ਭਾਨਾ ਸੁਨੋ ਬਰਤੇ ਜੋ ਚਲਿਆ॥ ਨਾਰ ਫਿਰੰਗੀ ਭੋਗੈ ਸਿਖ ਏਕ॥ ਤਾ ਦਿਨ ਸਿੰਘ ਗਰਜ ਕਾ ਸੇਕ॥੨੨॥ ਸੁਣ ਹੁਬਾਤ ਸੁਬਰਤੈ ਜੋਈ॥ ਇਸ ਕਰਣੀ ਕੋ ਜਾਣੇ ਕੋਈ॥ ਗਿਆਨੀ ਹਮਹੁ ਜਥਾ ਸੁਖ ਰਾਤ ਬਿਤਏ॥ ਪ੍ਰਾਤ ਭਏ ਪਰਿਵਾਰ ਸਮੇਤਾ॥ ਉਜੈਨੀਨ ਸੰਗ ਮੈ ਲੈਤਾ॥੨॥ ਸ੍ਰੀ ਸਤਗੁਰੁ ਕੋ ਦਰਸ਼ਨ ਕੀਨਾ॥ ਨਵ ਨਿਧ ਸਿਧ ਸਭ ਹਾਜਰ ਦੀਨਾ॥ ਸਾਹ ਜਹਾਨੀ ਸਹਸ ਰੁਪੈਆ॥ ਧਨੀ ਬਿਸੰਭਰ ਭੇਟ ਸੁਹੈਯਾ॥੩॥ ਚਾਰ ਘਟੀ ਤਬਹੀ ਦਿਲ ਆਯੋ॥ ਨਾਰਿ ਪਤੇ ਸਭਨ ਸਿਰਨਾਯੋ॥ ਕਈ ਅਸੀਸ ਬਿਦਾ ਸੋ ਭਯੋ॥ ਮਾਤਾ ਦਰਸ ਤਾਸੁ ਤਿਅ ਕਯੋ॥੪॥ ਪੁਨ ਸ੍ਰੀ ਸਤਗੁਰ ਦਰਸਨ ਕੀਨਾ॥ ਨਯਨਨ ਜਲ ਪਗ ਭੀਜਤ ਚੀਨਾ॥ ਬਿਹਸਿ ਕਹੀ ਗੁਰੁ ਧਾਮ ਉਦਾਰਾ॥ ਦੇਨਹਾਰ ਨਹ ਲੇਵਨਹਾਰਾ॥੫॥ ਸਿਦਕ ਕਯੋ ਅਬ ਘਰ ਨਿਜ ਜਾਹੂ॥ ਗੋਰਖ

---

1. ਦੁਸ਼ਮਨ, 2. ਸੰਮਤ 1797, 3. ਦਿੱਲੀ ਸ਼ਹਿਰ

ਜਾਨਾ ਕੇ ਹਮ ਯਾਹੂ॥ ਤਿਨ ਤਬ ਕਹੀ ਮੋਹ ਜਿਮ ਜਾਇ॥ ਕੀਜੈ ਬਚਨ ਨਾਥ ਸਤ ਭਾਇ॥੬॥ ਸੰਕਰ ਛੰਦ॥ ਗੁਰ ਕਹੀ ਤੂੰ ਹੁਸਨਾਕ ਹੈ ਗੁਰਬਕਸ਼ ਸਿੰਘ ਕੀ ਨਾਰਿ॥ ਆਗਲ ਜਨਮ ਪਛਤਾਇ ਸੁਤ ਹਿਤ ਨਰ ਪ੍ਰਕ੍ਰਿਤ ਤਿਅਕਾਰ॥ ਦੂਸਰ ਰਹੀ ਜੋ ਮੋਦਨੀ ਰਜ ਧਰਮ ਪ੍ਰਾਪਤ ਹੋਇ॥ ਭਯ ਲਾਜ ਬਸ ਨਹਿ ਕਹਿ ਸਕੀ ਪਦ ਪਰਸਲੀਨ ਸੋਹਿ॥੭॥ ਜਬ ਬਿਦਾ ਹੈ ਸਭ ਗਏ ਸਤਗੁਰੁ ਚਰਨ ਸਰਨਹਿ ਪਾਇ॥ ਪਾਛੇ ਬਿਹਸਿ ਮੋਸਨਕਹੀ ਰੇ ਰਾਮ ਕੌਰ ਸੁਨਾਇ॥ ਸੁਨ ਨੀਗ ਰਾਜ ਜਬ ਤੂੰ ਗਯੋ ਇਨਕੇ ਬੁਲਾਵਨ ਕਾਜ॥ ਤਬ ਕਹੀ ਭਈਨ ਨਾਰਿ ਮੇਰੀ ਦਈ ਗੁਰੁ ਮਹਾਰਾਜ॥੮॥ ਦੂਸਰ ਰਹੀ ਸੁਰ ਜੇਸੂਲ ਅਬ ਹੋਇ ਬੇ ਸਯਾ ਸੋਇ॥ ਤਿਹਰਖ ਹੈਰਣ ਸਿੰਘ ਭੂਪਤਿ ਬਿਪ੍ਰ ਕੇਸਵ ਸੋਇ॥ ਪੁਨ ਹੋਇ ਕਰ ਰਜਪੂਤਨੀ ਗਤਿ ਪਾਇ ਹੈ ਤਬ ਜਾਨ॥ ਸੋ ਭਈ ਸਭ ਹੀ ਜਥਾ ਬਿਧਿ ਲਖ ਲਈ ਸਿੰਘਨ ਆਨ॥੯॥ ਰਣਜੀਤ ਸਿੰਘ ਬੇਸਯ ਬਰੀ ਦੂਸਰੀ ਭੀ ਸਦਾ ਕੌਰ॥ ਨਰ ਪ੍ਰਕ੍ਰਿਤ ਨਾਰੀ ਸੋ ਬਿਚਾਰੀ ਹੈ ਜਗਤ ਮਹਿ ਰੋਰ॥ ਪੁਨ ਕਹੀ ਅਬ ਕਛੁ ਨਾਹਿ ਪੁੰਛਹਿ ਖਯਾਲ ਬੇਲਾ ਔਰ॥ ਤਬ ਹੋਹੁ ਸਾਹਿਬ ਸਿੰਘ ਚੁਪ ਹ੍ਵੈ ਰਹਯੋ ਅਪਨੀ ਠੌਰ॥੧੦॥ਦੋ:॥ ਕਿਤਕ ਕਾਲ ਗੁਰੁ ਮੋਨ ਹ੍ਵੈ ਜਾਇ ਬਿਰਾਜੈ ਭੌਨ॥ ਸਾਹਿਬ ਸਿੰਘ ਹੋਹੁ ਗਯੋ ਨਿਜ ਆਸ੍ਰਮ ਮਹਿ ਜੌਨ ॥੧੧॥

ਸਾਖੀ॥ ੧੧੯ ਚੌ:॥ ਜਸ ਤੇ ਸਤਗੁਰੁ ਪੰਥ ਚਲਾਯੋ॥ ਰਾਤ ਰੀਤ ਬਰਤਨ ਸਿਖਰਾਯੋ॥ ਜਹ ਜਹ ਰਹੇ ਸਤਗੁਰੂ ਦ੍ਵਾਰੇ॥ ਅੰਮ੍ਰਿਤਸਰ ਆਦਿਕ ਅਘਹਾਰੇ॥੧॥ ਤਾਂ ਤਹ ਸਿੰਘ ਟਹਲੀਏ ਕਰੇ॥ ਅੰਮ੍ਰਿਤਛਕਨ ਛਾਦਨ ਖਰੇ॥ ਜੋ ਕੋਊ ਸਿਖ ਬਾਹਰ ਤੇ ਆਵੈ॥ ਬਰਤਨ ਕੀ ਅਰਦਾਸ ਕਰਾਵੈ॥੨॥ ਏਕ ਬਾਰ ਕਛੁ ਆਏ ਸਿੰਘ॥ ਜਹਾ ਬੈਠੇ ਗੁਰੂ ਗੋਬਿੰਦ ਸਿੰਘ॥ ਅਰਦਾਸੀਏ ਕਰੀ ਧਯਾਨੀ ਗੁਨੀ ਧਨਾਢ॥ ਨਾਮ ਜਪਤ ਘਰ ਘਰ ਮੈ ਆਚ॥੨੩॥ ਕਾਸੀ ਮੈ ਅਰੁ ਨਰੰਗਪੁਰੇ ਹੀ॥ ਸਹਰ ਕੰਧਾਰੀ ਦਾਮ ਜੁਨੇਹੀ॥ ਸਭ ਖਰਚੈ ਹਮ ਧਰ ਅਵਤਾਰਾ॥ ਕਾਮ ਭੋਗ ਕਰਮਨ ਨਊ ਸਾਰਾ॥੨੪॥ ਰਹਿਤ ਹਮਾਰੀ ਐਸੀ ਹੋਗੁ॥ ਨਾਰੀ ਚਾਹਨ ਕਬਹੂੰ ਸੋਗ॥ ਜਾਨੈ ਗਾਮੁਹਿ ਕੋਈ ਭਾਈ॥ ਮੇਰਾ ਸੁਤ ਇਕ ਪਾਟਲ ਜਾਇਆ॥ ਰਾਜਪੂਤ ਕੇ ਦੂਜਾ ਆਇਆ॥੨੬॥ਦੋ:॥ ਰਾਜਪੂਤ ਗੜ ਕਾਮ ਪੁਰ ਨਿਕਸਯਾ ਮਰਿਹੈ ਜੰਗ॥ ਸੋ ਮੇਰਾ ਹੁਇ ਜਨਮ ਧਰ ਜੀਤੇ ਰਾਜਨਿ ਸੰਗ॥੨੭ ਮੇਰਾ ਸੇਵਕ ਜੀਤੈ ਕਾਂਸੀਂ॥ ਰੁਦ੍ਰ ਸੇਵ ਕੀ ਬਾਂਛਾ ਰਾਸੀ॥ ਜੰਬਕ ਨਗਰ ਭੂਪ ਇਕ ਹੋਈ॥ ਮੇਰਾ ਸਿਖ ਸਮਾਲੈ ਸੋਈ॥੨੮॥ ਦਾਮ ਦੇਸ ਲੇਵੇਗੋ ਸਗਾਰੇ॥ ਪਰਬਤ ਮਹਾਂ ਖਾਲਸਾ ਮਸਰੇ॥ ਹਜਾਰ ਤੀਨ ਕੋਸ ਕੇ ਅੰਦਰ॥ ਘੁੰਮੇ ਖਾਲਸਾ ਪਾਵਤ ਦੁੰਦਰ॥੨੯॥ ਪੀਲੀ ਕੀਲੀ ਲੇਵੈ ਸਿਖ॥ ਆਸਰਮ[1] ਚਾਰ ਬਰਨ ਕੋ ਲਿਖ॥ ਇਤਹ ਐਰਾਨੀ ਸਹਰ

1. ਚਾਰ ਆਸ਼ਰਮ

ਕੰਧਾਰ॥ ਸੰਮਤ ਬੀਤੇ ਬਾਨਵੇਂ ਚਾਰ॥੩੦॥ ਸਤਾਨਬੇ ਫੌਜ ਪੂਰਬੀ ਜਾਗੈ॥ ਗੂਜਰ ਸੂਜਰ ਨਾਮ ਬਰਾਜੈ॥ ਮੇਰੇ ਘਰ ਚਾਕਰ ਦੁਹਰੰਗੀ॥ ਗਿਲਜੇ ਮੁਸਲੇ ਠੁਗਰ ਫਿਰੰਗੀ॥੩੧॥ ਖਤ੍ਰ ਸਿੰਘ ਬਿਪ੍ਰ ਇਕ ਮੇਰਾ॥ ਦਯਾ ਸਿੰਘ ਜਨਮੇਗਾ ਫੇਰਾ॥ ਰਾਜ ਠਰਾਊ ਊਨੀ ਪੂਰਾ॥ ਕਿਲਕ ਪੁਰੀ ਫਿਰ ਜਾਊ ਤੂਰਾ॥੩੨॥ ਜਨਮ ਭੂਮ ਮੇਰੋ ਹੈ ਪਾਨਾ॥ ਦੇਖੇਗਾ ਜਿਉ ਗਤੀ ਸਪਨਾ॥ ਕਾਹੂ ਦੇਸ ਦਾਮ ਲੈ ਭੇਟਾ॥ ਕਾਹੂੰ ਲਯਾਊ ਰਾਜ ਸਮੇਟਾ॥੩੩॥ ਗੁਰੂ ਨਾਨਕ ਜੀ ਜਹਾਂ ਨੂੰ ਗਏ॥ ਕਰੀ ਫਕੀਰੀ ਦੇਸ ਨਵਏ॥ ਸੋ ਸੋ ਦੇਸ ਰਾਜ ਧਰ ਜੀਤੋ॥ ਬਧੇ ਖਾਲਸਾ ਲੋਗ ਪ੍ਰਤੀਤੋ॥੩੪॥ ਮੇਰਾ ਰੂਪ ਲਖੇ ਨਾ ਕਾਹੂੰ॥ ਮੋਹਿ ਦਿਖਾਊ ਰਵਿਜਯੋ ਰਾਹੂ॥ ਝੰਗ ਗੰਡ ਸੂਜਾ ਸੁਖ ਨਾਮਾ॥ ਸਿੰਘਨ ਨਾਮ ਦਾਨ ਬੁਧ ਸਯਾਮਾ॥੩੫॥ ਸੁਖ ਸਾਹਬ ਨਰੰਗ ਸਿੰਘ ਏਹੀ॥ ਪਾਟਲ ਨਗਰ ਮੈ ਸੋ ਸਨੇਹੀ॥ ਕਹੋ ਕਹਾ ਲਗ ਆਗਲ ਬਾਤ॥ ਸਭ ਸਿਖਨ ਭਲਾ ਸੁਹਾਤ॥੩੬॥ ਤੁਰਕ ਚਾਕਰ ਮੇਰਾ ਬਾਲਾ॥ ਜੀਤੈ ਪਸਮ ਮਮ ਹੰ ਚਾਲਾ॥ ਯਾ ਬਿਧਿ ਭੂਪਨਾਮਾ ਪੜ ਮੇਰਾ॥ ਤੇਰਾ ਦੇਹ ਸੁਬਨਿਤ ਸਾਂਝ ਸਵੇਰਾ॥੩੭॥ ਜੇ ਕੋ ਸਿੱਖ ਪਵੈ ਉਠ ਪ੍ਰਾਤਾ॥ ਕਲਿ ਕੇ ਦੋਖਨ ਬਯਾਪੈ ਤਾਤ॥ ਜਾਹਿ ਆਪਨੇ ਡੇਰੇ ਸਿਖ॥ ਤੋਕੋ ਦੀਸੈ ਭੂਤ ਭਵਿਖਯ॥੩੮॥ ਸਕਲ ਸਿੱਧ ਹੋਵੈ ਤੁਮ ਕਾਮ ਹਮਰਾ ਦਰਸਨ ਤੁਮ ਹੋ ਆਮ॥੩੯॥ ਇਹ ਭੂਪਨਾਮਾ॥ਚੌ: :॥ ਸਾਹਿਬ ਸਿੰਘ ਸੁਨਹੁ ਹਿਤ ਧਾਰੀ॥ ਮੋਸਨਪੁਨ ਗੁਰੁ ਗਿਰਾ ਉਚਾਰੀ। ਪ੍ਰਾਤ ਹੋਤ ਜਬ ਲਗਹਿ ਦਿਵਾਨ॥ ਬਿਸੰਭਰ ਆਵਹਿ ਹਿਤ ਸਾਨਾ॥੧॥ ਅਸ ਕਹ ਪ੍ਰਭ ਮੰਦਿਰ ਮੈ ਗਏ॥ ਅਰਦਾਸ॥ ਬਰਤਨ ਕਹਹੁ ਸੁਧ ਨਿਰਜਾਸਾ॥੩॥ ਸਿੰਘਨ ਕਹੀ ਕ੍ਰਿਪਾ ਗੁਰ ਸੰਗ॥ ਸਬ ਬਿਬੇਕ ਪੂਰਨ ਹੈ ਅੰਗ॥ ਇਕ ਰੋਪੜ ਮਹਿਛਕਯੋ ਪ੍ਰਸਾਦ॥ ਬਕਸਹੁ ਸੋ ਪ੍ਰਭ ਕਰਣਾ ਨਾਦ॥੪॥ ਸਤਗੁਰੂ ਕਹੀ ਕਹੋ ਸਤ ਆਗੇ॥ ਸਭ ਬਿਸਤ ਬਿਰਤੰਤ ਸਭਾਗੇ॥ ਤਿਨ ਗਨ ਕਹੀ ਕਿ ਗੁਰੂ ਹਰਿ ਰਾਇ॥ ਜਬ ਸ੍ਰੀ ਕੀਰਤ ਨਗਰ ਰਹਾਇ॥੫॥ ਸੰਗਤ ਦੇਸ ਦੇਸ ਤੇ ਆਵੈ॥ ਭੇਟਾ ਭਾਂਤ ਭਾਂਤ ਕੀ ਲਯਾਵੈ॥ ਏਕ ਬਾਰ ਰੋਪੜ ਮੈ ਆਈ॥ ਸੰਗਤ ਲੂਟੀ ਨਗਰੀਨ ਜਾਈ॥੬॥ ਸੁਨਤ ਸ੍ਰੀ ਸਤਗੁਰੂ ਬਚਨ ਬਖਾਨਾ॥ ਮੇਰੇ ਸਿਖ ਨ ਰੋਪੜ ਜਾਨਾ॥ ਤਬ ਤੇ ਰੋਪੜ ਨਗਰ ਮਝਾਰੀ॥ ਭੋਜਨ ਪਾਨ ਤਜਯੋ ਨਰ ਨਾਰੀ॥੭॥ ਮਹਾਰਾਜ ਤਹ ਇਕ ਸਿਖ ਕੰਨਯਾ॥ ਤਾਕੇ ਸੰਤਤ ਰਹੀਨ ਧੰਨਯਾ॥ ਕੁਊ ਗੁਰਮੁਖ ਤਾਕਹਿ ਮਿਲ ਗਯੋ॥ ਸਿੰਘਨ ਭੋਜਨ ਹਿਤ ਚਿਤ ਦਯੋ॥੮॥ ਕੰਨਯਾ ਕਹੀ ਕਿ ਸਿਖ ਸਭਾਗੇ॥ ਰੋਪੜੀਨ ਕਹਿ ਕਬਹੁ ਨਰਾਗੇ॥ ਤਾਂਤੇ ਯਾਉ ਪਾਉ ਤੇ ਮੋਹੀ॥ ਰਾਖਯੋ ਸੁਨਹੁ ਨਿਰਾਸੋ ਤੋਹੀ॥੯॥ਦੋ:॥ ਸਿੰਘਨ ਕਹੀ ਮਗ ਜਾਇ ਅਬ ਬੈਠ ਬਿਲੋਕ ਬਿਬੇਕ॥ ਪਾਂਚ ਸਾਤ ਗੁਰੂ ਸੁਰਮੇਂ ਐ ਹੈ ਜਬਹਿ ਅਨੇਕ॥੧੦॥ ਤਿਨ ਨਿਕਟ ਜਾਇ ਜਨਾਇ ਹਿਤ ਪਰ ਪਾਇ ਭਾਇ ਮਨਾਇਓ॥ ਤੇ ਕਰਹਿ ਹਠ ਤਬ ਚਰਨ ਸਹਿ ਗੁਰ ਹੇਤ ਪ੍ਰੀਤ ਬਤਾਇਓ॥ ਲਗ ਤੋਰ ਤੇ ਅਨੁਰਾਗ

ਤੇਰੇ ਧਾਮ ਚਰਨ ਪਧਾਰਿ ਹੈ। ਤਬ ਤਿਨਹਿ ਭੋਜਨ ਖੀਰ ਖਵਾਇ ਘ੍ਰਿਤ ਮਿਤ ਡਾਰਿਹੈ॥੧੧॥ ਮਹਾਰਾਜ ਤਬ ਹਸੁ ਗੁਨ ਡੀਬੀ ਬੀਬੀ ਅਹਿ ਤੈ ਸੇ ਕੀਆ॥ ਹਮ ਕਹਿ ਗਈ ਲੈ ਧਾਮ ਸਤਗੁਰੁ ਨਾਸਾਰਾਉਰ ਦੀਆ॥ ਪ੍ਰਥਮਹਿ ਪਰੋਸੀ ਖੀਰ ਤਾਪਰ ਖਾਂਠ ਘ੍ਰਿਤ ਡਾਰਤ ਭਈ॥ ਪੁਨ ਖੀਰ ਖਾਂਡ ਸੁਘਿਰਤ ਦੈ ਇਮ ਪਾਂਚ ਡਾਰਨ ਦੈ ਤਈ॥੧੨॥ ਨਿਜ ਕਰਨ ਚਰਨ ਪਖਾਰ ਇਮ ਭਰ ਥਾਰ ਤਿੰਨ ਆਗੇ ਧਰ॥ ਬੀਜਨ ਕਰਤ ਬਹੁ ਬਾਰ ਅਤਿ ਸਤਕਾਰ ਹਮ ਭੋਜਨ ਕਰਾ॥ ਪੂਛੀ ਸੁ ਬੀਬੀ ਕਹਾ ਚਿਤਮਹਿ ਹੈ ਸੁ ਕਹੁ ਨਿਜ ਭਾਉ ਨੀ॥ ਬੋਲੀ ਕਿ ਸੰਤਤ ਹੀਨ ਸਿੰਘ ਜੀ ਹੋਭ ਨਾਰਿ ਅਪਾਵਨੀ॥੨੩॥ ਤਬ ਕਰੀ ਹਮ ਅਰਦਾਸ ਸੰਤਤ ਦੋਇ ਤੇਰੇ ਹੋਇਗੀ॥ ਇਹ ਬਿਧਿ ਭਈ ਕਾਰਨ ਕਰਨ ਆਗੇ ਜਥਾ ਰੁਚਿਸੋਇਗੀ॥ ਹਸਿ ਕਹੀ ਦੀਨ ਦਯਾਲ ਮੈ ਤਿਹ ਸਮਯ ਅਤਿ ਹਰਖਿਤ ਭਯੋ॥ ਦੈ ਬੇਲ ਲਗਯੋ ਹੋ ਪੰਚ ਪੈ ਤੁਮ ਦੋਇਹੀ ਤਾਕੋ ਦਯੋ॥੧੪॥ ਅਬ ਤੇ ਮਿਟਯੋ ਵਹ ਸਰਾਪ ਪੰਥ ਪ੍ਰਤਾਪ ਸਭ ਕਛੁ ਹੈ ਸਹੀ॥ ਗੁਰੁ ਸਿੰਘ ਜਨ ਸਨਮਾਨ ਭੋਜਨ ਪਾਨ ਦੇ ਸਭ ਯਹੀ॥ ਅਰਦਾਸ ਸਭ ਕਰ ਕੀਨ ਗੁਰੁ-ਪਗ ਲਾਗ ਅਤਿ ਅਨੰਦ ਭਏ॥ ਅਨੰਦ ਨਗਰ ਬਿਨੋਦ ਨਿਤ ਪ੍ਰਤ ਹੋਤ ਭੇ ਨੁਤਿ ਨਵ॥੨੫॥

**ਸਾਖੀ॥੧੨੦॥** ਇਕ ਸਿਖ ਅਨੰਦ ਨਗਰ ਰਹਤ ਸਤੀਯ ਗੁਰੁ ਬਰ ਧਯਾਵਈ॥ ਬਿਨ ਧਾਮ ਕੇ ਅਰਾਮਹੀਨ ਬਿਸਰਾਮ ਨੈਰ ਨ ਪਾਵਈ॥ ਕਬਹੂੰ ਕ ਤਾਕੀ ਤੀਅਨੈ ਤਾਸੋ ਕਹੀ ਪਯਾਰੇ ਸੁਨੋ॥ ਗੁਰ ਕਰਨ ਕਾਰਨ ਤਰਨ ਤਾਰਨ ਮਾਂਗਲੇ ਚਾਹਤ ਗੁਨੋ॥੧॥ ਸੁਨ ਮੋਨ ਬ੍ਰਿਤਧਰਤਿ ਨ ਕਹੀ ਗੁਰੁ ਕਟਹਿ ਜਨਮ ਰੁ ਮਰਨ ਕੋ॥ ਇਹ ਧਾਮ ਬਾਂਮ ਅਰਾਮ ਮਾਗਤ ਲਾਗਤ ਲਾਜ ਰੁ ਡਰਨ ਕੋ॥ ਬਾਹਰ ਗਯੋ ਸਤਪੰਚ ਮੁੰਦ੍ਰਾ ਮਗ ਪਰੀ ਨਿਰਖਨ ਕਰੀ॥ ਸੋਚਨ ਲਗਯੋ ਯਹ ਹੈ ਧਰੋਹਰ ਕਾਹੂ ਕੀ ਇਹ ਨਾਧਰੀ॥੨॥ ਕਿਹ ਕਾਜ ਹਮਰੇ ਅਹਹਿ ਪਰ ਧਨ ਤਜਨ ਨਿਤ ਸਤਗੁਰੁ ਕਹਾ॥ ਇਹ ਭਾਂਤ ਸੋਚ ਬਿਚਾਰ ਆਯੋ ਦੁਤਿਆਦਿਨ ਪੁਨ ਮਗ ਤਹਾ॥ ਪੁਨ ਲਖਯੋ ਏਕਸਹੰਸ੍ਰ ਤੀਸਰ ਦਿਨ ਸਹੰਸ੍ਰ ਸੁ ਦ੍ਵੈ ਲਖੀ ਚਤੁਰਥ ਸੁ ਤੀਨ ਸੁ ਪੰਚ ਚਾਰ ਸਹੰਸ੍ਰ ਲਖਮ ਨਰਖ ਤਥਾ॥੩॥ ਜਬ ਭੁਲਯੋ ਨਹਿ ਮਨ ਸਿੰਘ ਸ੍ਰੀ ਗੋਬਿੰਦ ਸਿੰਘ ਗੁਰ ਕਰ ਦਯਾ॥ ਤਿਹ ਤੁਰਤ ਧਾਮ ਪ੍ਰਸਾਦ ਸੁੰਦਰ ਰਚ ਸੁਦਾਮਾਵਤ ਗਯਾ॥ ਘਰ ਆਇ ਨਿਰਖਨਿ ਕਾਇ ਘਰ ਘਰਨੀ ਸਹਿਤ ਗੁਰੁ ਪਗ ਪਰਾ॥ ਇਹ ਨਾਥ ਮਾਯਾ ਗਉਰੀ ਸਭ ਦੀਨ ਪਰ ਕ੍ਰਿਪਾ ਕਰ॥੪॥ਦੋ:॥ ਇਹ ਬਿਧਿ ਆਨੰਦ ਕੰਦ ਕੇ ਆਨੰਦ ਨਗਰ ਬਿਲਾਸ॥ ਸਿੰਘ ਸੁਮੇਰ ਨ ਕਹਿ ਸਕਤ ਸਤ ਸਾਰਦਮਤਿ ਰਾਸ॥੫॥

**ਸਾਖੀ॥੧੨੧॥** ਬਿਸੰਭਰ ਬਾਨਿਕ ਪ੍ਰਸੰਗ ਬਰਨਨੇ ਨਾਮਅਸਟ ਦਸਮੀ ਪ੍ਰਾਤ॥੧੮॥

ਇਤਿ ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ ਗ੍ਰੰਥ ਸ੍ਰੀ ਗੁਰੂ ਚਤਰਥ ਖੰਡ ਮੰਡਲਉ ਤ੍ਰਾਰਧੇ ॥੧੮॥ ਏਕ ਬਾਰ ਗੁਰੁ ਸ੍ਰਾਧ ਕਰਾਯੋ॥ ਬਹੁਤ ਬਸਤ੍ਰ ਹਯਗਬ ਸੁਭਯੋ॥ ਸਭ ਪੰਡਤ ਪਾਧੇ ਤਬ ਆਏ॥ ਸਿਹਜ ਦਈ ਧਰਮ ਮਗ ਭਾਏ॥੧॥ ਸਭਾ ਪੰਡਿਤ ਕੀਜ ਜਬ ਜੁਰੀ॥ ਧਰਮ ਸ਼ਾਸਤਰ ਕੀ ਚਰਚਾ ਤੁਰੀ॥ ਨੰਦ ਰਾਮ ਬੋਲਾ ਸਭ ਮਾਹੀ॥ ਜਿਮ ਜਗ ਕਰਤ ਪਹੁੰਚਤਿ ਗੁਨਾਹੀ॥੨॥ ਸ੍ਰਾਧ ਕਰਨ ਕੀ ਬਿਧਿ ਦੁਰਗਮ ਜਾਲਾ॥ ਉਚਤ ਬਿਪ੍ਰ ਕਹਿੰਦੀ ਜੈ ਦਾਨਾ॥ ਸ੍ਰੀ ਮੁਖ ਕਹੀ ਕਰਹੁ ਮਿਲ ਨਿਰਨਾ॥ ਜਿਹ ਬਿਧਿ ਬੇਦ ਸਿੰਮ੍ਰਿਤਿਨ ਬਰਨਾ॥੨॥ ਨੰਦ ਲਾਲ ਬੋਲਯੋ ਸਭ ਮਾਹੀ॥ ਸ੍ਰਾਧ ਕਰਿ ਅਮਲ ਮਾਸਹਿ ਨਾਹੀ॥ ਬਿਪ੍ਰ[1] ਨਿਮੰਤ੍ਰਨ ਨਿਸ[2] ਮਹਿ ਦੀਜੈ॥ ਸ੍ਰਾਧ ਢਰੇ[3] ਦੁਪਹਰ ਦਿਨ ਕੀਜੈ॥੪॥ ਕਬਿਤ॥ ਮਿਰਤ ਔ ਛਾਯਾ ਦਾਨ ਲੇਇ ਜੋਨ ਗ੍ਰਾਹੀ ਅੰਗਹੀਨ ਕੁਲਹੀਨ ਬਿਪ੍ਰ ਨਿਰਧਾਰਿਏ॥ ਮਹਾ ਦਾਨ ਤੁਲਾ ਦਾਨ ਸਿਆਦਾਨ ਲੇ ਵੈ ਨਾਹਿ ਸੂਤਕ ਔ ਪਾਤਕ ਮੈ ਭੋਜਨ ਕਬਿ ਚਾਰਿਏ॥ ਚੋਰ ਛਲੀ ਦਾਤ ਖਤ੍ਰੀ ਕਰਮ ਕਰਨ ਹਾਰੋ ਪਰਤਿਆ ਭੋਗੀ ਰੋਗੀ ਬਨਿ ਜਨਿਹਾਰਿਏ॥ ਗਨਿ ਕਰੁ ਵੇਦਯ ਸਸ ਧਾਰੀ ਉਮਵੀਤ ਹੀਨ ਬਹੁਤ ਅਭੋਗੀ ਸ੍ਰਾਧ ਭੋਜ ਤੇ ਨਿਕਾਰਿਏ॥੫॥ ਗ੍ਰਹਨ ਕੋ ਦਾਨ ਅਜ ਗਜ ਹਯ ਦਾਨ ਲੇਇ ਅੰਤ ਸਮੇ ਦਾਨ ਤਯੋ ਅਸੁਰਿਤਾ ਮੈ ਰਹਈ॥ ਗਿਯਾਨਹੀਨ ਭ੍ਰਸਟ ਜਾਕੇ ਕਰਮ ਧਰਮ ਸਭ ਭਖਯਔ ਅਭਖਯ ਨੇਮ ਜੋਨ ਜੀਅ ਲਹਈ॥ ਬਿਆਹੈ ਬਹੁ ਨਾਰੀ ਲਾਗ ਲੇਇ ਜੋ ਬਿਬਾਹੂੰ ਕੋ ਮੰਤ੍ਰ ਜਾਪ ਬੇਚੈ ਤਯਾਗੀ ਜਟਿ ਜੋ ਸਹਈ॥ ਅਨਪਢ ਬਿਰਾਗੀ ਗੁੰਡਾ ਰੰਡਾ ਮੁੰਡਾ ਬਕਬਾਦੀ ਐਸੇ ਐਸੇ ਬਿਪ੍ਰਨ ਕੋ ਪੋਜਨ ਨ ਚਹਈ॥੬॥ਦੋ:॥ ਧਰਮ ਧੁਜੀ ਅਮਲੀ ਨਗਰ ਪਾਧਾ ਪ੍ਰੋਹਤ ਜਾਨ॥ ਨੀਲ ਰਕਤ ਤਨ ਬਸ ਪਰ ਲੇਇ ਮਲੇਛ ਦਾਨ॥੭॥ ਖੇਤੀ ਕਰ ਹਲ ਜੋਤਨੀ ਗਾਡੀ ਜੋਤਨਹਾਰ॥ ਇਤਯਦਿਕ ਨਹਿ ਦੋਖ ਜਿਹ ਸੋ ਦਿਜ ਸ੍ਰਾਧ ਬਿਕਾਰ॥੮॥ ਐਸੇ ਐਸੇ ਦਿਜਨ ਕੋ ਬਰਜਨ ਕੀਨੋ ਦਯਾਲ॥ ਸ੍ਰਾਧ ਅੰਨ ਕੇ ਜੋਗ ਨਹਿ ਧਰਮ ਸਾਸ ਮਤਪਾਲ॥੯॥ਚੌ:॥ ਸ੍ਰੀ ਮੁਖ ਕਹੀ ਸੁਨਹੁ ਨੰਦ ਲਾਲ॥ ਸਾਸ ਰੀਤ ਕਲਿ ਕਾਲ ਕਰਾਲ॥ ਬਿਧਿ ਦੋਉਨ ਕਬੀਬਨੈ ਨ ਐਸੀ॥ ਦੁਸਮਨ ਧਨ ਮਿਤਰਾਈ ਜੈਸੀ॥੧੦॥ ਤਾਤੇ ਤੀਰਥ ਸ੍ਰਾਧ ਭਲਾਹੈ॥ ਅਤਿ ਧਨ ਭੋਜਨ ਦੇਨ ਚਲਾ ਹੈ॥ ਮੇਰੀ ਮਤਿ ਇਹ ਬਿਧਿ ਕਰ ਕਰੈ॥ ਪਿਤਰਨ ਕੋਸੋ ਨਰ ਨਿਸਤਰੈ॥੧੨॥ ਪੁਨ ਪ੍ਰਭ ਕਹੀ ਕਿ ਸੂਤਕ ਪਾਤਕ॥ ਨਿਰਨਯ ਕਹਹੁ ਹੈਨ ਜਿਮਿ ਘਾਤਕ॥ ਪੰਡਿਤਿਬਿੰਦ ਸੁਨਤ ਹਰਖਾਨੇ॥ ਹੇ ਮਾਦ੍ਰੀ ਸੁ ਪਰਾਨ ਬਖਾਨੇ॥ ਸਕਲ ਸਿੰਮ੍ਰਿਤਨ ਕੋ ਮਤ ਜੋਤੋ॥ ਨੰਦ ਲਾਲ ਪੰਡਿਤ ਕਹਿਤੇਤੋ॥ ਏਕ ਮਾਸ ਲਗ ਨਿਰਨਯ ਰਹਾ॥ ਸਾਹਿਬ ਸਿੰਘ ਸੁਨਯੋ ਸਭ ਮਹਾ॥੧੨॥ ਰਹ ਜੋਨ ਯਾਦ ਨ ਰਹੀ ਜਰੂਰਤ॥ ਸਤਿਗੁਰੁ ਜਸ ਸਿਖਨ ਉਹ ਪੂਰਤ॥ ਸਾਹਿਬ ਸਿੰਘ ਕਹੀ ਕਛ ਕਹਿਏ॥

1. ਪੰਡਿਤ, 2. ਰਾਤ, 3. ਢਲੇ ਦਿਨ

ਜੋ ਸਿਧਾਂਤ ਕਰਯੋ ਤਬ ਚਹਿਏ॥੧੩॥ ਕੌਨ ਖਾਲਸੇ ਕਹਿ ਸਮਝੇ ਹੈ॥ ਜਬ ਪ੍ਰਭੁ ਸਬ ਕਛ ਜਾਨਨਕੇ ਹੈ॥ ਰਾਮਕੁਅਰ[1] ਕਹਿ ਸਾਹਿਬ ਸਿੰਘ॥ ਸੁਨ ਜੁ ਕਹਯੋ ਗੁਰੁ ਗੋਬਿੰਦ ਸਿੰਘ॥੧੪॥ਦੋ:॥ ਦਸਦਿਜ ਛਤ੍ਰੀ ਦੁਆਦਸ ਬੈਸ ਪੰਚ ਦਸ ਜਾਨ॥ ਏਕ ਮਾਸ ਲਗ ਸੂਦ੍ਰ ਸੇ ਸੂਤਕ ਪਾਤਕ ਜਾਨ॥੧੫॥ ਧੇਨ ਸੁ ਦਸ ਦੁਆਦਸ ਮਹਿ ਖਛੀਰ ਛਕਨ ਨਹਿ ਜੋਗ॥ ਜਗਯਸ੍ਰਾਧ ਨਹਿ ਬਰਤਿਏ ਬਰਤਤ ਬਾਢਤ ਰੋਗ॥੧੬॥ ਸੂਤਕ ਤੇ ਪਾਤਕ ਨਸਤ ਪਾਤਕ ਸੂਤਕ ਨਾਹਿ॥ ਸੂਤਕ ਪਾਤਕ ਦਾਨ ਤੈਕ ਪਿਤਨ ਪ੍ਰਾਪਤ ਅਹਿ॥੧੭॥ ਦਾਤਾ ਹੋਤ ਸੁਨਾਰ ਕੀ ਬਾਨ ਰਹੋਤ ਗੁਹੀਤ॥ ਬਰਜਯੋ ਯਾਤੇ ਸਭ ਰਿਖਿਨ ਹੋਹੂੰ ਕਹਤ ਸੁਰੀਤ॥੧੮॥ ਗ੍ਰਹਨ ਖਯਾਹ ਅਰੁ ਅਸ਼ ਕਾ ਰੋਗੀ ਅੰਤਕਦਾਨ॥ ਮ੍ਰਿਤਕ ਕ੍ਰਿਆ ਕੋ ਸੂਤਕੀ ਲੇਇ ਨ ਕਬਹੂੰ ਜਾਨ॥੧੯॥ਚੌ:॥ ਤੀਰਥ ਜਾਇਨ ਸ੍ਰਾਧ ਕਰਾਵੈ॥ ਰਾਕਸ ਹੋਵੈ ਚੰਡਾਲ ਗ੍ਰਿਹ ਆਵੈ॥ ਗ੍ਰਹਨ ਕਿ ਧੋਰੀ ਗੰਗ ਮਹਿ ਜਾਵੈ॥ ਬਿਯਾਹ ਪੁਤਰ ਮੰਗਲ ਭਵ ਭਾਵੈ॥੨੦॥ ਨੰਦੀ ਮੁਖ ਤਬ ਸ੍ਰਾਧਹਿ ਕਰੈ॥ ਦੁਖ ਦਰਿਦ੍ਰ ਸਗਲੋ ਪਰ ਹਰੈ॥ ਬਿਪੱਤ ਬਿਦੇਸ ਸੁਨੇ ਬਿਨ ਭਾਈ॥ ਸੂਤਕ ਪਾਤਕ ਦੋਖਨ ਗਈ॥੨੧॥ ਬਿਪ੍ਰ[2] ਕਰਮ ਬਿਧਿਵਤ ਸੁਨ ਕਰੈ॥ ਦੋਸ ਸੁ ਦਿਜ ਜਜਮਾਨ ਨਪਰੈ॥ ਦਿੰਜ ਸਿਖ ਸਾਕਤ ਪਾਤਕ ਲੇਇ॥ ਲੋਭ ਲਹਰ ਲਗ ਨਰਕ ਨ ਸੇਇ॥੨੨॥ਦੋ:॥ ਮੇਰੋ ਸਿਖ ਸਤ ਜਾਤਕਾ ਪੰਦ੍ਰਾ ਦਿਨ ਕੀ ਮਾਨ॥ ਪਿਤਰ ਦਿਵ ਸੁਪਖ ਏਕ ਕਰ ਸੋ ਮਮਨਿਕਟੀ ਜਾਨ॥੨੩॥ ਭਲਾ ਬਹੁਤ ਅਨਪੜ੍ਹਾ ਨਰ ਕੈ ਗਯਾਨੀ ਨਿਰਲੋਭ॥ ਪਢਿਆ[3] ਪਾਪੀ ਨਾਰਕੀ ਜੋ ਲੋਭੀ ਬਹੁ ਖੋਭ॥੨੪॥ ਇਤਯਦਕ ਨਿਰਨਯ ਭਯੋ ਸ੍ਰੁਤਿ ਸਿੰਮ੍ਰਿਤ ਸਿਧਾਂਤ॥ ਇਮਿ ਨਿਤ ਪ੍ਰਤ ਗੁਰਬਰ ਕਹਯੋ ਉਪਦੇਸਨ ਹਿਤ ਸਾਂਤ॥੨੫॥

ਸਾਖੀ॥੧੨੨॥ਚੌ: :॥ ਪੁਨ ਮੰਦਰ ਮਹਿ ਸਤਗੁਰ ਗਏ॥ ਜੀਤੋ ਮਹਲਾ ਮਹਲ ਸੁਹਏ॥ ਉਠ ਆਦਰ ਕਰ ਪਦ ਨਿਰਨਾਈ॥ ਸੁਚ ਪਲੰਗ ਪਰ ਪਦ ਪਧਰਾਈ॥੧॥ ਜਲ ਝਾਰੀ ਭਰਮਲ ਪਗ ਧੋਆ॥ ਆਚਰ ਪੋਛਨਯਨ ਜਲ ਛੋਵਾ॥ ਕਛ ਚਰਨਾਮ੍ਰਿਤ ਕੀਨਸਿ ਪਾਨਾ॥ ਚਾਪਨ ਪਗ ਲਾਗੀ ਪ੍ਰਿਯ ਪ੍ਰਾਨਾ॥੨॥ ਨੈਨਨ ਮੈ ਕਛ ਜਲ ਕਨ ਆਯੋ॥ ਜਗ ਦੁਖ ਸਮਝ ਬਿਰਾਗ ਬਢਾਯੋ॥ ਕਰਨਾਨਿਧਿ ਕਹਿ ਪ੍ਰਿਏ ਪ੍ਰਕਾਸਹੁ॥ ਕਿਮਿਉਰ ਕਰੁਨਾ ਕਹਹੁ ਬਿਕਾਸਾਹੁ॥੩॥ ਕੀਨਸਿ ਕਿਨ ਅਪਰਾਧ ਤਿਹਾਰਾ॥ ਹੋਨ ਚਹਤ ਕੋ ਅਬ ਜਰ ਛਾਰਾ॥ ਕਿਹਿ ਨਿਜ ਸਿਰਨ ਲਾਗਤਨ ਨੀਕਾ॥ ਕਹਹੁ ਆਸੁ ਪ੍ਰਿਅ ਆਸਯ ਜੀਕਾ॥੪॥ਦੋ:॥ ਸ੍ਵਾਮੀ ਸਕਲ ਕਲਾ ਨਿਪੁਨ ਗਯਾਨ ਖਾਨ ਅਘਹਾਨ॥ ਮਮਅ ਪ੍ਰਿਅ ਕਾਹੂਨ ਕਿਓ ਨਹਿ ਕੂਊ ਭਾਤ ਜਿ ਆਨ॥੫॥ਚੌ:॥ ਨਾਥ ਏਕ ਅਸਚਰਜ ਅਸ ਮੋਹੀ॥ ਉਪਦੇਸਹਿ ਪ੍ਰਭ ਸਿਖਰਾਨ ਸੋਹੀ॥ ਭੂਤ ਭਵਿਖਯ ਸਕਲ ਬਿਧਿ ਜੇਤੀ॥ ਪ੍ਰਾਪਤ ਪ੍ਰਭੁ

1. ਭਾਈ ਗੁਰਬਖਸ਼ ਸਿੰਘ, 2. ਬ੍ਰਾਹਮਣ, 3. ਪੜ੍ਹਿਆ ਹੋਇਆ

ਸੇਵਕਨ ਤੇਤੀ॥੬॥ ਮੈ ਮਹਲਾ ਮੁਹਿ ਮਾਲਮ ਨਾਹੀ॥ ਯਹ ਚਿੰਤਾ ਮੇਰੇ ਮਨ ਮਾਹੀ॥ ਅਬਲਾ ਸਦਾ ਅਗਯਾਨ ਪ੍ਰਧਾਨਾ॥ ਪ੍ਰੇਮੇ ਮਾਗਤ ਜੋ ਗੁਰੁ ਗਯਾਨਾ॥੭॥ ਜਾਤੇ ਤ੍ਰਿਕਾਲ ਗਯਾਤਾ ਆਵੈ॥ ਅੰਤ ਮੁਕਤ ਪਦ ਮਾਹਿ ਸਮਾਵੈ॥ ਲਖ ਜਗ ਜੀਤ ਉਠਤ ਅਤਿ ਸੋਕਾ॥ ਲੋਕ ਔਰ ਪਰਲੋਕ ਮਤੋਕਾ॥੮॥ ਸੁਨੋਹੁ ਪਿਏ ਕਹਿ ਕ੍ਰਿਪਾ ਨਿਧਾਨਾ॥ ਸਿਮਰਹੁ ਸਤਨਾਮ ਸਾਵਧਾਨਾ॥ ਤ੍ਰਿਕਾਲ ਗਯ ਤੁਮ ਸਭ ਕੁਛ ਜਾਨਾ॥ ਤਦਯਪਿ ਪ੍ਰਸਨ ਭਲੇ ਉਰ ਆਨਾ॥੯॥ ਸੁਨਹੁ ਪ੍ਰਿਏ ਮਨ ਸਾਧਨ ਜਾਈ॥ ਮਨ ਮਹਿਖ ਲਗਨ ਬਸਤ ਸਦਾਈ॥ ਮਨ ਕਰਮਹਿ ਜਬ ਆਵਹਿ ਪਯਾਰੀ॥ ਸਵਰੈ ਸਕਲ ਕਲਾ ਸੁਨ ਧਾਰੀ॥੧੦॥ ਮਨ ਬਸ ਕਰਬੇ ਹਿਤ ਰਿਖਲੋਗਾ॥ ਕੀਨੇ ਯਤਨ ਅਨੇਕ ਪ੍ਰਯੋਗਾ॥ ਪ੍ਰਿਏ ਜੋਗੀ ਕੀ ਜੁਗਤ ਜਨਾਊ॥ ਅਭਿਗਤ ਪੂਰਨ ਕਰ ਸਮਝਾਊ॥੧੧॥ ਸ੍ਰੀ ਮੁਖ ਬਚਨ ਯਥਾ ਗੁਰ ਰਤਨਾਵਲੀ॥ਦੋ: :॥ ਮਨ ਤੇ ਸਭ ਸਾਧਨ ਬਨੇ ਮਨ ਲਗ ਸਭ ਉਪਦੇਸ॥ ਮਨੁਆਂ ਪਲਟੈ ਗਯਾਨ ਵੈ ਮਨ ਲਾਗੈ ਰਤਿ ਸੰਸ॥੧੨॥ ਮਨ ਰੂੰਧੇ ਲਖ ਸਾਂਸ ਕੋ ਬ੍ਰਿਤ ਅੰਤਰ ਮੁਖ ਦੇਇਹ॥ ਇਹੈ ਰੀਤ ਕਰ ਨਾਦ ਰਤਿ ਮਨ ਆਮ੍ਰਿਗ ਮੁਖ ਲੇਇ॥੧੩॥ ਨੈ ਲਗੈ ਬੈਨਨ ਲਗੈ ਸ੍ਰਵਨ ਸੁਰਤ ਕੇ ਮਧਯ॥ ਉਪਰਤ ਮਨੁਅ ਬਿਖਯਤੇ ਬ੍ਰਮਾ ਨੰਦ ਪਿਖ ਸੁਧ॥੧੪॥ ਜਿਹਵਾ ਤਾਲੂ ਮਧਯ ਦੈ ਨੈਨ ਲੁਕਾਵੈ ਨਾਕ॥ ਪਹਿਲਾ ਐਸੇ ਸੇਵਿਐ ਸ੍ਰੀ ਗੁਰ ਪਦ ਮਨ ਭਾਕ॥੧੫॥ ਨਾਭ ਠਹਿਰਾਵੈ ਸਾਸ ਜਬਿ ਤਿ ਥੰਭਾਵੈ ਅੰਤ॥ ਬਹੀ ਬਾਸਨਾ ਰੋਕਿਐ ਤੀਨ ਮਾਸ[1] ਲਗ ਸੰਤ॥੧੬॥ ਚੌਥ ਮਾਸ ਥਿਤ ਪਾਇਕੈ ਨਾਮ ਵਸਤ ਜੋ ਦੇਖ॥ ਸੁਈ ਅੰਗ ਆਪਨ ਲਖੈ ਇਹੀ ਜੁਗੀਸਰ ਪੇਖ॥੧੭॥ ਤੀਬ੍ਰ[2] ਬਾਸਨਾ ਦੂਰ ਕਰ ਜਯੋ ਜਲ ਮਕਰੀ ਧਾਇ॥ ਐਸੀ ਸਾਧੈ ਸਾਧਨਾ ਮਨੁਆ ਚਿਤਬਿਲਾਇ॥੧੮॥ ਪੰਚ ਭੂਤ ਭੂਬਾਇ ਹਰਿਬਾਯੁ ਗਗਨ ਅਸਥੂਲ॥ ਗਿਧ ਸਰੂਪ ਸਪਰਸ ਪੁਨ ਸੂਖਮ ਕ੍ਰਮ ਯਹਿ ਮੂਲ॥੧੯॥ ਪ੍ਰਾਨ ਅਪਾਨ ਸਮਾਨ ਤ੍ਰੈ ਪੁਨ ਬਯਾਨ ਉਦਯਾਨ॥ ਉਰਪਾਯੁ ਰਿਧਿ ਸਿਧਿ ਲਖ ਨਾੜੀ ਪੰਚ ਸਥਾਨ॥੨੦॥ ਨਾਗ ਕਛੁਯੋ ਕਿਰਕਲੀ ਦੇਵਤ ਧਨ ਜੀਤ॥ ਉਦਗਾਰ ਨੇਤ੍ਰ ਤਕਜੀ ਮੂਏ ਕਪਾਲੀ ਰੀਤ॥੨੧॥ ਭਿੰਨ ਭਿੰਨ ਸਭ ਬਾਟ ਕਰਿਤ ਤੁਹ ਧਾਤੂ ਬਾਟ॥ ਅੰਤਹਕਰਨ ਸੁ ਭਿੰਨ ਕਰ ਸੇਖ ਆਤਮਾ ਸਾਂਦ॥੨੨॥ ਇਹੇ ਗਯਾਨ ਇਹੈ ਜੋਗ ਹੈ ਇਹੇ ਭਕਤ ਕਾ ਕਾਜ॥ ਜਗ ਦਾਨ ਤੀਰਥ ਤਪਨ ਜਾ ਬਿਧਿ ਮਨ ਕਾ ਸਾਜ॥੨੩॥ਚੌ:॥ ਸੁਨ ਸ੍ਰੀ ਮੁਖ ਤੇ ਬਚਨ ਬਿਲਾਸਾ॥ ਪਤਿ ਪਗਿ ਪਰੀ ਸੁ ਪ੍ਰੇਮ ਹੁਲਾਸਾ॥ ਬਿਧਿ ਮਤ ਜੋਗ ਸਾਧਨਾ ਸਾਧੀ॥ ਖਸੁਟ[3] ਮਾਸ ਲਗਨ ਮਨ ਬ੍ਰਿਤਬਾਧੀ॥੨੪॥ ਸੁਝਨ ਲਾਗੀ ਅਕਥ ਕਹਾਨੀ॥ ਹੋਇ ਜੰਗ ਅਬ ਸਾਰੰਗਪਾਨੀ॥ ਚਾਰਹੁ ਪੁਤ੍ਰ ਜਾਹਿ ਪਰਲੋਕਾ॥ ਹੋਇ ਬਿਓਗ ਬੰਧ ਗਲ ਸੋਕਾ॥੨੫॥ ਚਿਤ ਅਕੁਲਾਇ ਪਾਸ ਪਤਿ ਆਈ॥ ਬਿਰਥਾ ਖੋਲ ਸੁ ਸਰਬ ਸੁਣਾਈ॥ ਕਰਹੁ ਨਾਥ[4] ਨਰ ਹਰ ਅਬਿਨਾਸੀ॥ ਦਯਾ ਮਯਾ ਹਰ ਮਾਯਾ ਬਿਲਾਸੀ॥੨੬॥

---

1. ਮਹੀਨੇ, 2. ਤੇਜ 3. 6 ਮਹੀਨੇ, 4. ਮਾਲਕ

ਸੁਨਹੁ ਪ੍ਰਿਯਾ ਆਇਸ ਇਹ ਐਸੀ॥ ਹੋਨ ਹਾਰ ਨਹਿ ਛੂਟਤਿ ਜੈਸੀ॥ ਤਬ ਜੀਤੋ ਪਗ ਪਕਰ ਸੁ ਪਤਿ ਕੇ॥ ਕਹੇ ਬਚਨ ਅਤਿ ਹਿਤ ਚਿਤ ਮਤ ਕੇ॥੨੭॥ ਨਾਥ ਮੋਹਿ ਅਸ ਆਇਸ ਹੋਈ॥ ਪ੍ਰਭ ਪਦ ਰਜਤ ਜਤਨ ਸੁਖ ਜੋਈ॥ ਪ੍ਰਿਯੇ ਯਥਾ ਰੁਚਿ ਚਿਤਹਿ ਕਹਿਏ॥ ਕਾਹੂ ਭਾਤ ਤੇ ਨਾਹਿਨ ਡਰਿਏ॥੨੮॥ਦੋ:॥ ਸ੍ਰੀ ਜੀਤੋ ਜੀ ਜੀਤ ਜਗ ਪਤਿ ਆਇਸ ਉਰ ਮਾਨ॥ ਬ੍ਰਹਮਰੰਧ੍ਰ ਕੋ ਠੋਰ ਕਰ ਤਨ ਤਜ ਗਈ ਗੁਰਥਾਨ॥੨੯॥ ਕ੍ਰਿਯਾ ਕਰਮ ਕੀਨੇ ਬਿਧਿ ਰੀਤੀ॥ ਸ੍ਰੀ ਅਜੀਤ ਸਿੰਘ ਕਰਨ ਸੁ ਨੀਤੀ॥ ਰੋਦਨ ਸਯਾਪਾ ਕਰਨ ਨ ਦੀਨਾ॥ ਭਜਨ ਕੀਰਤਨ ਕਰ ਸੁਖ ਕੀਨਾ॥੨੯॥ਚੋ: :॥ ਸ੍ਰੀ ਮੁਖ ਕਹੀ ਸੁਪਤਿ ਦ੍ਰਿਗ ਆਗੇ॥ ਸੁਤ ਕਾਂਧੇ ਚਢ ਨਾਰਿ ਸਭਾਗੇ॥ ਤਾਕੇ ਮਰੇ ਲੋਕ ਨਹਿ ਕੀਜੈ॥ ਉਜਲ ਦੋਊ ਕੁਲ ਸੁਖ ਦੀਜੈ॥੩੦॥ ਤਹ ਇਕ ਪਰਸ ਰਾਮ ਬੈਰਾਗੀ॥ ਸੁਨ ਉਰ ਜੋਗ ਕਯੋ ਬਡਭਾਗੀ॥ ਪ੍ਰਭ ਪਗ ਲਗ ਅਨਰਾਗ ਬਢਾਈ॥ ਜੋਗ ਜੁਗਤ ਤਾਹੂੰ ਤਬ ਪਾਈ॥੩੧॥ ਮੈ ਤਬ ਕਹੀ ਮੋਹਿ ਪ੍ਰਭ ਦੀਜੈ॥ ਮਹਾਰਾਜ ਅਨਕੰ ਪਾਕੀਜੈ॥ ਕਰਨ ਲਗੇ ਤੂੰ ਸਖਾ ਹਮਾਰਾ॥ ਪਰਮ ਪ੍ਰੇਮ ਨਿਧਿ ਗਯਾਨ ਅਧਾਰਾ॥੩੨॥ ਸਤ ਕਰ ਚੁਕਾ ਨ ਕਰਨਾ ਰਹਾ॥ ਲਹਨਾ ਸੋ ਤੋ ਸਭ ਲਹਾ॥ ਇਹ ਗੁਰੂ ਨਿਜ ਮੁਖ ਕਥਾ ਸੁਨਾਈ॥ ਸਾਹਿਬ ਸਿੰਘ ਲਿਖ ਤੋਹਿ ਗਿਥਾਈ॥੩੩॥ਦੋ:॥ ਸਤਗੁਰੂ ਕੇ ਅਗਿਨਿਤ ਚਰਿਤ ਮੈ ਬੁਧ ਬਲ ਕਲ ਹੀਨ॥ ਸਿਮਰਿ ਸਿਮਰਿ ਕਰਿ ਕਹਤ ਹੋ ਸਾਹਿਬ ਸਿੰਘ ਪ੍ਰਬੀਨ॥੩੪॥

ਸਾਖੀ॥੧੨੩॥ਚੋ:॥ ਰਾਮ ਕੁਅਰਾਂ ਪੁਨ ਕਥਾ ਪ੍ਰਕਾਸੀ॥ ਕ੍ਰਿਪਾ ਸਿੰਧ ਸਤਗੁਰ ਅਬਨਾਸੀ॥ ਇਕ ਦਿਨ ਲਾਗ ਦਿਵਾਨ ਅਖੰਡਾ॥ ਹੋਤ ਕੀਰਤਨ ਕਬਿਤ ਉਮੰਗਾ[2]॥੧॥ ਇਸ ਦਿਸ ਦੇਸ ਦੇਸ ਜਸ ਛਾਯੋ॥ ਸਤਗੁਰ ਗੋਬਿੰਦ ਸਿੰਘ ਕਹਾਯੋ॥ ਬੈਠ ਬਿਰਾਜਤ ਦੇਤ ਦਿਦਾਰਾ॥ ਹਰਤ ਅਨੇਕ ਅਘਨ ਕੇ ਭਾਰਾ॥੩॥ ਸਿਖ ਸੇਵਕ ਸਭ ਚਿਤ ਮੁਰਝਾਨੇ॥ ਪਰਚਾਵਨ ਆਏ ਪਰਚਾਨੇ॥ ਸ੍ਰੀ ਜੀਤੋ ਦੇਵੀ ਵਡਭਾਗੀ॥ ਤਨ ਸਨਮੁਖ ਪਤਿ ਸੁਤ ਕੇ ਤਯਾਗੀ॥ ਮਾਰਗ ਜੋਗ ਜਾਨਤਨ ਤਜਾ॥ ਰਾਉਰ ਦਰਸ ਪਰਸ ਫਲ ਸਚਾ॥ ਧਨ ਕਲਿ ਧਨ ਨਾਰੀ ਧਨ ਪ੍ਰੇਮਾ॥ ਤਰਤ ਭਜਨ ਤੇ ਅਘਿ ਅਤਿ ਪੇਨਾ॥੪॥ ਸੁਨਹੁ ਨਾਰਿ ਮਹਿ ਦਾਯਾ ਘਨੀ॥ ਦਾਯਾ ਤੇ ਇਨਕੀ ਸਭ ਬਨੀ॥ ਸੁ ਮਤਿ ਪ੍ਰਸੰਕ ਬਿਕ੍ਰਮਾ ਏਕ॥ ਨਾਰੀ ਦਯਾ ਪਾਰ ਧੀ ਟੇਕ॥੫॥ ਏਕ ਬਾਰ ਇਕ ਪਾਰਸੀ ਖਰਾ ਮ੍ਰਿਗਹਨਤ ਸੁਭਾਇ॥ ਕਬਹੂ ਪੂਰਬਲੇ ਜੋਗ ਤੇ ਉਰ ਉਪਜੀ ਯਹ ਆਇ॥੬॥ਚੋ:॥ ਹਿੰਸਾ ਧਰਮ ਸਕਲ ਤੇ ਬੁਰਾ॥ ਇਕ ਕਹਿ ਸੁਖ ਇਕ ਕੇ ਗਲ ਛੁਰਾ॥ ਬਿਕਲ ਬਿਲੋਕਤ ਖਗ ਮ੍ਰਿਗ ਜਾਹੀ॥ ਦੂਸੂਰ ਕਰਮ ਕਰਹੁ ਮੈ ਨਾਹੀ॥੭॥ ਅਸ ਬਿਚਾਰ ਬੈਰਾਗ ਬਿਸੇਕਾ॥ ਬਿਕ੍ਰਮ ਨ੍ਰਿਪ ਪਗ ਮਾਥਾ

1. ਗੁਰਬਖ਼ਸ਼ ਸਿੰਘ, 2. ਉਤਸ਼ਾਹ

ਟੇਕਾ॥ ਬਿਕ੍ਰਮਦੀਨੋ ਬਿਧਿ ਵਤ ਦੰਡਾ॥ ਇਕ ਦਾਸੀ ਬਿਕ੍ਰਮ ਖਲ ਖੰਡਾ॥੮॥ ਤਾਹਿ ਭਜਾਇ ਆਪ ਬਝਿ ਗਈ॥ ਏਕ ਮਾਸ ਨ੍ਰਿਪ ਸੁਧ ਨ ਲਈ॥ ਪੁਨ ਨਰ ਕ੍ਰਿਤ ਦਾਈ ਬੁਲਵਾਈ ਤਿਨ ਤਬ ਕਹੀ ਸੁਨਹੁ ਨਰ ਰਾਈ॥੯॥ ਮੋ ਮੈ ਅਘ ਜਦਯਪਿ ਅਤਿ ਘਨੇ॥ ਪੈ ਪ੍ਰਭ ਤੇ ਕਛੁ ਘਟਹ ਮਰਾਨੇ॥ ਆਪਨ ਫਲ ਹਮ ਪਾਵਾ ਦੰਡਾ॥ ਗਉਰ ਫਲ ਭਯੋ ਨਾਰਿ ਅਖੰਡਾ॥੧੦॥ ਸੁਨ ਬਿਕ੍ਰਮ ਤਿਹ ਧੀਰਜ ਦੀਨਾ॥ ਕਰਹੋ ਮੈ ਤਹਿ ਨਰ ਕਹ ਚੀਨਾ॥ ਅਸ ਕਹਿ ਗਯੋ ਸੁਕਾਨਨ ਸਾਹੀ॥ ਪਾਰਸਿ ਤਪਸੀ ਮਿਲਯੋ ਤਹਾਂਹੀ॥੧੧॥ ਰਾਜ ਸਮਰਪਿ ਗਯੋ ਬਨ ਰਾਜਾ॥ ਮਮਗੁਰੁ ਸਮ ਸਰ ਯਹ ਕਹਿ ਸਾਜਾ॥ ਪਾਛੇ ਤਪਸੀ[1] ਨਾਰਿ ਬੁਲਾਈ॥ ਦਯੋ ਰਾਜ ਨਿਜ ਆਇ ਜਾਪਾਈ॥੧੨॥ ਆਪ ਜਾਇ ਪੁਨ ਪੁਨ ਧੰਨ ਸਾਧੁ॥ ਲਾਗਾ ਕਰਨ ਅਖੰਡ ਸਮਾਧੁ॥ ਨਾਰਿਬਨਿਕ ਦਾਸੀ ਪਦ ਮਾਈ॥ ਸੈ ਨਾਨੀਨ ਬੋਲ ਸਮਝਾਈ॥੧੩॥ ਬਿਸ ਨਾਮ ਇਕ ਸਯ ਮਸਲੋਨਾ॥ ਮੁਰਲੀ ਕਰ ਪਟ ਪੀਤ ਘਟੋਨਾ॥ ਉਰਜੈ ਮਾਲ ਲਲਿਤ ਸਿਰ ਪਾਗਾ॥ ਮੁਕਟ ਨਿਰਖ ਰਵਿ ਰਵ ਕਰ ਭਾਗਾ॥੧੪॥ ਬਿਨਾ ਬਿਸ[2] ਕੇ ਐਹਹੁ ਨਾਹੀ॥ ਮੋਰ ਹੁਕਮ ਮਾਨਹੁਬ ਬਲ ਬਾਹੀਂ॥ ਅਧਿਕਾ ਸਾਧੁ ਗਿਰ ਗੁਹਾ ਮਝਾਰੀ॥ ਮਿਲਿ ਹੈ ਬਿਸ ਪੀਤ ਪਟਧਾਰੀ॥੧੫॥ ਖੋਜਤ ਖਪੀ ਸੈਨ ਦਿਨ ਕੇਤੇ॥ ਪੁਹ ਕਰ ਗੁਠਾ ਸੰਤ ਇਕ ਬੇਤੇ॥ ਸਭ ਸੁਨ ਗੁਨ ਤਪਸੀ ਬਚ ਸੈਨਾ॥ ਲੈ ਗਏ ਤਿਹ ਗਿਰ ਗਿਰ ਨਲ ਐਨਾ॥੧੬॥ ਸ੍ਰੀ ਜਗ ਰਾਜ ਸਿੰਧ ਕੇ ਆਗੈ॥ ਸਭ ਹੀ ਕਹੇ ਜਥਾਰਥ ਬਾਗੈ॥ ਸਿਧ ਕਹੀ ਨਾਰੀ ਨਰ ਹੋਈ॥ ਜਾਹੁ ਲਖਹੁ ਸੰਸਯ ਨਹਿ ਕੋਈ॥੧੭॥ ਬਿਕ੍ਰਮ ਸੰਗ ਲੀਨ ਸਿਧ ਆਏ॥ ਦੈ ਬਰ ਨਾਰੀ ਨਰ ਸੁ ਬਨਾਏ॥ ਬਿਸ ਰੂਪ ਨਰ ਜਾਨ ਹੁਦਾਸੀ॥ ਲਖਤ ਸੁ ਬਿਸਨ ਰੂਪ ਸੁਖ ਰਾਸੀ॥੧੮॥ ਗੋਰਖਾਦਿ[3] ਸਿਧਹੁ ਸਭ ਆਏ॥ ਬਿਕ੍ਰਮ ਕਹਿ ਪੁਨ ਰਾਜਯ ਬਿਠਾਏ॥ ਅਹਿ ਕਰ ਕਰ ਅਹਿ ਕਰ ਫਲ ਲੀਨਾ॥ ਯਹ ਕਾਲਿ ਕਰ ਧਨਯਾਤਾ ਪ੍ਰਬੀਨਾ॥੧੯॥ ਦਯਾ ਨਾਰਿ ਤੇ ਨਰ ਸਮ ਭਈ॥ ਨਾਰਿ ਧਨਯਤਾ ਇਮ ਜਗ ਜਈ॥ ਪਾਪੀ ਪਰਮ ਪਾਰਸੀ ਰਹਾ॥ ਭਜਨ ਭਾਉ ਬਿਕ੍ਰਮ ਗੁਰ ਕਹਾ॥੨੦॥ ਧਨ ਨਾਰੀ ਧਨ ਕਲਿ ਧਨ ਪ੍ਰੇਮਾ॥ ਲਖਹੁ ਸਰਬ ਸੇਵਕ ਮਮਏਗਾ॥ ਪੁਨ ਭੋਜਨ ਭਜ ਸੈਨ ਸਕਾਰੀ॥ ਹਾਨ ਲਾਭ ਸਮ ਸਰ ਬ੍ਰਤ ਧਰੀ॥੨੧॥

ਸਾਖੀ॥੧੨੪॥ ਰਾਮ ਕੌਰ ਕਹਿ ਸਾਇਬਾ[4] ਸਿੰਘ॥ ਕਹਿਨ ਜਾਤ ਗੁਰੁ ਗਤਿਮਤਿ ਸਿੰਘ॥ ਏਕ ਬਾਰ ਗਨ ਸਿੰਘਨ ਮਿਲ ਕੈ॥ ਕਰੀ ਸੁਮਤਿ ਅਰਦਾਸ ਮੁਚ ਲਿਕੈ॥੧॥

---

1. ਤਪੱਸਵੀ,
2. ਜ਼ਹਿਰ,
3. ਗੋਰਖ ਆਦਿ ਨਾਥ
4. ਸਾਹਿਬ ਸਿੰਘ

ਹਮ ਸੇਵਕ ਨਿਰਧਨ ਅਬਿਨਾਸੀ॥ ਚਾਹਤ ਇਕ ਸੁਤ ਫਲ ਫਲ ਆਸੀ॥ ਸ੍ਰਨ ਏਕ ਬਰ ਬਨੈ ਬੰਗੁਲਾ॥ ਰਜਿਤ ਸਫਇਕ ਖਨਿਨ ਮਹਿ ਮਿਲਾ॥੨॥ ਤਾਂ ਪਰ ਬੈਠ ਦੇਹਿ ਦੀਦਾਰਾ॥ ਯਾਕੀਂ ਹੋਇ ਜਾਇ ਪ੍ਰਭ ਕਾਰਾ॥ ਬਿਹਸਿ ਸੁ ਪ੍ਰਭ ਲੇਖਕ ਬੁਲਵਾਏ॥ ਦਿਸ ਦਿਸ ਆਗਯਾ ਪਤ੍ਰ ਪਠਾਏ॥੩॥ ਆਵਨ ਲਾਗ ਸੁ ਬਰਨ ਅਖੰਡਾ॥ ਜਗੰਨਾਥ ਮਹਿ ਜੇ ਤਕ ਮੰਡਾ॥ ਮਨਮਹਿ ਕਹਿ ਇਹਿ ਗੁਰ ਬਰ ਕੈਸੇ॥ ਜਗੰਨਾਥ ਪਰ ਆਗਯਾ ਐਸੇ॥੪॥ ਨਿਸ ਜਗਨਾਥ ਅਨਾਥਨ ਨਾਥਾ॥ ਦੀਨ ਬੰਧੁ ਸਭ ਉਰਮਤਿ ਮਾਥਾ॥ ਕਹਯੋ ਮੋਰ ਬਪ ਆਨੰਦਪੁਰ ਗੁਰੁ॥ ਪਠਹੁ ਸੁ ਬਰਨ ਮਾਨ ਮੁਹਿ ਸਮ ਸਰ॥੫॥ ਪੰਡਨ ਹੂੰ ਤਬ ਸੋਨਾ ਦੀਨੋ॥ ਇਮ ਚਾਰਿਹੁ ਦਿਸ ਤੈ ਤੁਮ ਚੀਨੋ॥ ਮੀਯਾ ਦੋਲਾ ਸਾਹ ਮਹਾਨਾ॥ ਸਤ ਤੋਲਾ ਭੇ ਜਯੋ ਸੁਖ ਸਾਨਾ॥੬॥ ਹਿਤ ਅਤਿ ਲਿਖਯੋ ਬੰਦਗੀ ਕੀਨੀ॥ ਮੈ ਹੂੰ ਦਾਸ ਸੁ ਪਗ ਰਜ ਚੀਨੀ॥ ਤਬਕੋ ਅਬਲੋ ਸਿੰਘਨ ਧਾਮਾ॥ ਅਗਿਨਿ ਤ ਨਿਰਖੇ ਆਇਸ ਨਾਮਾ॥੭॥

ਸਾਖੀ॥੧੨੫॥ ਏਕ ਬਾਰ ਸਤਗੁਰੁ ਅਬਨਾਸੀ॥ ਅਮਿਤ ਚਰਿਤ੍ਰ ਕਰਤ ਅਘਨਾਸੀ॥ ਸਿਖ ਸੇਵਕਣ ਕਰਨ ਕਲਯਾਨਾ॥ ਦੇਤ ਦਰਸ ਸ੍ਰੀ ਪਤਿ ਭਗਵਾਨਾ॥੧॥ ਸਤ ਦ੍ਰਵ ਨੀਰ ਅਰਧ ਮਹਿ ਜਾਈ॥ ਬੈਠੇ ਸਤਗੁਰੁ ਪਲੰਗ ਬਿਛਾਈ॥ ਆਇਸ[1] ਦਈ ਅਹਹਿ ਧਨ ਜੇਤੋ॥ ਸਭ ਆਨਹੁ ਕਰ ਬਿਲੰਬਨ ਤੇਤੋ॥ ਬਸਨ ਬਿਭੂਖਨ ਨਗਦ ਨਿਕਾਰੇ॥ ਡਾਰਤ ਪ੍ਰਭ ਨਦ ਮਧ ਨਿਹਾਰੇ॥ ਸਸਤ੍ਰ ਅਸਤ੍ਰ ਸਭ ਸਿਪਰ ਕਮਾਨਾ॥ ਬਿਛੂਆ ਬਰਛੇ ਅਤਿ ਸਰਸਾਨਾ॥੩॥ ਬਸਨ ਜੰਗ ਕੇ ਸਰਬ ਜਮਾਏ॥ ਤਾਕੀ ਚਾਦੀ ਬਿਲਗ ਕਰਾਏ॥ ਸਤ ਦ੍ਰਵ ਮਹਿ ਸਭ ਤਾਰਨ ਕੀਨੇ॥ ਰੰਚਕ ਮੋਹ ਚਿਤ ਨਹਿ ਚੀਨੇ॥੪॥ ਇਕ ਸਿਖ ਚਿਲਾ ਚਾਰ ਚੁਰਾਯੋ॥ ਤਾਹੂ ਤੈ ਲੈ ਨਦ ਮੈ ਪਾਯੋ॥ ਕਹਯੋ ਕਿ ਹੈ ਯਹ ਪੂਜਾ ਧਾਨਾ॥ ਸੁਧ ਹੋਇ ਲੈ ਖਾਲਸ ਆਨਾ॥੫॥ ਸਭ ਸੁਭਸੁ ਧਨ ਅਮਾਨਤ ਰਾਖੀ॥ ਲੇ ਹੈ ਮੇਰੇ ਸੁਤ ਸੁਰ ਸਾਖੀ॥ ਨਵ ਕਰੋੜ ਪਚਾਨਵੈ ਲਾਖ॥ ਰਾਖਯੋ ਦਰਬ ਸੁ ਗਿਨ ਹਿਤ ਸਾਖ॥ ਸੋਨਾ ਚਾਂਦੀ ਅਮਰ ਅਨੰਤ॥ ਰਾਖਯੋ ਸ੍ਰੀ ਪਤਿ ਕਰਣਾ ਕੰਤ॥ ਏਕ ਬਾਰ ਗ੍ਰੀਖਮ ਰਿਤ ਮਾਹਿ॥ ਬੈਠੇ ਦੀਨ ਦੁਨੀਂ ਕੇ ਨਾਹਿ॥੬॥ ਏਕਮਦਾਰੀ ਫਕਰ ਸੁ ਆਯੋ॥ ਪੁਹਪਨ ਭੇਟ ਸੁ ਲੈ ਕਰ ਭਾਯੋ॥ ਇਤੋ ਕਸ ਕਿਮਿ ਸਤਗੁਰ ਕਹਾ॥ ਦਰਸਨ ਭੇਟੇ ਲੀਨ ਸੁਖ ਮਹਾ॥੭॥ ਖਲੀ ਦਸਤ ਪੀਰ ਕੇ ਸੰਗ॥ ਰੂਹ ਸਯਾਹ ਕਹਿ ਸ੍ਰੀ ਗੁਰ ਗੰਗਾ॥ ਖਾਲੀ ਕਰ ਕਰਸੋ ਬੇ ਪਰਵਾਹ॥ ਬੇਈਮਾਨ ਕੇ ਰੂਹ ਸਯਾਹ॥੮॥ ਮਹਾਰਾਜ ਮੈ ਇਕ ਦਿਨ ਜਾਇ॥ ਲਾਗਯੋ ਕਰਨ ਸਾਨ ਬਨਾਇ॥ ਏਕ ਪੁਰਖ ਮੁਹਿ ਗਹਿ ਲੈ ਗਯੋ॥ ਆਗੇ ਇਕ ਤਿਅ ਦੇਖਤ ਭਯੋ॥੯॥ ਤਾ ਮੈ ਜੀਵ ਅਗਿਨਤ ਨਿਹਾਰੇ॥ ਆਗੇ ਲਖੇ ਸੁਮੰਦਿਰ ਭਾਰੇ॥ ਸੋ ਤਿਅ[1]

1. ਹੁਕਮ, ਆਦੇਸ਼

ਮੁਹਿ ਮੰਦਰ ਸੰਗ ਗਈ॥ ਭਾਂਤ ਭਾਂਤ ਸੋ ਪੂਜਤ ਭਈ॥੧੦॥ ਤਾਹੀਏਕ ਨਰ ਨਿਰਖਯੋ ਸਾਮੀ॥ ਕਮਲ ਨਯਨ ਘਟ ਅੰਤਰਜਾਮੀ॥ ਸੰਘਾਸਨ ਪਰ ਬੈਠ ਸੁਭਾਇਯੋ॥ ਬਹੁਤ ਨਯਨ ਬਹੁ ਬਦਨ ਲਖਾਯੋ॥੧੧॥ ਨਾਗਨ ਸੰਗ ਅੰਗ ਸਤ ਭਰਾ॥ ਮਹਾਰਾਜ ਮੈ ਨਿਰਖਤ ਡਰਾ॥ ਨਿਕਟ ਬੁਲਾ ਤਿਹ ਪੁਰਖ ਕਹੀ॥ ਆਨੰਦਪੁਰ ਗੁਰ ਸਾਹਬ ਅਹੀ॥੧੨॥ ਮੋਰ ਸੰਦੇਸਾ ਤਿਨ ਕਹਿ ਦੀਜੈ॥ ਏਤੋ ਕਾਜ ਸਾਹ ਜੀ ਕੀਜੈ॥ ਦਸ ਕਰੋੜ ਅਰ ਸਤਰ ਲਾਖਾ॥ ਆਗਲ ਜਾਨਾ ਗਨ ਢਿਗ ਰਾਖਾ॥੧੩॥ ਨਵ ਕਰੋੜ ਪੰਚਾਵਨ ਲਾਖ॥ ਅਬ ਕੀ ਰਾਖਯੋ ਪ੍ਰਭ ਸ੍ਰੁਤਿ ਸਾਖਾ॥ ਜਿਹਨਾ ਹੁਕਮ ਹੋਇ ਪਹੁਚਊਂ॥ ਦੋਊ ਨਾਰਿਨ ਢਿਗ ਜਮਾਂ ਕਰਾਊਂ॥ ਦੇਸ ਕੋ ਸਜੋ ਕਹਹੁ ਸਦੈ ਹੌਂ॥ ਮਹਾਰਾਜ ਤਵ ਆਇਸ ਮੈ ਹੌਂ॥ ਭਲਾ ਭਲਾ ਸਭ ਸਮਝੀ ਸਹੀ॥ ਕਹੀ ਫਕੀਰ ਅਯੋਪੁਨ ਮਹੀ॥੧੫॥ ਮਹਾਰਾਜ ਕਹਿ ਸਮੁਦ ਮਹਾਨਾ॥ ਨਰ ਨਿਰਖਯੋ ਤੁਮ ਸੰਤ ਸੁ ਜਾਨਾ॥ ਸਤ ਦ੍ਰਵ ਨਾਰੀ[1] ਨਿਰਖਨ ਕਰੀ॥ ਦੂਸਰ ਗੋਦਾਵਰੀ ਨਿਹਰੀ॥੧੬॥ ਜਬ ਮਮ[2] ਪੂਤ ਸਪੂਤੀ ਕੈ ਹੈਂ॥ ਤਬ ਹਮ ਯਹ ਧਨ ਸਿੰਘਨ ਦੈ ਹੈਂ॥ ਯਹ ਸਭ ਸੁਭ ਧਨ ਖਾਲਸ ਕੇਰਾ[3]॥ ਮਿਲਿ ਹੈ ਸਮਯ ਸਮਯ ਲਖ ਠੇਰਾ॥ ਕਹੀ ਫਕੀਰ ਮੋਰ ਗੁਰੁ ਰਾਈ॥ ਕਰਿਐ ਭਲੋ ਲਾਭ ਅਧਿਕਾਈ॥੧੯॥ ਜਨਮਹੁ ਹਮਰੇ ਪਪਸਝਾਰੀ॥ ਏਹੁ ਆਨੰਦ ਰਾਜਯ ਅਧਿਕਾਰੀ॥ ਸਾਂਝ ਮਿਲੈ ਪੁਨ ਸਾਧੂ ਕਹੀ॥ ਹਰਿ ਇਛਾ ਸਤ ਗੁਰੂ ਬਚ ਸਹੀ॥੨੦॥

ਸਾਖੀ॥੧੨੬॥ਦੋ:॥ ਜਬ ਧਨ ਗਨ ਗੁਰੁ ਜਲ ਧਰਾ ਤਬ ਪੰਮੇ ਮਨ ਜਾਨ॥ ਰਾਜਨ ਕੋ ਸਭ ਕਛ ਲਿਖਾ ਆਏ ਛਪ ਬਲਵਾਨ॥੧॥ਚੌ:॥ ਖੋਜਤ ਰਹੇ ਹੈਨ ਤੇ ਸਾਰੀ॥ ਮਿਲੀਨ ਇਕ ਬਰਾਇ ਕਾ ਬਾਰੀ॥ ਪ੍ਰਾਤ ਕਹੀ ਸਿੰਘਨ ਸੁਖਦਾਨਾ॥ ਕਹਾਰੀਅਨ ਕੇ ਚਰਿਤ ਪ੍ਰਮਾਨਾ॥੨॥ ਮਹਾਰਾਜ ਕਿਧਿ ਖਪਿ ਖਪਿ ਮਰੈ॥ ਯਹ ਧਨ ਕਬਹੁ ਨਾਹਿ ਕਰ ਪਰੈ॥ ਯਹ ਮੇਰੋ ਸੁਤ ਲੇਹਿ ਖਾਲਸਾ॥ ਕਰ ਕਰ ਮੇਰੀ ਲਾਲਸਾ॥੩॥

ਸਾਖੀ॥੧੨੭॥ਚੌ:॥ ਜਾਇ ਬਿਰਾਜੇ ਪ੍ਰਭ ਨਿਜ ਧਾਮਾ॥ ਚੀਨ ਬੰਧ ਪ੍ਰਣ ਤਾਰਤ ਨਾਮਾ॥ ਪ੍ਰਾਤ ਭਏ ਪ੍ਰਭ ਸਭਾ ਸਥਾਨਾ ਬੈਠੇ ਬੀਰ ਆਸਨ ਭਗਵਾਨਾ॥੧॥ ਗੁਨੀ ਕਬੀਸਰ ਸਭ ਤਹ ਆਏ॥ ਬੈਠੇ ਨਿਜ ਨਿਜ ਆਸਣ ਲਾਏ॥ ਰੁੱਖ ਹਰਤ ਕਰਣਾ ਨਿਧਿ ਗੁਰ ਕੀ॥ ਪਢਤ ਕਬਿਤ ਪ੍ਰੀਤ ਪਗ ਉਰਕੀ॥੨॥ ਬਿਹਸਦੀਨ ਦੁਖ ਭੰਜਨ ਕਹੀ॥ ਪ੍ਰਸਨ ਹਮਾਰੇ ਉਤਰ ਏ ਨਵ ਪ੍ਰਸਨ ਉਤਰ ਕਹੋ॥ ਆਜ ਸਭਾ ਮਹਿ ਆਨੰਦ ਲਹੋ॥੩॥ ਕਬਿੱਤ॥ ਆਵੈ ਕੈਸੇ ਸੁਪਨਾ ਨਿਸਾਪਤਿ ਕਲੰਕ ਕੈਸੇ ਗੋਡੇ ਪਰ ਧਰ ਪਾਗ ਕੌਨ ਗੁਨ ਗਹਿਏ॥ ਕਰ ਲਘੁ ਸੰਕਾ ਪਾਛੇ ਸੂਕਹਿ ਘ੍ਰਿਣਾ ਕੈ ਕਾਹੈ ਗੂੰਧਤ ਮੈ ਮੈਦਾ ਤੋਰ ਫੇਰ ਲਾਇ ਲਾਹਿਏ॥ ਰੁਖ ਬਿਨ ਮਨਮੁਖ ਬੋਲੈ ਨਟੰਕਾਰੈ ਧਨੁ ਕਬ ਤੈ ਤਮਾਕੂ ਕੋ ਗ੍ਰਹਨ

1. ਇਸਤ੍ਰੀ, 2. ਮੇਰੇ, 3. ਲਈ

ਕਰਯੋ ਸਹਿਏ॥ ਦਾਦਸੀ ਮੈ ਕਥਾ ਕੋ ਕਰੈ ਨ ਕੌਨ ਕਾਰਨ ਤੇ ਏਤੇ ਨਵ ਪ੍ਰਸਨ ਕੋ ਉਤਰ ਸੋ ਕਹਿਏ॥੪॥ਦੋ:॥ ਕੁਬੇਰੇ ਸਪ੍ਰਥ ਮਹਿ ਕਹੀ ਸੁਨਿਐ ਦੀਨ ਦਯਾਲ॥ ਕਰ ਭੋਜਨ ਉਨਮਾਦ ਧਰ ਸੈਨ ਕਰਤ ਜਿਹ ਕਾਲ॥੫॥ ਜਾਗ੍ਰਤ ਤੰਦ੍ਰਾ ਤੇ ਜਬੈ ਨਿਦ੍ਰਾ ਪ੍ਰਾਪਤ ਹੋਤ॥ ਤਾ ਪਰ ਸੁਪਤਿ ਹੋਤ ਹੈ ਸਾਹਿਬ ਸਾਚੀ ਜੋਤ॥੬॥ ਜੀਨੋ ਕਲਾ ਪੁਨ ਛੂਟ ਕਰ ਸੁਪਨ ਰਚਤ ਸੁ ਅਨੇਕ॥ ਸੁਖ ਦੁਖ ਹਯ ਗਯ ਆਦਿ ਸਭਹੈ ਯਹ ਮੋਰ ਬਿਬੇਕ॥੭॥ਚੌ:॥ ਆਗੈ ਨਾਥ ਆਪ ਸਭ ਜਾਨੈ॥ ਹਮ ਸਭ ਜੀਵ ਨ ਸਮਝਹਿਗ ਜਾਨੇ॥ ਬਲਭ ਬੋਲਯੋ ਦੀਨ ਦਯਾਲਾ॥ ਗੋਤਮ[1] ਸ੍ਰਾਪ ਕਲੰਕ ਸਸਿ ਭਾਲਾ॥੮॥ ਗੁਨਿਆਂ ਕਹਿ ਗੋਡੇ ਪ੍ਰ ਪਗਰੀ॥ ਰਾਖਤ ਪਵਿਤ ਸਮਝਮਤ ਸਗਰੀ॥ ਜਾਨੂ ਤੇ ਜਾਨਵੀ ਨਿਕਾਰੀ॥ ਜਨੁ ਮੁਨੀਸ ਜਾਨਤ ਨਰ ਨਾਰੀ॥੯॥ ਗੰਗਾ[2] ਬਾਸ ਜਾਨ ਮਹਿ ਜਾਨੀ॥ ਰਾਖਤ ਪਾਗ ਪੁਨੀਤ[3] ਪਛਾਨੀ॥ ਸੁਖ ਆ ਕਹਿ ਸ੍ਰੀ ਗੁਰੂ ਜਗ ਗਈ॥ ਜੰਤ੍ਰ ਮੰਤ੍ਰ ਕਰ ਸਤ੍ਰ ਸਹਾਈ॥੧੦॥ ਅਪਵਿਤ ਦੇਸ ਹਤੇ ਆਪ ਸੋਈ॥ ਤਾਸੁ ਉਪਾਇ ਬੁਕਬੋ ਹੋਈ॥ ਬੋਲਯੋ ਬਹਲੋ ਕੋ ਗੁਰਦਾਸਾ॥[4] ਮਹਾਰਾਜ ਗੁਰੂ ਕਰੁਣਾ ਰਾਸਾ॥੧੧॥ ਬਿਨਤਵ ਸਰਨਨ ਮਿਟਿ ਹੰਕਾਰਾ॥ ਬਿਨ ਰੁਖ ਬਕਤ ਹੰਕਾਰ ਬਿਕਾਰਾ॥ ਤਬ ਬੋਲਾ ਸੈਨਾਪਤ ਕਬੀ॥ ਮਹਾਰਾਜ ਮਮ ਅਤਿ ਯਹ ਫਬੀ॥੧੨॥ ਗਨਪਤਪੂਜਨ ਕਰਤ ਕ੍ਰਿਪਾਲਾ॥ ਜਾਤੇ ਰੋਹਿ ਬਰਕਤ ਬਾਲਾ॥ ਸੁਖਾ ਸਿੰਘ ਪੁਨ ਦੈ ਕਰ ਜੋਰੀ॥ ਬੋਲਯੋ ਮਹਾਰਾਜ ਸੁਨ ਮੋਰੀ॥੧੩॥ਦੋ:॥ ਧਨ ਟੰਕੋਰਤ ਸੂਰਜ ਬਸਮੁਹਿ ਸਤ੍ਰ ਸਵਧਾਨ॥ ਬਿਨਾ ਜਤਾਏ ਮਾਰਬੋ ਕਰਤ ਸੂਰਪਨ ਹਾਨ॥੧੪॥ਚੌ:॥ ਕੁਲਆ ਕਹੀ ਤਮਾਕੂ ਜੋਈ॥ ਤੁਰਕ ਰਾਜ ਤੇ ਪ੍ਰਸ੍ਰਿਤ ਸੋਈ॥ ਇਤਨੀ ਬਾਤ ਭਈ ਜਿਹਕਾਲਾ॥ ਬੈਠਾ ਸ੍ਰੀ ਸਤਗੁਰੂ ਰਛਪਾਲਾ॥੧੫॥ ਤਬ ਸਤਗੁਰ ਮੁਹਿ ਲਖ ਕਰ ਕਹੀ॥ ਸਾਹਿਬ ਸਿੰਘ ਸੁਨਹੋ ਸੋ ਸਹੀ॥ ਰੇ ਬਾਲਕ ਤੂੰ ਕਛੁ ਕਿਨ ਕਹੈ॥ ਮੋਨ ਬੈਠ ਕਾਮਨ ਮਹਿ ਰਹੈ॥੧੬॥ ਮੈ ਤਬ ਕਹੀ ਗਰੀਬ ਨਿਵਾਜਾ॥ ਜੰਤ ਕੇ ਬਸ ਜੀਤ ਬਿਰਾਜਾ॥ ਮਮ ਮਨਸਾ ਤਵ ਚਰਨਨ ਮਾਹੀ॥ ਕਹਨ ਸੁਨਨ ਦੀ ਗਮਤਾ ਨਾਹੀ॥੧੭॥ ਸ੍ਰੀ ਮੁਖ ਤੈ ਨਿਸ ਸਭ ਕਹਿਏ॥ ਸਬ ਕਬਿ ਗਨ ਕੇ ਸੰਸਯ ਕਹਿਏ॥ ਆਠ ਪਹਰ ਕੀ ਕਰਨੀ ਜੋਈ॥ ਮੋਹ ਸਮਰਪਤਿ ਪ੍ਰਭ ਪਦ ਸੋਈ॥੧੮॥ ਸਾਹਬ ਸਿੰਘ ਹਸੇ ਸੁਨ ਸਾਮੀ॥ ਸੁਨ ਅਬ ਸਖਾ ਸੁਮਤਿ ਅਨ ਗਾਮੀ॥ ਜਿਹਿ ਜਿਹਿ ਜੋਨ ਜੀਵ ਭ੍ਰਮਿ ਆਯੋ॥ ਕੈਸੋ ਭ੍ਰਮਿ ਹੈ ਭ੍ਰਮਤ ਸੁਹਾਯੋ॥੧੯॥ ਸੁਇ ਸੁਇ ਸੁਪਨ ਲਖਤ ਨਰ ਨਾਰੀ॥ ਆਪੁਹਿ ਜੀਪ ਕਲਾ ਬਿਸਤਾਰੀ॥ ਚੰਦ ਕਲੰਕ ਲਗਾਇਹਿ ਭਾਤੀ॥ ਗੁਰ ਤਿਅ ਗਮਨ ਕੀਨ ਜਬ ਰਾਤੀ॥੨੦॥ ਰਾਮ ਲਖਨ ਕਬ ਮ੍ਰਿਗਿਆ ਗਏ॥ ਖਿਛੁਰਤ ਦੁਉ ਆਪਸ ਮਹਿ ਭਏ॥ ਤਬਹਿ ਪਾਗ ਧਰ ਗੋਡਨ ਲੀਨੀ॥ ਮਿਤ੍ਰ ਕਹਾਨੀ ਤਾਸਨ ਕੀਨੀ॥੨੧॥ ਪ੍ਰਾਤ ਮਿਲੇ

---

1. ਗੌਤਮ ਰਿਸ਼ੀ, 2. ਗੰਗਾ ਨਦੀ, 3. ਪਵਿੱਤਰ, 4. ਭਾਈ ਬਹਲੋ ਦਾ ਪੁੱਤਰ ਗੁਰਦਾਸ

ਜਬ ਦੋਊ ਭੈਯਾ॥ ਸ੍ਰੀ ਸੋਮਿਤ੍ਰ ਆਇ ਰਘੁ ਰੈਯਾ॥ ਬਰਦੀਨੋ ਇਮਿ ਪਗਰੀ ਧਰਹੈ॥ ਦੂਖ ਦੁਰਾਇ ਸੁਖ ਕਰੁ ਮਹਿ ਪਰਹਿ॥੨੨॥ ਭੂਤ ਪ੍ਰੇਤ ਜਗ ਜੇਤਕ ਅਹੈ॥ ਤਿਨ ਕੋ ਬਲ ਅਪਵਿਤ ਤਨ ਕਹੈ॥ ਤਾਤੇ ਬੂਕਨ ਮੁਨਿਨ ਬਤਾਯੋ॥ ਬਲ ਛਲ ਘਟਤ ਅਨੰਦ ਉਪਾਯੋ॥੨੩॥ ਪੂਰਬ ਪਾਪ ਉਦੈ ਜਬ ਹੋਈ॥ ਬਿਨ ਬੁਲਾਏ ਬੋਲਤ ਕੋਈ॥ ਆਦ ਅੰਤ ਕੀ ਰੋਟੀ ਕਰੀ॥ ਦੇਵ ਪਿਤਰ ਹਿਤ ਚਾਹਿਆ ਧਰੀ॥੨੪॥ ਤਾਤੇ ਆਟਾ ਗੂੰਧਨ ਮਾਹੀ॥ ਤੋਰਤ ਤੋਨ ਅਮਰ ਮਿਤ ਨਾਹੀ॥ ਦੇਵ ਦਾਹਿਨੇ ਤਾਕੇ ਹੋਹੀ॥ ਟੰਕੋਰਤ ਧਨੁ ਸੁ ਗੁਨ ਸੁਸੋਹੀ॥੨੫॥ ਅਬ ਸੁਨ ਸੁਮਤਿ ਤਮਾਕੂ ਕਥਾ॥ ਉਪਜਯੋ ਪਾਪ ਰੂਪ ਜਗ ਜਥਾ॥ ਏਕ ਸਾਹਿ ਅਜਮੇਰ ਸੁਕਨਯਾ॥ ਰੂਪਵਾਨ ਜਨੁ ਨਾਗਨ ਧਨਯਾ॥੨੬॥ ਤਿਨ ਤਪ ਕੀਨਾ ਪਤਿ ਹਿਤ ਲਾਗੀ॥ ਇਕ ਰਿਖਿ ਨਿਰਖਿਅਤਨ ਤਨ ਦਾਗੀ॥ ਪਿਤਹਿ ਪੂਛ ਜਿਹਿ ਕਿਹਿ ਬਿਧਿ ਛਲਸੋਂ॥ ਕੀਨੋ ਬਯਾਹ ਸੁਤਾ ਰਿਖ ਬਲਸੋਂ॥੨੭॥ ਸੈਨ ਸਮੈ ਰਿਖਿ ਪਰਮ ਸਯਾਨਾ॥ ਮੰਤ੍ਰ ਸਾਸਤ੍ਰ ਬਲਵਾਨ ਮਹਾਨਾ॥ ਲੋਹ ਕੋਟ ਨਿਤ ਪਲੰਘ ਬਨਾਵੈ॥ ਜਮਨੀ ਅੰਦਰ ਜਾਲ ਨਪਾਵੈ॥੨੮॥ ਤਬ ਅਜਮੇਰ ਹਿਤਿਨ ਸਤ ਕਹੀ॥ ਬਯਾਹ ਭਯੋ ਬਰ ਪ੍ਰਾਪਤ ਨਹੀ॥ ਮਿਲ ਮੰਤ੍ਰਿਨ ਸਨ ਮੰਤ੍ਰ ਪਕਾਯੋ॥ ਹੁੱਕਾ ਰਿਖਿ ਕਹਿਤਬਹਿ ਪਿਲਾਯੋ॥੨੯॥ ਔਖਧਿ[1] ਅਗਿਨ ਸੁਰਸਮਿਸਹਾਨਾ॥ ਏ ਸਭ ਪਵਿਤ ਸਮਝ ਸੁਰ ਗਯਾਨਾ॥ ਸਰਲ ਚਿਤ ਰਿਖਿ ਪੀਵਤ ਹੁੱਕਾ॥ ਤਿਹਿ ਨਿਸਿ ਬਨਯੋਨ ਕੋਟ ਸੁ ਚੁਕਾ॥੩੦॥ ਮੰਤ੍ਰ ਅਫਲ ਸਭ ਹੀ ਤਿਹਿ ਭਯੋ॥ ਜਮਨ ਗਮਨ ਤਬਹਿ ਰਿਖਿ ਕਯੋ॥ ਸਭ ਹਿੰਦੁਨ ਕਰ ਧਰਮ ਨਸਾਈ॥ ਤਨਕ ਤਮਾਕੂ ਛੂਹਤ ਜੁਤਾਈ॥੩੧॥ ਕਲਜੁਗ ਕਰਪਾ ਇਕ ਬਲਵਾਨਾ॥ ਲਾਮ ਤਮਾਕੂ ਜਾਨ ਸੁਜਾਨਾ॥ ਗੋਪਦ ਸੁਅਨ ਸੁਰਿਖਸੁਤ ਆਯੋ॥ ਦੀਨ ਸ੍ਰਾਪ ਸੁ ਅਤਿਹਿ ਰਿਸਾਯੋ॥੩੨॥ ਮਰਨ ਕਾਲ ਗੋ ਕਰਨੀ ਵਾਰੋ॥ ਨਿਰਯ ਸੁ ਪ੍ਰਾਪਤ ਹੋਤ ਵਿਚਾਰੋ॥ ਰਾਮ ਕੋਰ ਸਨ ਉਤਰ ਸਾਰੇ॥ ਕਥਾ ਦਵਾਦਸੀ ਦੋਸ ਬਿਚਾਰੇ ॥੩੩॥ ਸ੍ਰੋਤਹਿ[2] ਬਕਤਹਿ[3] ਲਾਗਹਿ ਪਾਪਾ॥ ਬੰਦਯ ਘਟ ਦਾ ਰਿਦ੍ਰ ਪ੍ਰਲਾਪਾ॥ ਬਾਦੀ ਬਢੈ ਅਯੁਰ ਬਲ ਨਾਸੈ॥ ਅਨਧਯਯ ਗੁਨ ਯਹ ਸੁ ਪ੍ਰਕਾਸੈ॥੩੪॥ਦੋ:॥ ਇਹਿ ਬਿਧਿ ਉਤਰ ਕਹ ਪ੍ਰਭੂ ਕਥਿਨ ਕੀਨ ਸਤਕਾਰ॥ ਸਤਯ ਸਤਯ ਗੁਨਿ ਜਨ ਕਹਯੋ ਕ੍ਰਿਪਾ ਸਿੰਧ ਅਘਹਾਰ॥੩੫॥ **ਸੰਕਰ ਛੰਦ**॥ ਪੁਨ ਕਹੀ ਪ੍ਰਭੂ ਸਭ ਸੁਨਹੁ ਸੰਗਤ ਨੀਤ ਧਰਮ ਬਿਬੇਕ॥ ਸ੍ਰੁਤਿ ਸਿਮ੍ਰਿਤ ਮਤ ਮਥ ਸਤਯ ਪਾਖਹੁ ਸਚ ਧਾਰਨ ਟੇਕ॥ ਰਿਤਵੀਤੇ ਰੰਡਾ ਕਨਯ ਰੋਗੀ ਸ ਕੁਲ ਕੀ ਨਾਰਿ॥ ਅਨੁ ਰੁਚਿ ਅਸੋਚ ਸੁ ਮਲੇਖਯ ਪਤ ਨੀਤਯਾ ਗਿਏ ਨਿਰਧਾਰ॥੩੬॥ ਬਯਾਹੀ ਬਰੋ ਰੁਹ ਸੋ ਸਦਾ ਚਿਤ ਬ੍ਰਿਤ ਕਰਹੁ ਪ੍ਰਸੰਨ॥ ਹੈ ਲੋਕ ਐ ਪਰਲੋਕ ਭੀਤਹਿ ਨਾਹਿ ਪਾਤਿਕ ਅਨਯ॥ ਜਲ ਪਾਨ ਕਰਬੇ ਜੋਗ ਨਾਹਿ ਨ ਸੋਚ ਸੇਖ ਪਛਾਨ॥ ਸ੍ਵਾਨ[4] ਸੁਪਰਉ ਛਿਸ੍ਰ ਸੁਦ੍ਰਿਕਰਨ ਗੁਰ ਕਰ ਜਾਨ॥੩੭॥ ਅਲਪ ਘਟ ਜਲ

---

1. ਦਵਾਈ, 2. ਸੁਣਨ ਵਾਲਾ, 3. ਕਹਿਣ ਵਾਲਾ, 4. ਕੁੱਤਾ

ਬੰਧਯੋ ਰਜੂ ਜਲ ਲਖਹੁ ਅਪਵਿਤ੍ਰ॥ ਅਰੁ ਬਰਨ ਸੰਕਰ ਮਲਿਨ ਲਖੇ ਨਹਿ ਕਰਿਅਚ ਬਲ ਚਿਤ॥ ਮੈ ਪੰਥ ਬਿਰਚਯੋ ਧਰਮ ਹਿਤ ਨਹਿ ਦਾਨ ਪੂਜਾ ਖਾਇ॥ ਮਾਨੈ ਨ ਲਗਜੋ ਲੋਭ ਸੂਕਰ ਜੋਨ ਜਨਮੈ ਜਾਇ॥੩੮॥ ਛਕਿ ਖੰਡੇ ਕੀ ਪਾਹੁਲ ਸਸਤ੍ਰਨ ਧਾਰੈ ਕਰੈ ਜੀਵਕਾ ਅਪਨੀ ਧਰਮ ਸੰਵਾਰੈ॥ ਪਰਾਲਬਧ ਅਨੁਸਾਰ ਮਿਲੈ ਸੋ ਪਾਵੈ॥ ਸਨਮੁਖ ਸਸਤ੍ਰਨ ਖਾਇ ਨ ਪੀਠ ਦਿਖਾਵੈ॥੩੯॥ ਲੂਨ ਹਰਾਮ ਨ ਹੋਇ ਭੋਗ ਸੁ ਪੁਰੁਸੋ॥ ਜੀਅਤ ਲੈ ਹੈ ਮਨ ਸਬ ਭਾਰੀ ਸੁਰਸੋ॥ ਭਾਜਤ ਇਤ ਅਪਵਾਦ ਪਾਪ ਫਲ ਮਰਕੈ॥ ਤਾਤੇ ਲਰਿਐ ਸਤ੍ਰ ਸੰਗ ਨਹਿ ਡਰਕੈ॥੪੦॥ ਜਾਤ ਬਰਨ ਕੀ ਤਯਾਗ ਲਾਜ ਜਨ ਜੋਈ॥ ਮਿਲਹਿ ਖਾਲਸੇ ਸੰਗਪ੍ਰੇਮ ਪਗ ਸੋਈ॥ ਮਮ ਉਪਦੇਸਹਿ ਧਾਰ ਕੰਠ ਗੁਰਬਾਨੀ॥ ਬਢੇ ਖਾਲਸਾ ਪੰਥ ਧਰਨਿ ਪਰ ਜਾਨੀ॥੪੧॥ ਅਹਿ ਨਿਸਿ ਗੁਰਪਦ ਭਜਨ ਪ੍ਰੇਮ ਪਗ ਕੀਜੈ॥ ਕੁਲ ਕੀ ਕਰਕੈ ਕਾਰ ਪਾਮ ਹਤ ਦੀਜੈ॥ ਮਮ ਸਾਖੀ ਉਪਦੇਸ ਸੁਨਤ ਮਨ ਲਾਈ॥ ਪਾਵੈ ਪੂਰਨ ਪਰਮਾ ਨੰਦ ਪਦ ਆਈ॥੪੨॥ ਸੁਨਹੁ ਰਾਮ ਕੁਮਾਰ ਬਚਨ ਅਬ ਮੇਰਾ॥ ਜਬ ਕਲਿ ਪ੍ਰਚੁਰਨ ਲਗਯੋ ਬਚਨ ਤਿਹ ਬੇਰਾ॥ ਹਮ ਹੂੰਹਿ ਤਿਹ ਨੌਰ ਕਹੀ ਕਲਿ ਜੈਸੇ॥ ਸੋ ਸਭ ਪ੍ਰਗਟ ਸੁਨਾਵਹੁ ਸੁਖ ਲਖ ਐਸੇ॥੪੩॥ ਜਬ ਕਲਿ ਆਗਯਾ ਲਈ ਮੋਹਿ ਇਮਿ ਭਾਖੀ॥ ਅਧਿਕ ਪੰਥ ਜਬ ਹੋਇ ਧਰਮ ਨਹਿ ਰਾਖੀ॥ ਹਮਰੋ ਅਰੁ ਪ੍ਰਭੁ ਰਾਜਯ ਏਕ ਹੀ ਕਾਲਾ॥ ਮਿਲ ਬਰਤਹਿ ਤੋ ਭਲੀ ਬਾਤ ਹਿਤ ਨਾਲਾ॥੪੪॥ ਮਹਾਰਾਜ ਜਗਨਾਥ ਦ੍ਵਾਰਕਾ ਕਾਸੀ॥ ਮੁਹ ਦੀਨੀ ਪ੍ਰਭੁ ਠੋਰ ਦੇਹਿ ਪ੍ਰਭ ਪਾਸੀ॥ ਕਰਨੀ ਕਰਨੀ ਸਿਧ ਕਹੀ ਕਲਿਸੰਗਾ॥ ਬੋਲਯੋ ਬਿਨ ਇਕ ਨਾਮ ਔਰ ਨਹਿ ਢੰਗਾ॥੪੫॥ ਕਲਹ ਪਿਤਾ ਸੁਤ ਨਾਰਿ ਪੁਰਖ ਸੰਗ ਕੈ ਹੈਂ॥ ਮਾਤ ਬਹਿਨ ਹਿਤ ਹਾਨ ਨਾਰਿ ਸੰਗ ਲੈ ਹੈਂ॥ ਸੁਤ ਤਿਅ ਸੁਸੁਰਾ ਭੋਰੈ ਸਾਸ ਜਮਾਤਾ[1]॥ ਭੂਪਤ ਜੁਵਤੀ ਦਾਸ ਬਿਪ੍ਰ ਬਿਨ ਸਾਂਤਾ॥੪੬॥ ਨਯੋਤਾ ਜੇਵੈਹਿ[2] ਸੂਦ੍ਰ ਦਿਜਹਿ ਧਿਰਕਾਰੈ॥ ਪਰ ਉਪਕਾਰ ਨਿਕਾਰ ਬਿਕਾਰ ਬਿਚਾਰੈ॥ ਤਿਅ ਸੁਤ ਉਤਪਤ ਕਰੈ ਤਾਹਿ ਸੁਖ ਸਾਰ॥ ਕਨਯਾ ਜਨਨੇਹਾਰੀ ਨਾਰਿ ਨਿਕਾਰੈ॥੪੭॥ ਕਬਿਤ॥ ਸਾਸ ਕੋ ਸਿਖਾਵੈ ਬਹੂ ਤੇਰੀ ਗਈ ਮਤ ਮਾਰੀ ਪੂਤ ਕਹੈ ਪਿਤਾ ਮਹਾ ਮੂਰਖ ਨਕਾਰਾ ਹੈ॥ ਚੇਲਾ ਰੰਗ ਰੇਲਾ ਸਮਝਾਵੈ ਗੁਰੂ ਹੋਸ ਕਰੋ ਬਡੋ ਅਫਸੋਸ ਦੇਖੋ ਦੁਨੀਆ ਬਿਚਾਰਾ ਹੈ॥ ਜਹਾਂ ਕਹਾਂ ਸੋਚੇ ਬਿਨਾ ਪੂਛੇ ਬਿਨਾ ਸਿਖਨ ਕੇ ਕਾਰਜ ਕਰਹੋ ਹੋਤ ਜਗ ਮੈ ਧਿਕਾਰਾ ਹੈ॥ ਇਜਤ ਹਮਾਰਾ ਹੈ ਤੁਮੇ ਨ ਕਛੂ ਬਾਰਾ ਹੈ ਜੁ ਸੇਵਕ ਸੰਵਾਰਾ ਮਾਨੋ ਬਚਨ ਸਚਾਰਾ ਹੈ॥੪੮॥ ਥੋੜੀ ਥੋਰੀ ਪ੍ਰੀਤ ਬਡੋ ਆਦਰ ਗੁਮਾਨ ਬੜੋ ਨਾਰੀ ਨਰ ਮੇਲ ਖੇਲ ਕਾਮ ਕੀ ਕਹਾਨੀ ਕੋ॥੪੯॥ ਗਰਭ ਗਿਰਾਵੈ ਗਡ ਸੁਭਗਾ ਗੁਭਹੀਨ ਭੂਤ ਪ੍ਰੇਤ ਸੇਵੈ ਹਰਿ ਤੀਰਥਨ ਮਾਨੈਗੇ॥ ਬੰਚਨ ਕੇ ਲੋਕ ਪਰਪੰਚਨ ਬਨਾਇ ਧਨ ਸੰਤਨ ਕੇ ਹੇਤ ਗਯਾਨ ਬਚਨ ਬਖਾਨੈਗੇ॥ ਮਿਤ੍ਰ ਦ੍ਰੋਹ

---

1. ਜਵਾਈ, 2. ਖਾਵੈ

ਕ੍ਰਿਤਘਨ ਪਾਤਕ ਬਿਸਾਸਘਾਤ ਮਿਥਯ ਬਾਦ ਬਚਨ ਮੈ ਦੋਸ ਨ ਪਛਾਨੈਗੇ॥ ਕਾਹੂੰ ਕੀ ਨ ਜਾਨੈਗੇ ਆਪਨੀ ਬਖਾਨੈਗੇ ਸੋ ਕਲ ਕੇ ਕਲੰਕੀ ਜੀਵ ਰੰਕੀ ਛਾਨ ਛਾਨੈਗੇ॥੫੦॥ਦੋ:॥ ਕਲ ਕੇ ਇਹਿ ਬਿਧਿ ਬਚਨ ਸੁਨ ਮੈ ਬੋਲਯੋ ਸੁਨ ਮੀਤ॥ ਹਮਰੋ ਤੁਮਰੋ ਹੋਇ ਕਿਮ ਆਦ ਅੰਤ ਕੀ ਰੀਤ॥੫੧॥ ਮੇਰੀ ਸੰਗਤ ਭਗਤਮਮ ਤਿਨਸੋ ਨਹਿ ਤਵ ਕਾਮ॥ ਅਪਰ ਸੰਗ ਸੰਗਤ ਕਰਹੁ ਪੁਨ ਬੋਲਿਯੋ ਕਲਿਬਾਮ॥੫੨॥ਚੌ:॥ ਹੇ ਗੁਰਬਕਸਸਿੰਘ ਤੁਹਿ ਦੀਨੋ॥ ਕਲਨਾਮਾ ਜੋ ਕਲਿ ਜੁਗ ਕੀਨੋ॥ ਪੁਨ ਬੋਲਾ ਕਲਿਜੁਗ ਇਹ ਭਾਂਤੀ॥ ਸੁਨਹੁ ਗੁਬਿੰਦ ਸਿੰਘ ਗੁਰੁ ਖਯਾਤੀ॥੫੩॥ ਹਮਚਾਰਿਹੁ ਜਬ ਰਚੇ ਬਿਧਾਤਾ॥ ਲਗੇ ਲਰਨ ਆਪਸ ਮਹਿ ਬਾਤਾ॥ ਹਮ ਲੜ ਲੜ ਬਚ ਬੜ ਮਾਰੀ॥ ਤਬ ਪਿਤ ਲੀਨੇ ਨਿਕਟਹ ਕਾਰੀ॥੫੪॥ ਕਹਹੁ ਆਪਨਾ ਬਲ ਅਰ ਧਰਮਾ॥ ਸੁਨ ਬੋਲੋ ਕ੍ਰਿਤ ਜੁਗ ਨਿਜ ਕਰਮਾ॥ ਪਾਪ ਪੁਨ ਜਬ ਕਰਹਿ ਸੁ ਪੈਹੈ॥ ਇਕ ਹਿਤ ਦੇਸ ਪੀੜਨ ਹੈ ਹੈ॥੫੫॥ ਤਪ ਸਤ ਮਖ ਅਰ ਬਿਪ੍ਰਨ ਪੂਜਾ॥ ਬ੍ਰਹਮ ਪਰਾਇਨ ਕਰਮ ਨ ਦੂਜਾ॥ ਏਕ ਬਾਰ ਬੋਵਹਿ[1] ਸਤ ਬਾਰੀ॥ ਭੋਗਹਿ ਫਲ ਮਮ ਜੁਗ ਨਿਰਧਾਰੀ॥੫੬॥ ਨਿਜ ਨਿਜ ਧਰਮ ਬਰਨ ਤ੍ਰੈਂ ਰਹਿਹੈ॥ ਤੀਨ ਬੇਦ ਮਗ ਜਗ ਨਿਰਬਹਿ ਹੈ॥ ਤ੍ਰੇਤਾ ਕਹਤ ਪਿਤਾ ਜੀ ਸੁਨਿਏ॥ ਸਸਤ੍ਰ ਧਰਮ ਛਤ੍ਰੀ ਮੁਹਿ ਗੁਨਿਏ॥੫੭॥ ਅਰਥ ਸੰਚਿ ਜਗ ਜਗਯ ਕਰੈਹੋਂ॥ ਪਾਪ ਮਿਟਾਇ ਸੁਰਗ ਫਲ ਦੈਹੋਂ॥ ਆਯੁ[2] ਸਹੰਸ੍ਰ[3] ਦਸ ਬਰਖਾ[4] ਕੀ ਹੈ। ਧਰਮ ਰੀਤ ਕਰ ਪ੍ਰੀਤਹਿ ਕੀਹੈ॥੫੮॥ ਦਸਮ ਭਾਗ ਘਟ ਭਾਤ ਬਡੇ ਤੇ॥ ਕਰਿਹੋ ਧਰਮ ਨਿਆਉ ਸੁ ਥਡੇ ਤੇ॥ ਏਕ ਬਾਰ ਬੋਵੈ ਦਸ ਲੁਨੈ॥ ਇਤਯਾਦ ਮਮ ਧਰਮ ਸੁ ਸੁਨੈ॥੫੯॥ ਦ੍ਵਾਪਰ ਬੋਲਯੋ ਦੈ ਕਰ ਜੋਰੀ॥ ਅਰਚਾ ਪੂਜਾ ਮਮ ਮਤਿ ਹੋਰੀ॥ ਜੀਵ ਸਹੰਸਰ ਬਰਖ ਲਗ ਪ੍ਰਾਨੀ॥ ਏਕ ਬੀਜ ਲੁਨਾ[5] ਚਾਰ ਪ੍ਰਮਾਨੀ॥੬੦॥ ਬੈਸਯ ਕਰਮ ਬਾਨਿ ਜਬਹਿ ਹੋਈ॥ ਬਾਮਨ ਛਤ੍ਰੀ ਹੁ ਕਰਿਹੈ ਸੋਈ॥ ਰਾਜਹਿ ਗੁਰੁ ਸਮ ਜਾਨਹਿ ਸਗਰੇ॥ ਲੈਹੈ ਨ ਯਾਇ ਨ੍ਰਿਪਤਿ ਹਿਤ ਬਗਰੇ॥੬੧॥ ਮਹਾਰਾਜ ਮੇਰੀ ਦਿਸ ਹੇਰੀ॥ ਪਿਤਾ ਬਚਨ ਕਹੁ ਨਿਜ ਕ੍ਰਿਤ ਫੇਰੀ॥ ਹਸ ਕਰ ਪਿਤ ਜਬ ਗਿਰਾਉਚਾਰੀ॥ ਤਬ ਮੈ ਅਪਨ ਕਰਨੀ ਸਾਰੀ॥੬੨॥ ਤਬਹੋ ਕਹੀ ਬੀਜ ਇਕ ਬਾਰਾ॥ ਲੁਨਿ ਹੈ ਦੋਇ ਬਾਰ ਨਿਰਧਾਰਾ॥ ਬਹੁ ਸੁਤ ਬਹੁ ਬਾਸਨਾ ਪਛਾਨੋ॥ ਸੂਦ੍ਰ ਰਾਜ ਅਵਨੀ

---

1. ਬੀਜਣਾ,
2. ਉਮਰ,
3. ਹਜ਼ਾਰ,
4. ਸਾਲ,
5. ਵਢਣਾ, ਪ੍ਰਾਪਤ ਕਰਨਾ

ਪਰਮਾਨੋ॥੬੩॥ ਅਪਰ ਧਰਮ ਕਉ ਹੋਨ ਨ ਦੈਹੋਂ॥ ਪ੍ਰੇਮ ਭਕਿਤ ਨਾਮ ਜਪ ਲੈਹੋਂ॥ ਨਰ ਨਾਰੀ ਦਿਜ ਸੂਦ ਪ੍ਰਧਾਨਾ॥ ਸੰਕਰ ਬਰਨ ਤੁਰੁਕ ਅਘਖਾਨਾ॥੬੪॥ ਭਕਿਤ ਨਾਮ ਜਪ ਸਤ ਨਿਸੁ ਤਰਿਹੈ॥ ਤਪ ਪੂਜਾ ਕੁਊ ਕਰਮਨ ਸਰਿਹੈ॥ ਏਕ ਨਾਮ ਬਿਨ ਦੰਡ ਹੁਸਾਰੇ॥ ਕਰਮ ਧਰਮ ਅਰ ਸੁਰਗ ਬਿਚਾਰੇ॥੬੫॥ਦੋ:॥ ਇਕ ਤਵ ਦੰਡ ਪ੍ਰਮਾਨਿ ਹੋ ਦੂਸਰ ਮਾਨਹੁ ਨਾਹਿ॥ ਆਇਸ[1] ਲੈਤਬ ਜਾਉਗੋ ਸੁਨਹੁ ਪਿਤਾ ਬਲ ਬਾਹਿ॥੬੬॥ਚੌ:॥ ਕਹੀ ਬ੍ਰਹਮਾ ਸੁਨ ਕਲਿ ਮਮ ਬਾਨੀ॥ ਤੈ ਜੁ ਨਾਮ ਕੀ ਉਪਮਾ ਠਾਨੀ॥ ਮੈ ਹੂੰ ਯਹ ਪਸੰਦ ਬਿਧਿ ਕਰੀ॥ ਅਬ ਸੁਨ ਬਚਨ ਸੁਦ੍ਰਿੜ ਚਿਤ ਧਰੀ॥੬੭॥ ਨਾਮ ਮੰਤ੍ਰ ਤਵ ਜੁਗਹਿ ਪ੍ਰਧਾਨਾ॥ ਅਮਰ ਮੰਤ੍ਰ ਸਭ ਹੋਹਿ ਜਿਆਨਾ॥ ਅਮਰ ਜਗਨ ਮਹਿ ਜਪ ਤਪ ਆਸਾ॥ ਰਾਮ ਨਾਮ ਕਲਿ[2] ਕੁਮਤਿ ਬਿਨਾਸਾ॥੬੮॥ ਸਭ ਦੇਵਨਕਹਿ ਦੇਹੁ ਹਟਾਈ॥ ਤੇਰੇ ਰਾਜ ਨਾਮ ਬੜਿਆਈ॥ ਭਲੋ ਰਾਜ ਤੇਰੋ ਜਗ ਹੈ ਹੈ॥ ਕਰਨੀ ਥੋਰ ਅਧਕ ਫਲ ਦੈਹੈਂ॥੬੯॥ ਪਰ ਧਨ ਪਰ ਤਿਅ ਤਜ,ਹਰਿ ਭਜਿਹੈ॥ ਪ੍ਰੇਮਾ ਭਕਿਤ ਭਾਊਨ ਹਿਤ ਜਿਹੈ॥ ਕਰਮ ਅਕਰਮ ਅਰਪਿ ਹਰਿ ਚਰਨਾ॥ ਤਾਹਿ ਕਰਹੁ ਭਵ ਜਲ ਤੇ ਤਰਨਾ॥੭੦॥ ਨਿਜ ਨਾਰੀ ਰਤਿ ਨਾਮ ਉਪਾਸੀ॥ ਸੋ ਸਤਗੁਰੁ ਕਲਿਜੁਗ ਨਿਰਜਾਸੀ॥ ਸਤ ਸਿਰ ਤ੍ਰੇਤਾ ਭੁਜਾਹ ਹਮਾਰੇ॥ ਦੂਪੁਰ ਜੰਘ ਚਰਨ ਕਲ ਧਾਰੇ॥੭੧॥ ਪਰਾ ਪਸੰਤੀ ਮਧਯਮਾ ਔਰ ਬੈਖਰੀ ਜਾਨ[3]॥ ਚਾਰਹੁ ਜੁਗ ਮੈ ਭਜਨ ਕੀ ਹੈ ਮਰਜਾਦਾ ਮਾਨ॥੭੨॥ ਪਰਾ ਨਰਾਇਨ ਦੇਵਤਾ ਪੈਸਯੰਤੀ ਨਰ ਜਾਨ॥ ਬਾਗਦੇਵਿ ਬਰ ਮਧਯ ਬਯਾਸ ਬੈਖਰੀ ਮਾਨ॥੭੩॥ਚੌ: :॥ ਇਹਿ ਬਿਧਿ ਸਤਗੁਰੁ ਦੇਵ ਦਯਾਲਾ॥ ਕਲਕੋ[4] ਕਹਯੋ ਕਹਯੋ ਅਹਵਾਲਾ॥ ਬਿਨ ਗੁਰਮੁਖ ਇਹਿ ਕਾਲ ਮਝਾਰੀ॥ ਨਹਿਤਰਿ ਕੁਊ ਖਗ ਮ੍ਰਿਗ ਨਰ ਨਾਰੀ॥੭੪॥ ਨੀਚ ਊਚ ਸਭ ਏਕ ਸਮਾਨਾ॥ ਤਰਿਹੈ ਭਜਨ ਕਰਤ ਭਗਵਾਨਾ॥ ਸਾਹਿਬ ਸਿੰਘ ਇਹ ਬਿਧਿ ਬਚ ਕਹਿਕੈ॥ ਸਭਸੁ ਕਥਨਿ ਮਧ ਆਨੰਦ ਲਹਿਕੈ॥੭੫॥ਦੋ:॥ ਧਾਮ ਬਿਰਾਜੈ ਜਾਇ ਕੈ ਸਕਲ ਭਾਇ ਸੁਖਦਾਨਾ॥ ਸਿੰਘ ਸੁਮੇਰ ਸਹਾਇ ਹੈ ਕੀਨੋ ਕਲ ਮਨਹਾਨਾ॥੭੬॥

ਸਾਖੀ॥੧੨੮॥ ਮਥੁਰਾ ਬਿਪ੍ਰ ਸਰਨਾਇਕ ਆਯੋ॥ ਜੋਗ ਬਯਾਸ ਤਾਹਿ ਗੁਰ ਗਾਯੋ॥ ਨਾਮ ਭਜਨ ਕੀ ਜੁਗਤ ਬਤਾਈ॥ ਮਥੁਰਾ ਪਾਈ ਭਕਤ ਬਡਾਈ॥੧॥ ਸਾਹਿਬ ਸਿੰਘ ਇਤਨੀ ਕਹਿ ਸਤਗੁਰੂ॥ ਜਾਇ ਬਿਰਾਜੇ ਨਿਜ ਪਲੰਗ ਪੁਰੁ॥ ਇਹਿ ਬਿਧਿ ਨਿਤ ਕਬਿ ਕੋ ਬਿਦ ਸਭਾ॥ ਲਾਗਤ ਹੋਤ ਆਨੰਦ ਸੁਲਭਾ॥੨॥ ਛੂਟ ਮਸੰਦਨ ਤੇ ਸਭ ਦੇਸ॥

1. ਆਦੇਸ਼,
2. ਕਲਿਯੁਗ,
3. ਭਗਤੀ ਦੀਆਂ ਚਾਰ ਕਿਸਮਾਂ,
4. ਕਲਿਯੁਗ ਦਾ

ਕਾਰ[1] ਨ ਕੋਊ ਦੇਤ ਆਦੇਸ॥ ਆਪ ਕਾਰ ਲੈ ਗੁਰ ਢਿਗ ਆਵੈ॥ ਮਸੰਦੀਅਨ ਕੋ ਮੁਖ ਨਹਿਲਾਵੈ॥੩॥ ਦੇਸ ਦੇਸ ਗੁਰੁ ਸੁ ਜਬ ਬਿਥਾਰਾ॥ ਜਹ ਤਹ ਪੰਥ ਖਾਲਸਾ ਭਾਰਾ॥ ਸਭ ਊਪਰ ਤੂ ਪਰ ਸੁਤ ਜਾਨਾ॥ ਸਿੰਘ ਸੰਪ੍ਰਦਾ ਸੁਮਤਿ ਨਿਧਾਨਾ॥੪॥ ਖੜਗ ਜਗਯ ਜਬ ਸਤਗੁਰ ਕੀਨਾ॥ ਖੜਗਾ ਮ੍ਰਿਤ ਤਾਹੀ ਤੇ ਦੀਨਾ॥ ਯਾਕੀ ਮਹਿਮਾ ਜਾਨ ਨ ਜਾਈ॥ ਜਦਯਪਿ ਸੇਸ ਗਨੇਸਹੁ ਗਾਈ॥੫॥ ਸਾਹਿਬ ਸਿੰਘ ਕਹਹੁ ਕਹ ਕਹਾ॥ ਗੁਰ ਜਸ ਅਮਿਤ ਪਾਰ ਨਹਿਲਹਾ॥ ਸਿੰਘ[2] ਉਲੀਕੀ ਸੀਪ ਕ੍ਰਿਮ ਕਰੈ॥ ਕੀਕਰ ਕਲਪ ਬ੍ਰਿਖਯ[3] ਸਮ ਸਰੈ॥੬॥ ਅੰਤ ਹੋਨ ਹਾਰੋ ਕਬ ਨਾਹੀ॥ ਗੁਰ ਬਰ ਜਸ ਨਿਤ ਪ੍ਰਤਿ ਅਧਿਕਾਰੀ॥ ਸਾਹਬ ਸਿੰਘ ਮੋਰ ਮਤ ਸੁਨਿਏ॥ ਸੰਕਾ ਤਿਯਾਗ ਚਿਤ ਮੈ ਗੁਨਿਐ॥੭॥ ਗੁਰ ਗੋਬਿੰਦ ਸਿੰਘ ਬਸ ਕਰ ਦੂਜਾ॥ ਅਹਹਿ ਉਪਾਊ ਨ ਆਨਸੁ ਪੂਜਾ॥ ਜੋ ਸਤਗੁਰੁ ਉਰ ਚਾਹੈ ਖੁਸੀ॥ ਕਰੈ ਖਾਲਸੇ ਕੌ ਤੇ ਖੁਸੀ॥੮॥ ਬਸਤ੍ਰ ਬਿਭੂਖਨ ਸੁੰਦ੍ਰ ਸਾਜੇ॥ ਸਸਤ੍ਰ ਅਸਤ੍ਰ ਹਯ ਗਯ ਗਲ ਗਾਜੇ॥ ਸਿੰਘਨ ਸਾਹਬ ਜਾਦ ਨ ਦੇਈ॥ ਪਾਵਤ ਅਮਿਤ ਲਾਭ ਜਗ ਤੇ ਈ॥੯॥ ਸੁਨ ਸਾਹਿਬ ਸਿੰਘ ਤੋਹਿ ਸੁਨਾਊ॥ ਥੋਰ ਦਾਨ ਅਤਿ ਫਲ ਦਿਖਰਾਊ॥ ਦਰਦ[4] ਕਛ[5] ਦਸਤਾਰ[6] ਅੰਗੋਛਾ[7]॥ ਸਿੰਘਨ ਸੇਵ ਅਮਿਤ ਫਲ ਐਛਾ॥੧੦॥ਦੋ:॥ ਗੁਰਮਤ ਕਰ ਸਿਧਾਂਤ ਸੁਨ ਸਾਹਬ ਸਿੰਘ ਸੁਧਾਰ॥ ਗੁਰੂ ਖਾਲਸੇ ਖੁਸੀ ਸੇ ਗੁਰੁ ਗੋਬਿੰਦ ਸਿੰਘ ਪਯਾਰ॥੧੧॥ ਨਹਿ ਜਪ ਤਪ ਪੂਜਾ ਕਰਨ ਰਹਤ ਬਬੇਕ ਅਨੇਕ॥ ਗੁਰੂ ਖਾਲਸੇ ਕੀ ਖੁਸੀ ਕਰਤ ਸੁ ਪੂਰਨ ਟੇਕ॥੧੨॥ਚੌ:॥ ਸੁਨੈ ਸੁਨਾਵੈ ਯਹ ਸੁ ਪ੍ਰਸੰਗਾ॥ ਪਾਵੈ ਭਕਿਤ ਜੁਕਿਤ ਸਰਬੰਗਾ॥ ਪਵਤ ਹੋਇ ਜਸ ਪਾਵਨ ਗੰਗਾ॥ ਸਿਮਰਹਿ ਵਾਹਿਗੁਰੂ ਮਨ ਰੰਗਾ॥੧੩॥ ਇਤਿ ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸੇ ਸ੍ਰੀ ਗੁਰੁ ਚਤਰਥ ਖੰਡ ਦਸਮ ਮੰਡਲ ਉਤ੍ਰਾਰਧੇ ਗੁਨਿ॥[8] ਜਨ ਚਰਚਾ ਬਰਨਨਾਤਮਕ ਏਕੂਨ ਬਿੰਸਤਮੀ ਪ੍ਰਾਂਤ॥੧੯॥

ਸਾਖੀ॥੧੨੯॥ਚੌ:॥ ਰਾਮ ਕੁਅਰ[9] ਪੁਨ ਸਭਾ ਸੁਹਾਈ॥ ਲਾਗੇ ਕਰਨ ਕਥਾ ਰਸਦਾਈ॥ ਸਾਹਿਬ ਸਿੰਘ ਸੁਨ ਗੁਰੁ ਕੀ ਗਾਥਾ॥ ਸੁਨਤ ਜਾਤਿ ਕਲਿ ਕਲ ਮਲ ਮਾਥਾ॥੧॥ ਮੰਤ੍ਰ ਸਾਸਤ ਚਰਚਾ ਬੁਧ ਮਾਨਾ॥ ਹੋਨ ਲਾਗ ਕਬ ਕ੍ਰਿਪਾ ਨਿਧਾਨਾ॥ ਨੰਦ ਲਾਲ ਭਾਈ ਕਰ ਜੋਰੀ॥ ਕਹੀ ਕ੍ਰਿਪਾ ਨਿਧਿ ਸੋ ਸੁਨਹੋਰੀ॥੨॥ ਮਹਾਰਾਜ ਜਿਨ ਜਿਨ ਮਤ ਰਚੇ॥ ਤਿਨ ਤਿਨ ਕਰੇ ਮੰਤ੍ਰ ਹਿਤ ਸਰੇ॥ ਰਾਉਰ ਮਤ ਸਰਬੋਤਮ ਮੰਤ੍ਰਾ॥ ਸ੍ਰੀ ਜਪਜੀ ਕਲਿ ਪ੍ਰਗਟ ਸੁਤੰਤ੍ਰਾ॥੩॥ ਚਾਰ ਪਦਾਰਥ ਦੇਵੈ ਵਾਰੇ॥ ਗੁਰੂ ਗ੍ਰੰਥ ਗੁਰ ਸਬਦ

---

1. ਗੁਰੂ ਨਮਿਤ ਦਿੱਤੀ ਜਾਣ ਵਾਲੀ ਕਾਰ, ਭੇਟਾ ਕੋਈ ਨਹੀਂ ਦੇਂਦਾ,
2. ਸਮੁੰਦਰ, 3. ਕਲਪ ਬ੍ਰਿਛ, 4. ਕ੍ਰਿਪਾਨ, 5. ਕਛਹਿਰਾ,
6. ਪਗੜੀ, 7. ਪਰਨਾ, ਤੌਲੀਆ,
8. ਗੁਣੀ ਲੋਕਾਂ ਨਾਲ, 9. ਰਾਮ ਕੁਇਰ

ਸੁਧਾਰੇ॥ ਤਾਤੇ ਦੀਨ ਬੰਧ ਸੁਖਰਾਸੀ॥ ਕਹਿਏ ਮੰਤ੍ਰ ਬਿਧੀ ਅਘਨਾਸੀ[1]॥੪॥ ਸਰਧਾ ਪੂਰਕ ਨਾਥ ਸੁਨਾਯੋ॥ ਸ੍ਰੀ ਗੁਰੁ ਸਬਦਨ ਬਿਧਿ ਬਤਲਾਯੋ॥ ਪੂਰਨ ਮਨੋਕਾਮਨਾ ਜਨ ਕੀ॥ ਸਰਧਾ ਪੂਰਕ ਬਿਰਚਯੋ ਮਨ ਕੀ॥੫॥ ਸਭ ਹੀ ਸਰਧਾ ਪੂਰਨ ਕਰੀ॥ ਨੰਦ ਲਾਲ ਪਰ ਕਰਣਾ ਧਰੀ॥ ਨਿਤ ਨਵ ਮੰਗਲ ਨਿਤ ਨਵ ਰੰਗਾ॥ ਨਿਤਯ ਕੀਰਤਨ ਬਚਨ ਪ੍ਰਸੰਗਾ॥੬॥

**ਸਾਖੀ॥੧੩੦॥ਦੋ:॥** ਏਕ ਬਾਰ ਸਤਗੁਰ ਨਿਕਟ ਸੁ ਕਬਿ[2] ਸੁਦਾਮਾ ਜਾਗਤ ਆਇ ਸੁਨਾਇ ਇਕ ਕਬਿਤ ਦਰਸਯੋ ਚਰਨ ਲਲਾਮ॥੧॥ਚੌ:॥ ਨੰਦ ਲਾਲ ਤਿਹ ਹਾਜਿਰ ਕੀਨੋ॥ ਅਤਿ ਦਰਿਦ੍ਰ ਕਬਿਤ ਕਹਿ ਚੀਨੋ॥ ਨਿਰਖਿ ਜਾਹਿ ਸੁਨ ਕਬਿਤ ਪ੍ਰਮਾਨਾ॥ ਹੋਤ ਜਥਾਰਥ ਤਿਹ ਕਰ ਭਾਨਾ॥੨॥ ਆਇਸ ਪਾਇ ਲਾਇ ਸਿਰ ਆਗੇ॥ ਕਹਿ ਕਬਿਤ ਚਿਤ ਅਨਰਾਗੇ॥ ਸੁਨ ਸਤਗੁਰੁ ਦੇ ਧੀਰਜ ਤਾਹੀ॥ ਕੀਨ ਸੁਦਾਮਵਾਤ ਸਕ ਨਾਹੀ॥੩॥ ਕਬਿਤ॥ ਏਕ ਸੰਗ ਪਢੇ ਹੇ ਅਵੰਤਿ ਕਾ ਸੰਦੀਪਨ ਕੇ ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈ॥ ਪੁੰਗੀ ਫਲ ਹੋਤੇ ਤੋ ਅਸੀਸ ਦੇਤੇ ਨਾਥ ਜੀ ਕੋ ਤੰਦੁਲ[3] ਲੈ ਦੀਜੈ ਬਾਧ ਲੀਜੈ ਫਟੇ ਜਾਮਾ ਮੈ॥ ਦੀਨ ਦਯਾਲ ਸੁਨ ਕੈ ਦਯਾਲ ਦਰਬਾਰ ਮਿਲਏ ਤੈ ਕਛੂ ਦੀਨੋ ਪਾਈ ਅਗਨਿਤ ਸਾਮਾ ਮੈ॥ ਪ੍ਰੀਤ ਕਰ ਜਾਨੈ ਔਰ ਨੀਤ ਕੈ ਪਛਾਨੈ ਤੈ ਤੋਵਹੀ ਤੂੰ ਗੁਬਿੰਦ ਹੈ ਬਾਮਨ ਲਾਸਾ॥ ਕ੍ਰਿਪਾ ਸਮੁਦ੍ਰ ਤਰੰਗ ਪ੍ਰਕਾਸਾ॥੫॥ਦੋ:॥ ਦਾਨ ਮਾਨ ਸਨਮਾਨ ਕੇ ਅਸ ਅਨਗਿਨਤ ਪਸੰਗਾ॥ ਕਹੁ ਕੋ ਕਬਿ ਇਮਿ ਕਥ ਸਕਤ ਬਕਤ ਬੁਧਿ ਸਰਬੰਗਾ॥

**ਸਾਖੀ॥੧੩੧॥** ਇਕ ਦਿਨ ਨਾਥ ਸੁ ਸਭਾ ਬਿਰਾਜੇ॥ ਪੂਰਨ ਕਿਏ ਸੇਵਕਨ ਕਾਜੇ॥ ਕਲਿ ਮਹਿ ਗੁਰ ਅਰਜਨ ਅਘਹਾਰੀ॥ ਰਚੀ ਸੁਖਮਨੀ ਸਭ ਸੁਖ ਕਾਰੀ॥੧॥ ਗੁਰੂ ਗ੍ਰੰਥ ਕੀ ਬੀੜ ਪ੍ਰਕਾਸੀ॥ ਸੋਰਹਸਤ ਇਕ ਸਠ ਅਘਨਾਸੀ॥ ਸਭ ਸਿਰ ਥਾਪ ਰਾਖਿ ਜਪ ਜਾਪਾ॥ ਮੂਲ ਮੰਤ੍ਰ ਸਭ ਅਘਗਨ ਖਾਧਾ॥੨॥ ਪਾਠ ਮਹਾਤਮ ਅਮਿਤ ਅਪਾਰਾ॥ ਨਾਰਦ ਸਾਰਦ ਪਾਇਨ ਪਾਰਾ॥ ਨੰਦ ਲਾਲ ਅਰ ਪਿੰਡੀ ਲਾਲ॥ ਪੰਡਿਤ ਪਰਸ ਸੁ ਭਕਤ ਰਸਾਲ॥੩॥ ਬੋਲਯੋ ਸ੍ਰੀ ਮੁਖ ਕਹਿਆ ਮਹਾਤਮ॥ ਜਾਤੇ ਮਿਟੈ ਸੇਵਕਨ ਉਰਤਮ॥ ਤਬਲੌ ਨੰਦ ਸਿੰਘ ਕਰ ਜੋਰੇ॥ ਮਹਾਰਾਜ ਬੁਨਿਐ ਬਚ ਮੋਰੇ॥੪॥ ਲਾਗਯੋ ਪ੍ਰੇਤ ਖਾਲਸਾਹਿ ਸ੍ਵਾਮੀ॥ ਅਸ ਅਸਚਰਜ ਹੇਰਯੋ ਘਟ ਗਾਮੀ॥ ਤੌ ਲੌ ਸਭ ਕਬਿ ਕੋ ਬਿਦ ਆਏ॥ ਤਿਨ ਕੇ ਸੁਨਹੁ ਨਾਮ ਮਨ ਭਾਏ॥੫॥ ਖਾਨ ਚੰਦ ਮੁਨਿਹਾਲ ਚੰਦ ਗਨ॥ ਬਿਧੀ ਚੰਦ ਬ੍ਰਜ ਲਾਲ ਬਿਦੁਖ ਜਨ॥ ਮਾਨ ਦਾਸ ਸੈਨਾਪਤਿ ਜਾਨੋ॥ ਆਲਮ ਸ੍ਰੀ ਸੁਖ ਦੇਉ ਪਛਾਨੋ॥੬॥ ਤਯੋ ਸੁਮਦਨ ਗਿਰਿ ਸੁਖਾ ਗੁਨਿਆ॥ ਅਲੀ ਹੁਸੈਨ ਅਲੀ ਕਬਿ

1. ਪਾਪ ਕੱਟਣ ਵਾਲੀ, 2. ਕਵੀ, 3. ਟੁੱਟੇ ਚੌਲ (ਭਗਤ ਸੁਦਾਮਾ ਦੇ) ਜਾਂ ਸਤੂ

ਸੁਨਿਆ॥ ਕਬਿ ਬਲ ਧਰਮ ਚੰਦ ਅਰ ਚੰਦਾ॥ ਕੁਵੇਰੋ ਸਬਲਭ ਸੁਖ ਕੰਦਾ॥੭॥ ਮਾਧੂ ਲਖਾ ਈਸਰ ਦਾਸਾ॥ ਧਯਾਨ ਸਿੰਘ ਧੰਨਾ ਸਿੰਘ ਆਸਾ॥ ਹਿਸਰਾਮ ਮੰਗਲ ਅਰ ਹੀਰਾ॥ ਅੰਮ੍ਰਿਤ ਰਾਏ ਸੁ ਗੁਨੀ ਗਹੀਰਾ॥੮॥ ਇਤਯਾਦਿਕ ਸਭ ਸਭਾ ਸੁਹਾਏ॥ ਬੰਦ ਬੰਦ ਪ੍ਰਭ ਪਦ ਹਰਖਾਏ॥ ਸਦਾ ਮਟੂਆਹਿ ਰਬਾਬੀ॥ ਕਰਨ ਲਗੇ ਕੀਰਤਨ ਸਿਤਾਬੀ॥੯॥ਦੋ:॥ ਸਤਗੁਰ ਕਹੀ ਸੁ ਨੰਦ ਸਿੰਘ ਜਾ ਕਹਿ ਲਾਗੋ ਪ੍ਰੇਤ॥ ਪਠਤ ਰਾਯੋ ਜਪੁ ਮੰਤ੍ਰ ਨਹਿ ਤਾਤੇ ਭਯੋ ਅਚੇਤ॥੧੦॥ਚੌ: :॥ ਸਿੰਘਨ ਕਹੀ ਸੁਨੋ ਗੁਰ ਰਾਈ॥ ਸ੍ਰੀ ਜਪੁ ਮੰਤਰ ਸਰਬ ਸਿਰ ਗਾਈ॥ ਕਰਤ ਮੁਕਤ ਵਾਤਨ ਕੀ ਰਖਯਾ॥ ਕਹਿਐ ਕਹਿ ਕਰ ਭਹਿ ਪ੍ਰਤਯਖਯਾ॥੧੧॥ ਸਤਗੁਰੁ ਕਹੀ ਮੁਕਤਅ ਭੋਗਾ॥ ਸਤਗੁਰ ਦਿਯੋ ਜਪ ਮੰਤ੍ਰ ਪ੍ਰਯੋਗਾ॥ ਤਬਲੌ ਕਹਿ ਪੰਡਿਤ ਬ੍ਰਜ ਲਾਲਾ॥ ਲਖਯੋ ਸੁਪਨ ਮੈ ਦੀਨ ਦਿਆਲਾ॥੧੨॥ ਗੁਰ ਨਾਨਕ ਗੁਰੁ ਅਰਜਨ ਦਰਸਨ॥ ਕੀਨੋ ਕ੍ਰਿਪਾ ਸਿੰਧੁ ਅਘ ਮਰਖਨ॥ ਸ੍ਰੀ ਜਪੁਜੀ ਕੇ ਅਰਥ ਜੁ ਸੁਨੇ॥ ਸੋ ਮੈ ਕਹਹੁ ਅਗ੍ਰ ਗੁਰ ਗੁਨੇ॥੧੩॥ ਪੰਡਿਤ ਬ੍ਰਜ ਲਾਲੋ ਵਾਚਾ॥ ਸਲੋਕ॥ ਹਰ ਸਤ੍ਰਨ ਮਮ ਗੇਹੇ ਦਿਵਾਰਾ ਤ੍ਰੰ ਹਿੰਦੂ ਖਦਾ॥ ਤ੍ਰਾਹਿਮਾਂ ਦ੍ਰਸਯ ਗੁਰੋ ਸੁਪਨ ਸਲੋਕੇ ਕ੍ਰਿਉਕਤ ਵਾਨ॥੧॥ ਮੋਖਯੇ ਪ੍ਰਾਯਾਣੇ ਗਣ ਦ੍ਰਬਯ ਲਾਭੇ ਧਰਮੇ ਵਿਰਕਤੇ ਸੁਰ ਸੇਵ ਨੇਵਾ॥ ਯੋ ਬਿਤਸ ਦਾਸੇ ਸਤਪੁਤ੍ਰਵਾਨੇ ਸੰਗਹਿ ਸੁਭਾਵੇ ਰਿਪੁਟੋ ਪਮਰਦੇ॥ ਮਨੋ ਨਿਹੋ ਪੇਜੁਧਿਸ ਪੋਗ੍ਰਹੇ ਧਰਮੇ ਚਨੀਤੇ ਦਾਨੇ ਗੁਣਾ ਕਰੇ॥ ਏਤੇ ਖੁਕੁਰਯਾਤ ਸ੍ਰੀ ਸਤਨਾਮ ਮੋਕਾਰ ਮਾਦੋ ਕਲਿ ਸਰਦ ਧਾਨਾ॥੨॥ ਸ੍ਰੀ ਜਪ ਮੰਤ੍ਰ ਮਾਨ ਸੀ ਪਾਚਸ ਅਖਯਰ ਕਹਹੁ ਪਰਧਾਨਾ॥ ਅਜਪਾ ਜਾਪ ਪਾਚ ਅਖਯਰ ਅਖਯਰ ਕੋ ਕੇ ਰਸਨਾ ਸੁਖ ਸਾਨਾ॥ ਦੂਖਨ ਤੀਨ ਰੋਸ ਪਿਤ ਬਾਤਰੁ ਕਫ ਪ੍ਰਮਾਦ ਕਹਿ ਨਾਸੈ॥ ਮੁਕਿਤ[1] ਭੁਕਿਤ ਉਤਮ ਪਦ ਪਾਵੈ ਸੁਖੀ ਨਜਮ ਜਨ ਗਾਸੈ॥ ਦ੍ਰਬਯ ਲਾਭ ਮਹਿ ਧਰਮ ਉਦਾਸੀ ਬਯਾਹ ਬਿਦੇਸ ਗਮਨ ਮੈ॥ ਸਸ ਪ੍ਰਹਾਰਨ ਬਾਜੀ ਧਾਰਨ ਪ੍ਰਜਨ ਸੁਰ ਮੋਹਨਮੈ॥ ਸਿਮਰਨ ਕਰੈ ਬਰ ਪੰਚੀ ਸਾਕਾਰ ਜਰਹ ਸਕ ਰੈਹੈ॥ ਦ੍ਰਿਖ ਪ੍ਰਤੀਤ ਧਰ ਨਮ੍ਰ ਭਾਉ ਭਰ ਜੋਨ ਪ ਪ੍ਰੇਮ ਧਰੈ ਹੈ॥੪॥ ਸੰਗ੍ਰਹਿ ਦਾਨ ਦੇਨ ਲੈ ਬੇ ਮੈ ਪ੍ਰਾਕ੍ਰਿਤ ਪਲਟ ਕੇ ਮਾਹੀ॥ ਭੂਤ ਪ੍ਰੇਤ ਤ੍ਰਾਕਨੀ[2] ਕਾਕਨੀ ਭਯਮਨ ਜਿਸ ਕਨਾਹੀ॥ ਰਣ ਮੈ ਰਾਜਯ ਕਾਜ ਮਿਲਬੇ ਮੈ ਮੀਤ ਜੋਗ ਕੀ ਰੀਤੀ॥ ਪਾਚ ਪਚੀਸ[3] ਜਾਪ ਕਰ ਲੀਜੈ ਇਚਨੇ ਕਾਰਜ ਪ੍ਰੀਤੀ॥੫॥ ਛਤੀ ਅਠੱਤੀਸ ਜਾਪ ਕਰੋਵਾ ਲਾਖ ਪਚਾਸ ਹਜਾਰਾ॥ ਜੈਸੋ ਜੈਸੋ ਕਾਰਜ ਜਾਨੈ ਕਰੈ ਪ੍ਰਯੋਗ ਅਪਾਰਾ॥ ਬਰਨ ਪੰਚ ਪਚੀਸ ਜਪੈ ਅਥਵਾ ਛਤੀਸ ਜਪ ਜੋਈ॥ ਜਪ ਇਕ ਬਰਨ ਸਹੰਸ੍ਰ ਬਰਨ ਸਮਜਾਨ ਜਪਹੁ ਅਘਖੋਈ॥੬॥ ਕਰਹੁ ਹੋਮ ਗੁਰ ਮੰਤ੍ਰ ਮਾਨ ਕਰ ਕਾਰਜ ਪੂਰਨ ਹੈ ਹੈ॥ ਬਿਧਨ ਤੋਰ ਕ੍ਰਿਪਾ ਗੁਰ ਪੂਰਨ ਪਰਮਾਤਮ ਪਦੁ ਪੈਹੈ॥ ਬ੍ਰਹਮਣ ਬਿਦਯਾਵਾਨ ਪਢੈ ਇਕ ਮੂਰਖ ਦੋਇ

1. ਮੁਕਤੀ, 2. ਡਾਇਣ, ਚੁੜੇਲ, 3. ਤੀਹ ਜਾਪ

ਪ੍ਰਮਾਨਾ॥ ਛਤ੍ਰੀ ਤ੍ਰੈਅ ਸੂਦ੍ਰ ਚਾਰ ਸਾੜੇ ਤ੍ਰੈ ਬੈਨੋ॥ ਗੁਰ ਪ੍ਰਸਾਦ ਲਾਗ ਪੰਚ ਬਰਨ ਬਰ ਮੁਕਿਤ ਗਯਾਨ ਕੇ ਮਾਹੀ॥ ਹਿਰਦੈ ਸੋਧਨ ਸੰਗ੍ਰਹ ਮੈ ਪਚੀਸ ਸੰਜੋਗ ਸਦਾਹੀ॥੮॥ਦੋ:॥ ਪ੍ਰਥਮ ਮਾਰ ਜਨ ਹੋਮੰ ਬਿਧਿ ਕਰਿਅ ਯਥਾ ਬਜੋਹਾਰ॥ ਮਹਾ ਮਹਾਤਮ ਮੰਤ੍ਰ ਪਤਿ ਦੇਤ ਪਦਾਰਥ ਚਾਰ॥੯॥ ਅਥ ਮਾਰਜਨ॥ ਓਅੰਕਾਰਯ ਨਮ:॥੧॥ ਸਤਯਾਇਨਮ:॥੨॥ ਤੱਗਾਯਨਮ:॥੩॥ ਨਾਗਯਣਯ ਨਮ:॥੪॥ ਮਧਯਾਇ ਨਮ:॥੫॥ ਕਰ ਤ੍ਰੈ ਨਮ:॥੬॥ ਰਖਤ੍ਰੈ ਨਮ: ੭॥ ਤਾਰਕਾਯ ਨਮ:॥੮॥ ਪਰੁ ਖੋਤਮਾਇ ਨਮ:॥੯॥ ਰੁਕਮਾਕਰਤ੍ਰੈ ਨਮ:॥੧੦॥ ਖਾਤਮਨੇਤ੍ਰੈਨਮ:॥੧੧॥ ਨਿਰੰਜਨਾਯ ਨੁਮ:॥੧੨॥ ਰਥਾਗਤ ਨੇ ਨਮ:॥੧੩॥ ਭਵਾਂਤ ਕਾਯਨਮ:॥੧੪॥ ਉਤਮਯ ਸਸੇ ਨਮ:॥੧੫॥ ਨਿਤਯ ਰੁਮਾਇਨਮ:॥੧੬॥ ਰਜਾਤਮਨੇ ਨਮ:॥੧੭॥ ਵੈ ਕੁੰਠਾਯਨਮ:॥੧੮॥ ਰਾਮਾਯਨਮ:॥੧੯॥ ਅਖਯਰਾਯਨਮ:॥੨੦॥ ਕਲਾਇ ਨਮ:॥੨੧॥ ਲਖਯਮੀਪਤਯ ਨਮ:॥੨੨॥ ਮੂਰਤਿ ਧਰਾਯਨਮ:॥੨੩॥ ਰਾਮ ਪਤਯੇ ਨਮ:॥੨੪॥ ਤ੍ਰਿਲੋਕਾਯਨਮ:॥੨੫॥ ਅਖਯਾਯ ਨਮ:॥੨੬॥ ਜਗਦੀਸਾਇ ਨਮ:॥੨੭॥ ਨਿਰਾਕਾਰਾਯਨਮ:॥੨੮॥ ਦਸਮੇਸਾਯ ਨਮ:॥੨੯॥ ਇਕਾਰਵਾਗਵਾਇਨੇ ਨਮਹ:॥੩੦॥ ਭੰਜਨਯਨਮ:॥੩੧॥ ਉਦਾਰਾਯ ਨਮ:॥੩੨॥ ਸਾਹਾ॥ ਪ੍ਰਾਣਾ ਹੁਤੇ ਜਮ ਇਤਿ ਸਿਖ ਸੁਖਾਇ ਨਮ:॥੧॥ਦੋ:॥ ਅਖਯਰ ਛਤੀਜੁ ਪੰਚ ਪੁਨ ਪੰਚੀ ਤਤ ਸੁਜਾਨ॥ ਗੁਰ ਪ੍ਰਸਾਦਿ ਪਢ ਅਗ੍ਰ ਤ੍ਰੈ ਲਖਹੁ ਸਿੱਖ ਬੁਧਵਾਨ॥੧੧॥ ਅਰ ਲਿਖਬੇ ਮੈ ਜਾਨਿਐ ਅਸਬਰਨ ਸੁਖ ਖਾਨ॥ ਪਾਚ ਪ੍ਰਾਨ ਪੀਚੀਸ ਸਤ ਹੈ ਬਿਵਹਾਰ ਪ੍ਰਮਾਨ॥੧੧॥ ਛਤਿਸ ਬਰਨ ਸਰਬ ਗੁਣ ਸਾਚੇ ਪਢੈ ਸੁਨੈ ਸਭ ਕੋਈ॥ ਛਤਿਸ ਲਾਖ ਅਹੂਤਿ ਦੇਇ ਸੋ ਮੁਕਿਤ ਤੁਰਤ ਨਰ ਹੋਈ॥ ਆਤਮ ਸੁਧ ਪਾਠ ਜਪਜੀ ਤੈ ਦੂਖ ਮਾਰਜਨ ਤੇ ਜਾਈ॥ ਪ੍ਰਥਮ ਸਲੋਕ ਪਾਠ ਜਪਜੀ ਕੀ ਯਾ ਬਿਧਿ ਸੁਨੀ ਸੁਨਾਈ॥੧੨॥ ਸ੍ਰੀ ਪ੍ਰਭ ਕਹੀ ਧਨਯ ਪੰਡਿਤ ਜਿਨ ਸਤਗੁਰੁ ਦਰਸਨ ਪਾਯੇ॥ ਜਪਜੀ ਕੋ ਸੁ ਮਹਾਤਮ ਪੂਰਨ ਸੁਨ ਕਰ ਸਭ ਅਘ[1] ਘਾਯੇ[2]॥ ਗੁਰੁ ਨਾਨਕ ਗੁਰੁ ਅਰਜਨ ਹੇਰੇ[3] ਪੰਡਿਤ ਗੁਰੁ ਘਰ ਪਧਾਰੇ॥ ਸਫਲ ਕਿਏ ਸੁਭ ਕਰਮਨ ਕੇ ਫਲ ਬਿਦਯ ਪ੍ਰੇਮ ਪ੍ਰਸਾਰੇ ॥੧੩॥ਦੋ:॥ ਸ੍ਰੀ ਮੁਖ ਕਹੀ ਕ੍ਰਿਪਾਯ ਤਨੁ ਪ੍ਰਿਅ ਪੰਡਿਤ ਸੁਖਮਾਨ॥ ਅਗ੍ਰ ਪੌੜਿਅਨ ਕੇ ਸੁ ਫਲ ਸੁਨੇ ਕਹਹੁ ਬਿਧਾਨ॥੧੪॥ ਕਬਿੱਤ॥ ਪ੍ਰਥ ਕਰਤ ਮਨੋਕਾਮਨਾ ਸਦਾ ਹੀ ਪੂਰੀ ਪਾਠਕ ਬਿਘਨ ਜਾਸੇ ਕੁਮਤਿਨ ਜੀ ਕੀ ਹੈ॥ ਆਸਾ ਪਰ ਦੂਜੀ ਆਦਿ ਸਚ ਐ ਜੁਗਾਦਿ ਸਚ ਔਖਧ[4] ਰਸਾਇਨ ਚਲਨ ਕੇਵਟੀ ਕੀ ਹੈ॥ ਬਿਪਤ ਤੇ ਕਾਰਜ ਮੈ ਤੀਸਰੀ ਕਹੀ ਹੈ ਚੌਥੀ ਨਵਗ੍ਰਹ[5] ਨਵ ਗੁਨ ਸੰਚਨ ਧਨੀ ਕੀ ਹੈ॥ ਸਤਗੁਨ ਪੂਰੀ ਮਨੋਕਾਮਨਾ ਕਰਤ ਪੂਰੀ

---

1. ਪਾਪ, 2. ਦੂਰ ਹੋਏ, 3. ਦੇਖੇ,
4. ਦਵਾਈ, 5. ਨੌ ਗ੍ਰਹਿ

ਸੁਤਿ ਮਤ ਪੂਰੀ ਪੌਰੀ ਪੌਰੀ ਜਪੁਜੀ ਕੀ ਹੈ॥੧੫॥ ਉਦਮ ਸੇ ਪਾਚੀ ਜੁ ਸਛਨੀ ਬੰਧ ਸਪਤਮੀ ਆਰ ਕਰੈ ਦੂਰ ਜੋ ਅਟਕ ਹੋਤ ਤੀ ਕੀ ਹੈ॥ ਮੰਤ੍ਰ ਸਿਧ ਨਵੀ ਦਸੀਂ ਕਰੈ ਦਸੋ ਦੇਵ ਸਿਧ ਬੇਚ ਬੇਖਰੀਦਬੇ ਮੰਗਯਾਰੀ ਕਹੀ ਨੀਕੀ ਹੈ॥ ਦੁਖ ਦਰਦ ਨਸਿਬੇ ਮੈਗਯਾਰਵੀ ਬਿਦਿਤ ਤੇਰੀ ਸਿਧ ਭਜੈ ਕਾਰਜ ਕਰਨਹਾਰ ਜੀ ਕੀ ਹੈ॥ ਸਭ ਗੁਨ ਪੂਰੀ ਮਨੋਕਾਮਨਾ ਕ੍ਰਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੌਰੀ ਜਪਜੀ ਕੀ ਹੈ॥੧੬॥ ਜੰਤ੍ਰ ਮਾਹਿ ਚੌਦਸ ਔਰ ਪੰਚ ਦਸ ਭੂਤ ਮਾਹਿ ਖਸ ਦਸ ਤਾਕਨੀ ਕੀਟਾਰਤ ਕਜੀ ਕੀ ਹੈ॥ ਸਪਤ ਦਸੰ ਮੋਹਨਮੈ ਅਸ ਦਸ ਬਿਦਯਾ ਹੋਤ ਅਸ ਦਸ ਪੁਰਾਨਾਨ ਕੀ ਹੋਤ ਗਤਿ ਨੀ ਕੀ ਹੈ॥ ਨਵ ਦਸ ਸਾਧੈ ਸੁਨ ਜੋਗ ਨਾਰਿ ਕੋ ਸੰਜੋਗ ਏਕ ਬਿੰਸ ਸੰਤਤੀ ਮੈ ਪਾਠਕ ਨਹੀ ਕੀ ਹੈ॥ ਸਭ ਗੁਨ ਪੂਰੀ ਮਨੋਕਾਮਨਾ ਕਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੌਰੀ ਜਪਜੀ ਕੀ ਹੈ॥੧੭॥ ਮਾਰਨ ਬਈਸੀ ਰਿਪੁਨਾਸਨ ਤਿਈਸੀ ਔ ਚੌਬੀਸੀ ਚਾਤੁਰਾਈ ਮੈ ਮੁਮਾਨ ਤਰਤੀ ਕੀ ਹੈ॥ ਆਦਰ ਪਚੀਸੀ ਔ ਛਬੀਸੀ ਛਲ ਜਾਨ ਸਤਾਈਸੀ ਬਲਮੈ ਅਠੀਸੀ ਪਾਪ ਬਜ੍ਰ ਪੀ ਕੀ ਹੈ॥ ਬਿਖਉਨ ਤੀਸੀ ਗਾਇ ਬਿਧ ਪਸੁ ਹੀਕੀ ਤੀਸੀ ਇਕਤੀਸੇ ਠਾਕਤ ਬਤੀਸੀ ਭਜਨ ਕੀ ਹੈ॥ ਸਤ ਗੁਨ ਪੂਰੀ ਮਨੋਕਾਮਨਾ[1] ਕਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੈਰੀ ਜਪਜੀ ਕੀ ਹੈ॥੧੮॥ ਪੰਕਤ ਪੈਤੀਸੀ ਔ ਛਤੀਸੀ ਗਢ ਸੂਰ ਕਾਜ ਸੈਤੀਸੀ ਕਾਰਜ ਕਰਕ ਸਭ ਹੀ ਕੀ ਹੈ॥ ਅਠਤੀ ਮਿਲ ਸਾਧ ਸੰਤ ਔਰ ਰਾਜ ਚਵਾਰੇ ਦੇ ਵਨ ਕੇ ਹੇਤ ਉਨਤਾਲੀ ਕਹੀ ਨੀਕੀ ਹੈ॥ ਚਾਲੀਸੀ ਕਰਤ ਹੈ ਪ੍ਰਤਖਯ ਰੂਪ ਬਿਸਨ ਜੀ ਕੋ ਪਾਵਨ ਚਤ੍ਰ ਭੁਜ ਭਾਵਨ ਗਤੀ ਕੀ ਹੈ॥ ਸਭ ਗੁਨ ਪੂਰੀ ਮਨੋਕਾਮਨਾ ਕਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੌਰੀ ਜਪੁਜੀ ਕੀ ਹੈ॥੧੯॥ ਆਦਕੀ ਜੋ ਦਸ ਕਰੈ ਧਰਮ ਮੈ ਬਸ ਔਰ ਦੂਸਰੀ ਦਸ ਕਰੈ ਅਰਥ ਹਿਨੀ ਕੀ ਹੈ॥ ਤੀਸਰੀ ਦਸਕ ਪੂਰੀ ਕਾਮਨਾ ਕਰਨਹਾਰੀ ਚਤਰ ਦਸਕ ਮੁਕ ਕਰਤ ਜੌਪੀ ਕੀ ਹੈ॥ ਚਾਰੋ ਫਲ ਚਾਰੋ ਕੇ ਬਿਭਾਗ ਚਾਰ ਦਸਕ ਸੋ ਚਾਰੋ ਓਰ ਸਿਖਨ ਸੁਮੇਰ ਸਿੰਘ ਨੀਕੀ ਹੈ॥ ਸਭ ਗੁਨ ਪੂਰੀ ਮਨੋ ਕਾਮਨਾ ਕਰਤ ਪੂਰੀ ਸੁਤਿ ਮਤਿ ਪੂਰੀ ਪੂਰੀ ਪੌਰੀ ਜਪੁਜੀ ਕੀ ਹੈ॥੨੦॥ ਸਾਚੇ ਪਾਤਸਾਹ ਸ੍ਰੀ ਗੁਬਿੰਦ ਸਿੰਘ ਮਹਾਰਾਜ ਪੂਛਯੋ ਗੁਰੂ ਅਰਜਨ ਅਰਜ ਸੁਹੀ ਕੀ ਹੈ॥ ਪੂਰਨ ਪੁਰਖ ਪਾਰਬ੍ਰਹਮ ਗੁਰ ਨਾਨਕਜੀ ਸੋਈ ਸਮਝਾਈ ਦੇਵ ਸਭਾ ਮਧਯ ਨੀਕੀ ਹੈ॥ ਸੁਰੁ ਗੁਰੁ ਸੁਰਪਤਿ ਸੁਰ ਨਸੁਮੇਰ ਸੁਨ ਸੁਰ ਗੁਨ ਨਿਜ ਕਰ ਲਿਖੀ ਸਿਖੀ ਜੀ ਕੀ ਹੈ॥ ਸਭ ਗੁਨ ਪੂਰੀ ਮਨੋਕਾਮਨਾ ਕਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੌਰੀ ਜਪੁਜੀ ਕੀ ਹੈ॥੨੧॥

ਸਾਖੀ ਰਤਨਾਵਲੀ॥ਦੋ:॥ ਸਭ ਸਾਧਨ ਪ੍ਰਗਟ ਕੀਓ ਓ ਦੂਸ੍ਰਨ ਦੀਜੈ ਏਹ॥ ਫਲੈ

---

1. ਇੱਛਾ

ਸਿਖ ਪਰਤੀਤ ਤੇ ਬਿਪ੍ਰ ਸਾਧ ਕੀ ਸੇਵ॥੨੨॥ ਉਸਤ ਨਿੰਦਾ ਪਰ ਹਰੈ ਦੰਭ[1] ਈਰਖਾ ਮਾਨ॥ ਬੇਦ ਬਚਨ ਸਮਗੁਰੁ ਬਚਨ ਸਭ ਸੰਤਨ ਪਰਵਾਨ॥੨੩॥ ਸਵੈਯਾ॥ ਜਪ ਜਾਪ ਕੀਏ ਅਘਕੋਟਿ[2] ਹਰੈ ਨਿਤ ਦਾਨ ਬਡੇ ਮਤਸਾਰ ਧਰੈ॥ ਮਾਰ ਭਾਉ ਬਸੈ ਸੁਖ ਕਾਮ ਸਧੈ ਸੁਰ ਧਾਮਨ ਰਹੈ ਤਮ ਪੁੰਜ ਹਰੈ॥ ਧਨ ਮੈ ਤਨਮੈ ਸੁਤ ਰੋਹ ਗ੍ਰਹੈ ਘਰ ਨਾਰਿਨ ਮੈ ਸਭ ਦੋਖ ਟਰੈ॥ ਨਹਿ ਪ੍ਰੀਤ ਕਰੈ ਬਿਸਵਾਸ ਨਹੀ ਜਿਹ ਤਾਹਿ ਕੋ ਦੇਇਸੁ ਦੋਖ ਕਰੈ॥੨੪॥ ਜਿਸ ਕੀ ਬਿਧਿ ਇਹ ਕਹੀ ਪਰ ਪੂਰਨ ਹੈਸਿ ਪ੍ਰਾਪਤ ਸਾਧਨ ਤੈ॥ ਸਭ ਪਾਠਨਗੀ ਤਖੜੰਗਨ ਤੇ ਉਪਜਯੋ ਫਲ ਕੋ ਜਪ ਜੋਗਨ ਤੇ॥ ਤਿਮਿ ਸਾਧਨ ਸਿਧਿ ਸੁਚੇਤ ਭਲੀ ਬਿਧਿ ਕਾਜ ਸਰੀ ਸੁਖ ਭੋਗਨ ਤੇ॥ ਸਭ ਸਿਧਿ ਕੀਏ ਗੁਰ ਭੇਟ ਦੀਏ ਇਹ ਬੀਜ ਧਰੇ ਗੁਰੁ ਮੋਦਨ ਤੇ॥੨੫॥ ਕਲਿਜੁਗ ਅਹਿ ਚਾਰਿ ਬਰਨਨ ਕੋ ਚਾਰਿ ਭਾਂਤ ਕੋ ਜਾਪ ਕਰਹ॥ ਪਰਾਮਧਯਮਾ ਔਰ ਪੈਸਯੰਤੀ ਬੈਖਰੀ ਹਿ ਮਿਲਸ ਕ੍ਰਮ ਲਹਾ॥ ਤਬਾ ਬੇਖਰੀ ਬਰਨ ਚਾਰਿ ਹੂੰ ਮੁਖ ਤੇ ਪ੍ਰਗਟਾਉ ਚਾਰ ਕਰੈ॥ ਨਾਭੀ ਪਰਾਰਿ ਦੈ ਸੁਮਧਯਮਾ ਕੰਠੌ[3] ਪਸਯੰਤੀ ਬਾਨਿ ਰਹੈ॥੨੬॥ ਪ੍ਰਗਟ ਬੈ ਖਰੀ ਬਾਨੀ ਉਤਰ ਉਤਰ ਪੂਰਬ ਸੁਫਲ ਬੜਾ॥ ਜਿਹ ਦੀ ਕਿਹਿ ਬਿਧਿ ਜਪ ਜਾਪ ਪਢੈ ਸੋਹੈ ਅਨਮੋਲ ਪ੍ਰਤਾਪ ਬੜਾ॥ ਸੁਨ ਬਿਧਿ ਅਜਪਾ ਜਾਪ ਜਾਪ ਕਰ ਨੰਦ ਨੰਦ ਦਿਸਬਰ ਪੂਰਾ॥ ਗੁਰੁ ਅਰਜਨ ਉਪਦੇਸ ਸਾਥ ਪਰਮਾਨੰਦ ਪਾਯੋ ਫਲ ਰੂਰਾ॥੨੭॥ ਕਬਿਤ॥ ਨੰਦ ਲਾਲ ੧ ਪਿੰਡੀ ਲਾਲ ੨ ਖਾਨ ਚੰਦ ੩ ਬਿਧੀ ਚੰਦ ੪ ਆਲਮ ਸੁ ਕਬਿ ੫ ਮਾਨਦਾਸ ਸੁ ੬ ਬਿਰਾਗੀ ਹੈ॥ ਸੁਖਾ ੭ ਅਮੋਦਨ ਗਿਰਿ ੮ ਆਦਿਕ ਸੁਗੁਨਿ ਜਨ ਮਾਨਯੋ ਗੁਰੁ ਬਚਨ ਕੋ ਜਪ ਅਨੁਰਾਗੀ ਹੈ॥ ਰਾਤਿ ਮੈ ਬਿਹੰਗ ਭਾਤ ਉਡਗੇ ਗਗਨ ਮਧਯ ਭੇਟਯੋ ਪਰਿ ਪੂਰਨ ਪੁਰਖ ਪਗ ਲਾਗੀ ਹੈ॥ ਤੀਨ ਬਾਰ ਬਾਗੀ ਭਈ ਭਏ ਸੁਖ ਲਾਗੀ ਮੇਰੋ ਜਪ ਅਨੁਰਾਗੀ ਸੋਈ ਜਗ ਬਡ ਭਾਗੀ ਹੈ॥੨੮॥ਦੋ:॥ ਜੋ ਮੋ[4] ਕੋਮਿਲਬੋ ਚਹੈ[5] ਪਠੈ ਨਿਤਯ ਜਪ ਗ੍ਰੰਥ॥ ਤਾਕੇ ਬਸ ਮੈ ਹੂੰ ਸਦਾ ਮਿਲਿਹੋ ਮੋਹਿ ਜਿਹਿ ਪੰਥ॥੨੯॥ ੧ਓ ਸਤਿਗੁਰੁ ਪ੍ਰਸਾਦਿ॥ ਕਰਤਾ ਪੁਰਖ ਜੋੜੇ ਜਾਪ॥ਦੋ:॥ ਬਧੈ ਆਯੁ ਅਤਿ ਮੰਤ੍ਰ ਬਲ ਦਹੈ ਤੀਨ ਹੂੰ ਤਾਪ॥ ਨਾਹੀ ਹਿਤਬਸੀ ਕਰਨਹਿਤ ਅਰਧ ਰੈਨ ਕਰਜਾਪ॥੩੦॥ ਸੁਫਲ ਹੋਇ ਸਭ ਕਾਮਨਾ ਸਿਧਿ ਪ੍ਰਾਪਤ ਸੁਨ ਚੈਨ॥ ਜਨਮ ਮਰਨ ਸੰਕਟ ਕਟਤ ਰਟਤ ਨਾਮ ਦਿਨ ਰੈਨ॥੩੧॥ ਸਲੋਕ॥ ਸੁਭੇ ਪ੍ਰਭਾਤੇ ਸ੍ਵਾਰਥੇ ਮਧਯੇ ਕਾਮੇ ਗਹਨੇ ਮੋਖਯੇਚ ਸਾਧਯੇ॥ ਮੋਹਨ ਪਰਦੋਖੇ ਵਸਤੈਕ ਜਾਮ ਰਿਪੁਦ ਘਾਤੇ ਰਜਨਯ ਰਧ ਵੀਤੇ॥ ਮੁਕਤਪ੍ਰਯਾਣੇ॥ ਪ੍ਰਹਰੇ ਚਸੇਖੇ ਸੂਰਯੋ ਦਯੇ ਕਿੰਨੈ ਵਾਸਿ ਧਜਿ॥ ਇੰਦੈ ਫਲੇ ਵੈ ਬਿਰਚਿਤ ਦਿਜੇਨ ਸ੍ਰੀ ਗੁਰੁ ਸੁਉਕਿਤ ਸ੍ਰੀ ਕੇਸ ਵੰਨਾ॥੩੧॥ਚੌ:॥ ਸਭ ਸਿਖਨ ਸ੍ਰੀ ਗੁਰੁ ਬਚ ਸੁਨਾ॥ ਸਤਗੁਰੁ ਅਰਜਨ ਜਿਹ ਬਿਧਿ ਭਨਾ॥[6] ਜਿਮਿ ਗੁਰੁ

---

1. ਪਾਖੰਡ, 2. ਕੋਟਾਂ ਪਾਪ, 3. ਗਲਾ, 4. ਮੈਨੂੰ, 5. ਮਿਲਣਾ ਚਾਹੁੰਦਾ ਹੈ, 6. ਜਿਵੇਂ ਕਿਹਾ

ਨਾਨਕ ਦੇਵ ਸੁਨਾਯੋ॥ ਪਾਂਡੇ ਸ੍ਰੀ ਬ੍ਰਜ ਲਾਲ ਜੁ ਗਾਯੋ॥੩੨॥ ਸੁਪਨ ਪਦੇ ਸਪ੍ਤਜਖਜ ਪ੍ਰਕਾਸਾ॥ ਪੂਰਨ ਕਰੀ ਸੇਵਕਨ ਆਸਾ॥ ਦਸਵੇ ਪਾਤਸਾਹ ਸੁਖਦਾਨੀ॥ ਸ੍ਰੀ ਮੁਖ ਕਹਯੋ ਮਹਾਤਮ ਜਾਨੀ॥੩੩॥ ਕਬਿਤ॥ ਨਿਤਯ ਜਪ ਪਾਠੀ ਤਾਹਿ ਸੰਕਟ ਨ ਸਾਠੀ ਕਾਹੂ ਬਾਤ ਤੈਨ ਘਾਠੀ ਤਾਕੀ ਸੁਰੁ ਮਤਿ ਨੀਕੀ ਹੈ॥ ਪਾਵੈ ਪਰਮਾਤਮ ਅਨੰਦ ਸਤ ਚਿਤ ਰੂਪ ਆਤਮ ਸੁਦਰਸੀ ਅਪਰਸੀ ਬਿਖੀ ਕੀ ਹੈ॥ ਸਾਚੇ ਪਾਤਸਾਹ ਸ੍ਰੀ ਗੁਬਿੰਦ ਸਿੰਘ ਕੀ ਤਾਕੇ ਨਿਤ ਸਤ ਸੰਗੀ ਗੁਰੂ ਸੰਸੇ ਨਾਰਤੀ ਕੀ ਹੈ॥ ਸਭ ਗੁਨ ਪੂਰੀ ਮਨੋਕਾਮਨਾ ਕਰਤ ਪੂਰੀ ਸੁਤਿ ਮਤਿ ਪੂਰੀ ਪੌਰੀ ਪੌਰੀ ਜਪਜੀ ਕੀ ਹੈ॥੩੪॥

**ਯਥਾ ਰਹਤਨਾਮੇ॥** ਸ੍ਰੀ ਜਪ ਜਾਪ ਪਢੇ ਬਿਨਾ ਜੋ ਜੇਵੈ ਪ੍ਰਸਾਦਿ॥ ਸੋ ਬਿਸਟਾ ਕਾ ਕਿਰਮ ਹੈ ਜਨਮ ਗਵਾਵੈ ਬਾਦਿ॥੩੫॥ ਸ੍ਰੀ ਗੁਰੂ ਗ੍ਰੰਥਿ॥ ਗੁਰ ਮੰਤਰ ਹੀਨ ਸਯ ਜੋ ਪ੍ਰਾਣੀ ਧਿਰੀਤ ਜਨਮ ਭਿਰਸ੍ਨ ਹੁ॥ ਕੂਕਰਹ ਸੂਕਰਹ ਗਰਧਬਹ ਕਾਕਹ ਸਰਪਨਿ ਤੁਲਯ ਖਲ:॥੧॥ਚੌ:॥ ਨਿਤ ਕਰ ਪਾਠਸ ਜਪੁਜੀ ਜੋਈ॥ ਨਾਰਾਇਣ ਤਾਕੇ ਬਸ ਹੋਈ॥ ਜਿਮ ਧੰਨੇ ਦੀ ਧੇਨੁ ਚਰਾਈ॥ ਨਾਮਦੇਵ ਕੀ ਛਪਰੀ ਛਾਈ॥੩੬॥ ਸੈਨਾ ਹੇਤ ਪਾਇ ਨਿਸਿ ਦਾਬੈ॥ ਦਾਸ ਤਿਲੋਚਨ ਬਨ ਸੁਇ ਫਾਬੈ॥ ਤਥਾ ਪਾਠ ਜਪ ਜੋ ਕਰ ਨਿਤ ਪ੍ਰਤਿ॥ ਤਾਕੇ ਨਿਕਟ ਵਾਹਗੁਰੁ ਹਰ ਹਿਤ॥੩੭॥ ਇਕ ਮੁਖ ਕਹਿਆ ਮਹਾਤਮ ਕੈਸੇ॥ ਸੇਸ ਨ ਕਹਿ ਸਕ ਸਾਰਦ ਜੈਸੇ॥ ਸਭ ਮੰਤ੍ਰਨ ਸਿਰ ਜਪ ਅਭਿਰਾਮਾ॥ ਪਾਠਤ ਹੋਤ ਆਨੰਦ ਪ੍ਰਮਾਨਾ॥੩੮॥ਦੋ:॥ ਸੰਮਤ ਸਤ੍ਰਹਸੈ ਅਧਕ ਸੈਤੀਸ ਬਿਕ੍ਰਮ ਰਾਇ[1]॥ ਆਨੰਦਪੁਰ ਜਪ ਕੋ ਅਰਥ ਲਿਖਯੋ ਸੁ ਸ੍ਰੀ ਗੁਰੁ ਰਾਇ॥੩੯॥ਚੌ:॥ ਸੁਪਨ ਪਢ ਯਹ ਲਿਖਿ ਦੇਇ ਜੁ ਕਹੂੰ॥ ਮਨ ਚਿੰਤਤ ਮੁਕ ਸੁ ਤਾਹੂੰ॥ ਗੁਰਮੁਖ ਹੈ ਗੁਰਸਨ ਮਿਲ ਜੋਈ॥ ਜਪ ਸੁਨ ਪਢੇ ਪਰਮਰਤਿ ਹੋਈ॥੪੦॥ ਗੁਰਮੁਖ ਧਰਮ ਰੀਤ ਯਹ ਕਹੀ॥ ਗੁਰਮੁਖ ਮੰਤ੍ਰ ਜਪਤ ਸਿਧਿ ਲਹੀ॥ ਬਿਨ ਗੁਰਮੁਖ ਗੁਰਮੁਖ ਕਿਹ ਕਾਮਾ॥ ਸੋ ਤੋ ਹੈ ਮਨ ਮੁਖ ਮਤਿ ਖਾਮਾ॥੪੧॥ ਆਦਿ ਸਚ ਜੁਗਾਦਿ ਸਚ॥ ਹੈ ਭੀ ਸਚ ਨਾਨਕ ਹੋਸੀ ਭੀ ਸਚ॥ ਏਹ ਪੌੜੀ ਫੇਰ ਪਢਨੀ॥ ਬਚਨ ਹੋਯਾ ਪਾਤਸਾਹੀ॥੧੦॥ਚੌ:॥ ਸਭ ਪੌੜਿਨ ਸਿਰ ਪੌੜੀ ਜਾਨੋ॥ ਆਦਿ ਸਚ ਤੁਕ ਚਾਰ ਪਛਾਨੋ॥ ਯਾਕੀ ਮਹਿਮਾ ਕਹੀ ਨ ਜਾਈ॥ ਜਪਕ ਜਨ ਜਾਨਹਿ ਬੜਿਆਈ॥੪੨॥ ਬਚਨਿ ਕਾ ਭਾਈ ਰਾਮ ਕੁਅਰ[2] ਸਾਹਬ ਕਹਤੇ ਹੈ॥ ਚਲਾਨੇ ਕੇ ਸਮੇ ਏਹ ਪੌੜੀ ਪਢ ਸਮਾਏ ਸ੍ਰੀ ਗੁਰੂ ਜੀ॥ ਸਤਨਾਮ ਸਤਿਗੁਰ ਪ੍ਰਸਾਦਿ ਸਿਧਾ॥ਚੌ:॥ ਸਾਹਿਬ ਸਿੰਘ ਹਮਰੋ ਹਰ ਹਾਲਾ॥ ਏਹੀ ਪੌੜੀ ਪਢਹਿ ਰਸਾਲਾ॥ ਸਤਗੁਰ ਚਾਲਿਤ ਦੇਹਧਰ ਕੀਨਾ॥ ਨਿਤ ਪ੍ਰਤਿ ਸਿਮਰਿਆ ਨੇਹ ਅਧੀਨਾ॥੪੩॥ ਮੰਤ੍ਰ ਜੰਤ੍ਰ ਹੈ ਕਲਿਮਹਿ ਜੇਤੇ॥ ਮੇਰੇ ਸਿਖ ਕਰਹਿ ਨਹਿ ਤੇਤੇ॥ ਏਕਸ ਮੇਂ ਬਹੁ ਮੰਤ੍ਰ ਹੈ ਹੈ॥ ਜਪ ਤਪ ਨਿਹਚਾ ਰਹਨ ਨ

---

1. ਬਿਕਰਮੀ ਸੰਮਤ 1737 (ਈਸਵੀ 1680), 2. ਰਾਮ ਕੁਇਰ

ਅਬਾਰਾ॥ ਸਮਰ ਭਮ ਚੌਗਾਨ ਸੁਧਾਰਾ॥੩੮॥੨੬॥ ਤੀਰ ਤਰੰਗ ਕਮਾਨ ਤਰੰਕਾ॥ ਹਾਜ ਹੁਯ ਬੋਲਤ ਸਭ ਸੰਕਾ॥੩੯॥ ਮਾਰ ਮਾਰ ਦੂਸਰ ਦਿਸ ਰੌਰਾ॥ ਲਖ ਸੂਰਤਾ ਸੂਰ ਮਨਹੌਰਾ॥੪੦॥੨੭॥ ਕਹ ਲੋਕ ਰਹਿ ਸੁਰਤਾ ਹਮਸਬ॥ ਚਾਲਿਸ ਪਰ ਦਸ ਲਾਖ ਜੋਰ ਜਬ॥੪੧॥[1] ਦੁਨੀਆਂ ਦੀਪਤ ਬਹਿ ਛਪਿ ਗਯੋ॥ ਨਿਸ਼ਪਤਿ ਸਹਿ ਪ੍ਰਤਾਪ ਪ੍ਰਗਟਯੋ॥੪੨॥੨੮॥ ਮਾਨਹਿ ਸਪਥ ਕੁਰਾਨ ਜੁ ਕੋਈ॥ ਵਾਹਗੁਰੂ ਮਗ ਦਰਸਕ ਹੋਈ॥੪੩॥ ਰੋਮ ਏਕ ਹੂੰ ਟੇਢ ਨ ਨ ਦੂਖਾ॥ ਬਾਹਰ ਲਿਯਾਯੋ ਦੁਸਮਨ ਹਨ ਰੁਖਾ॥੪੪॥੨੯॥ ਨਿਯਮ ਭੰਗ ਕਰਨ ਨਹਿ ਜਾਨੇ॥ ਧਨ ਪੂਜਕ ਧਰ ਧਰਮ ਤਿਹਾਨੇ ॥੪੫॥ ਨਯਹਿ ਧਰਮ ਨਹਿ ਮਤਿ ਪਾਲਨ ਬਰ॥ ਨ ਪ੍ਰਭ ਗਯਾਤ ਨਿਸਚਯ ਮਹਮਦ ਧਰ॥੪੬॥੩੦॥ ਜੋ ਕੋਊ ਧਰਮੁ ਪਾਲ ਨਰ ਹੋਈ॥ ਨਿਯਮ ਭੰਗ ਕਿ ਕਰਇੰ ਨਿਜ ਸੋਈ॥੪੭॥ ਅਸ ਨਰ ਕਰ ਭਰੋਸ ਮੁਹਿ ਨਾਹੀਂ॥ ਕਸਮ ਕੁਰਾਨ ਈਸ ਇਕ ਤਾਹੀ॥੪੮॥੩੧॥ ਜਦਯਪਿ ਸਪਥ ਸੈਕ ਸੁ ਕੁਰਾਨਾ॥ ਰੰਚਨ[1] ਅਬ ਭਰੋਸ ਮਨ ਮਾਨਾ॥੪੯॥ ਜੌਤੁਮ ਸਪਥ ਭਰੋਸਾ ਭਾਵਹੁ॥ ਬਾਧਿਕ ਮਰ ਮਮ ਆਗੇ ਆਵਹੁ॥੫੦॥੩੨॥ ਕਰਨ ਜੋਗ ਯਹ ਤਵ ਸਿਰ ਬਚਨਾ॥ ਕਹਯੋ ਖੁਦਾਇ ਸਪਥ ਮਮ ਸਚਨਾ॥੫੧॥ ਆਪ ਹੋ ਹਜਰਤ ਜੋ ਖਰੇ॥ ਤਨ ਮਨ ਪ੍ਰਾਨ ਕਾਜ ਸਭ ਸਰੇ॥੫੨॥੩੩॥ ਨਿਜ ਕਰਨੀਯ ਕਾਜ ਸੋ ਕਰਿਯਹੁ॥ ਆਪਨ ਲਿਖਤ ਸੁ ਆਪ ਬਿਚਰਿਅਹੁ॥੫੩॥ ਮੁਖਹੁ ਕਹਯੋ ਅਰ ਲਿਖਤ ਪਠਾਯੋ॥ ਚਾਹਿਅ ਤਾਕਹਿ ਸਿਰ ਪਹੁਚਾਯੋ॥੫੪॥੩੪॥ਦੋ:॥ ਹੈ ਹਮ ਮਰਦ ਨਰੇਸ ਮਨਿ ਕਹਹਿ ਕਰਹਿ ਸੁ ਕਾਮ॥ ਅੰਤਰ ਕਛ ਮੁਖ ਪਰਸੁ ਕੁਛ ਯਹਿ ਨਹਿ ਬਚਨ ਲਲਾਮ[2]॥੫੫॥੩੫॥ ਕਹੀ ਮੁਹੰਮਦ ਮੋਹਿ ਮਨ ਹਮ ਤਵ ਆਗਯਾ ਮਾਹਿ॥ ਜੋ ਆਵਹੁ ਇਤ ਸੁਧ ਚਿਤ ਬਖਸਾਵੇਂ ਹਮ ਤਾਹਿ॥੫੬॥੩੬॥ਚੌ:॥ ਚਹਹੁ ਲਖਯੋ ਜੋ ਸਪਥ ਕੁਰਾਨਾ॥ ਭੇਜਹਿ ਤਰੈ ਨਿਕਟ ਪ੍ਰਮਾਨਾ॥੫੭॥ ਕਸਬੈ[3] ਕਾਗੜ[4] ਜੋ ਤੁਮ ਆਵਹੁ॥ ਤੋਂ ਹਮ ਸਨ ਮਿਲ ਅਤਿ ਸੁਖ ਪਾਵਹੁ॥੫੮॥੩੭॥ ਤਨਿਕ ਖੇਦ ਇਹ ਰਾਹ ਨ ਤੋਹੀ॥ ਸਬ ਬੈਰਾੜ ਹੁਕਮ ਵਿਚ ਮੋਹੀ॥੫੯॥ ਹਮ ਤੁਮ ਆਪਸ ਮਹਿ ਬਤਰਾਵਹਿ॥ ਤੌਂ ਕਰ ਦਯਾ ਤੋਹਿ ਬਕਸਾਵਹਿ॥੬੦॥੩੮॥ ਇਕ ਸਹੰਸ੍ਰ ਆਸਵ ਸੰਗ ਅਵਹੁ॥ ਮੋ ਤੈਮੁਲਕ ਮਾਲਵਾ ਪਾਵਹੂ॥੬੧॥ ਮੈਂ ਜਗਦੀਸ਼ ਭਕਤ ਅਰ ਚਾਕਰ॥ ਆਵਤ ਆਗਯਾ ਮਨ ਤਨ ਹਾਜਰ॥੬੨॥੩੯॥ਦੋ:॥ ਜੋ ਸ੍ਰੀ ਆਗਯਾ ਪਤ੍ਰ ਬਰ ਮੁਹਿ ਆਵਤ ਅਕਾਲ॥ ਤੌਂਜ ਤਵ ਨਿਕਟ ਸੁ ਪ੍ਰਾਨ ਤਨ ਮੈ ਆਵਤ ਇਹਿ ਕਾਲ॥੬੩॥੪੦॥ਚੌ:॥ ਜੌਂ ਤੂੰ ਏਕ ਉਪਾਸਨ ਕਰਈ॥ ਮੇਰੇ ਕਾਜ ਨ ਸੁਸਤੀ ਧਰਈ॥੬੪॥ ਚਾਹਿਅ ਇਕ ਖੁਦਾਇ

---

1. ਰੱਤੀ ਭਰ ਵੀ, 2. ਅੰਦਰ ਤੇ ਬਾਹਰ ਤੋਂ ਇਕ ਹਾਂ, 3. ਨਗਰ, 4. ਦੀਨਾ ਕਾਂਗੜ

ਤੁਹਿ ਚੀਨਾ ਮਕਾਹੂ ਕਹੈ ਨ ਕਹੁ ਦੁਖ ਦੀਨਾ॥੬੫॥੪੧॥ ਬੈਠ ਸਿੰਘਾਸਨ ਤੂੰ ਜਗਰਾਈ॥ ਅਚਰਜਨੀਤ ਅਚਰਜ ਬਡਾਈ॥ ਅਚਰਜ ਨੀਤ ਪੰਥ ਪਰਿਪਾਲਾ॥ ਹੈ ਸਤ ਖੇਦ ਚਿੰਤ ਮਹਿਪਾਲਾ॥੬੭॥੪੨॥ਦੋ:॥ ਅਚਰਜ ਤੇ ਅਚਰਜ ਧਰਮਗਯਾ ਤੋਰ ਨਿਦਾਨਾ॥ ਸਤਯ ਬਿਨਾ ਮਿਥਯ ਕਰਨ ਦੁਖ ਭੋਗਨ ਸੁ ਪਛਾਨਾ॥੬੮॥੪੩॥ਚੌ:॥ ਤੇਗ ਬਿ ਦਰਦ ਮਾਰਨ ਕਾਹੂੰ॥ ਤੇਗ ਅਕਾਸ ਮਾਰ ਤਹਿ ਤਾਹੂੰ॥੬੯॥ ਭੂਲਨ ਡਰਨ ਰਹਹਿ ਪ੍ਰਭ ਭਾਈ॥ ਬੇ ਪ੍ਰਵਾਹ ਅਨ ਸਤੁ ਤਿਰਾਈ॥੭੦॥੪੪॥ ਨਿਰਭਉ ਸੋ ਸਾਹਨ ਕਰ ਸਾਹਾ॥ ਅਵਨਿ ਅਕਾਸ ਸੁਚ ਪਾਤਸਾਹਾ॥੭੧॥ ਪ੍ਰਭੁ ਪਾਲਕ ਅਕਾਸ ਅਰੁਅਵਨੀ॥ ਮੰਦਿਰ ਪਤਿ ਮੰਦਰ ਕਰ ਧਰਨੀ॥੭੨॥੪੫॥ ਹਸਤੀ ਅਰ ਚੀਟੀ ਸਭ ਮਾਹੀ॥ ਦੀਨ ਬੰਧੁ ਨਾਸਿ ਤ ਕਬ ਨਾਹੀ॥੭੩॥ ਤਾਕੋ ਨਾਮ ਦੀਨ ਪ੍ਰਤਿਪਾਲਾ॥ ਬੇਪ੍ਰਵਾਹ ਅਨ ਸਤ ਤਿ ਬਾਲਾ॥੭੪॥੪੬॥ਦੋ:॥ ਰੂਪ ਰੰਗ ਰੇਖ ਨ ਤਿਹਿ ਮਗ ਦਰਸ਼ਕ ਹਰ ਹਾਲ॥ ਕਿਰਪਾ ਕਰਤ ਸਭ ਜੰਤੁ ਪਰ ਸ੍ਰੀ ਗੁਰੁ ਪੁਰਖ ਅਕਾਲ॥੭੫॥੪੭॥ਚੌ:॥ ਤੁਹ ਕਰਣੀਯ ਸੁ ਕਸਮ ਕੁਰਾਨਾ॥ ਪਹੁਚਾਵਹੁ ਨਿਜ ਕਹਯੋ ਜੁਬਾਨਾ॥੭੬॥ ਤਹਿ ਚਾਹਿਆ ਨਿਜ ਬੁਧ ਕਹਿ ਪਾਲਾ॥ ਕਰਨ ਚਲਾਕੀ ਨਿਜਿ ਕ੍ਰਿਤ ਕਾਲਾ॥੭੭॥੪੮॥ਦੋ:॥ ਮਾਰੇ ਬਚੇ[1] ਚਾਰ ਤੈ ਕਹਾ ਭਯੋ ਸੁਨ ਸਾਹ॥ ਜੋ ਮੈ ਨਾਗ ਸੁਪੇਚ ਧਰ ਮਰਯੋ ਨ ਸਾਰੋ ਸਾਹ॥੭੮॥ ੪੯॥ਚੌ:॥ ਕਾ ਸੂਰਤਾ ਸਾਂਤ ਚਿਨਗਾਰੀ॥ ਦਾਵਾਗਿਨ ਜਬ ਪ੍ਰਜਰੀ ਭਾਰੀ॥੭੯॥ ਫਿਰਦੋਸੀ ਭਲ ਰਸਨ ਬਖਾਨੀ॥ ਅਤਿ ਸ੍ਰੀ ਘ੍ਰਤਾਕਾਮ ਸੈਤਾਨੀ॥੮੦॥੫੦॥ਦੋ:॥ ਹੇ ਅਵਰੰਗ[2] ਹਮ ਤੁਮ ਦੋਊ ਆਏ ਏਕਨਿ ਕੇਤ॥ ਵਾਦਨਿ ਕੋ ਅਬ ਬਨ ਤੁਹੀ ਸਾਖੀ ਸੁਨ ਨਿਜ ਹੇਤ॥੮੧॥੫੧॥ਚੌ:॥ ਜੋ ਯਾਹੂ ਪਰ ਬਾਤ ਬਿਸਰਿ ਹੌਂ॥ ਤੋ ਅਲਾਹ ਤੇ ਤੁਰਤ ਬਿਸਰਿ ਹੋ॥੮੨॥ ਜੋ ਇਹ ਕਾਜ ਕਮਰ ਕਸਿਐਹੋ॥ ਤੋਪ੍ਰਭ ਕਹਿ ਫਲਦਾਇਕ ਪੈਹੋ॥੮੩॥੫੨॥ਦੋ:॥ ਭਲੋ ਕਾਜ ਯਹ ਧਰਮ ਕੋ ਪਾਲਨ ਸੁਨ ਨਵਰੰਗ॥ ਪ੍ਰਾਨਹੁਤੇ ਪ੍ਰਿਅ ਮੋਹਿ ਜੌਂ ਪਹਿਚਾਨਹਿ ਇਕ ਅੰਗ॥੮੪॥੫੩॥ਚੌ:॥ ਹਮ ਜਾਨਤ ਤੂੰ ਏਕ ਨ ਜਾਨੈ॥ ਕਯੋਕਿਕਰਮ[3] ਸਭ ਦੁਖ ਕਰ ਠਾਨੈ॥੮੫॥ ਤੂੰ ਜੁ ਪਛਾਨ ਨ ਰਾਮ ਕ੍ਰਿਪਾਲਾ॥ ਚਾਹਿ ਨਤੁਹਿ ਹਰਿ ਸਹਿ ਧਨ ਆਲਾ॥੮੬॥੫੪॥ ਸਤ ਕੁਰਾਨ ਕੀ ਸਪਥ ਜੁ ਖੈ ਹੌਂ॥ ਖਿਨ ਹੂੰ ਮੁਹਿ ਭਰੋਸਨ ਹਿਐ ਹੋ॥੮੭॥ ਅਬੋਇਸ ਕਤ ਹਮ ਤਿਹਠਾ ਨਹੀ॥ ਬਿਨ ਆਗਯ ਸ੍ਰੀ ਹਰਿ ਸੁ ਡਰਾਹੀਂ॥੮੮॥੫੫॥ ਅਵਰੰਗ ਕੀ ਸੋਭਾ॥ਚੌ:॥ ਨਵਰੰਗ ਸਾਹਨਸਾਹ ਧਨ ਭਾਰਾ॥ ਹਸ ਚਲਾਕ ਅਸਵ ਅਸਵਾਰਾ॥੮੯॥ ਰੂਪ ਅਨੂਪ ਜਾਨ ਜਨ

---

1. ਪੁੱਤਰ, 2. ਔਰੰਗਜ਼ੇਬ, 3. ਬੁਰੇ ਹੁਕਮ

ਜਾਨ ਜਨ ਜੀਕੀ॥ ਚਕ੍ਰ ਬਰਤਿ ਪਤਸਾਹੀ ਨੀਕੀ॥੯੦॥੫੬॥ ਜੁਕਿਤ ਬੁਧਿ ਮਹਿ ਉਕਤਿ ਤੇਗਮਹਿ॥ ਦੇਗ ਤੇਗ ਮਾਲਿਕ ਜਾਨਤਮਹਿ॥੯੧॥ ਹਿਅ ਪ੍ਰਕਾਸ ਅਤਿ ਸੁੰਦਰ ਸੂਰਤ॥ ਧਨ ਧਰਨੀ ਪਤ ਦਾਤਾ ਪੂਰਤਿ॥੯੨॥ ਬਡੇ ਦਾਨ ਗਿਰ ਸਮ ਸੁ ਸਮਰ ਮੈ॥ ਦੇਵ ਤੁਲਯ ਪ੍ਰਾਕ੍ਰਮਸਰਤਰ ਮੈ॥੯੩॥ ਸਹਨਸਾਹ ਅਵਰੰਗ ਜੇ ਬਾਜਰ॥ ਦੁਨੀਆਂ ਰਾਖਤਰੁਰ ਦੀਨ ਮਗ॥੯੪॥੫੮॥ਚੌ:॥ ਬੁਤ ਪਰਸਤ ਗਿਰ ਅਨ ਮੈ ਮਾਰਹੁ॥ ਬੁਤ ਪੂਜਕ ਵਹ ਹਮ ਬੁਤ ਟਾਰਹੁ॥੯੫॥ ਦੇਖਹੁ ਪਲਟ ਪ੍ਰਕ੍ਰਿਤ ਜਗ ਕੇਰੀ॥ ਪੀਠ ਪਰੇ ਪਰ ਮਾਰਤ ਹੇਰੀ॥੯੬॥੫੯॥ ਦੇਖ ਦੇਖ ਮਾਯਾ ਪ੍ਰਭੁਭਾਈ॥ ਇਕ ਨਰ ਦਸ ਲਖ ਸੈਨ ਖਪਾਈ॥੯੭॥ ਕਾ ਕਰ ਸਤ੍ਰ ਮਿਤਰ ਪਰਸੰਨਾ॥ ਨਾਮ ਕ੍ਰਿਪਾਲੁ ਕ੍ਰਿਪਾ ਕਰ ਧੰਨਾ॥੯੮॥੬੦॥ ਮੁਕਤਹੁ ਦੇਇ ਰਾਹ ਦਿਖਰਾਵੈ॥ ਪ੍ਰੇਮ ਮਈ ਬਾਨੀਹਿ ਬਨਾਵੈ॥੯੯॥ ਕਰਤ ਅੰਧ ਸਤਗੁਰਹਿ ਨਿਜ ਸਮੈ॥ ਦੀਨਹਿ ਬਾਹਰ ਕਰ ਦੁਖ ਮੈ॥੧੦੦॥੬੧॥ ਸਾਚੋ ਰਹਤ ਜੁ ਪ੍ਰਭੁ ਸੋ ਅਪਨੇ॥ ਕਰਤ ਦਯਾ ਨਿਧਿ ਦਯਾ ਹਰ ਸਮੇਂ॥੧੦੧॥ ਜੋ ਤਨ ਮਨ ਪ੍ਰਭੁ ਸੇਵਕ ਮਾਨਾ॥ ਤਾਹਿ ਦੇਤ ਸ੍ਰੀ ਪ੍ਰਭ ਨਿਤ ਤ੍ਰਾਨਾ॥੧੦੨॥੬੨॥ ਕਹਾ ਸਤ੍ਰ ਤਾਸੋ ਛਲ ਕਰੈ॥ ਜੋ ਪ੍ਰਭ ਜੁ ਪ੍ਰਸੰਨਤਾ ਧਰੈ॥੧੦੩॥ ਇਕ ਮਾਰਨ ਜੋ ਆਵਹਿ ਲਾਖਾ॥ ਕਰਹਿ ਸਹਾਇ ਤੁਰਤ ਜਗ ਰਾਖਾ॥੧੦੪॥੬੩॥ ਤੋਰ ਧਜਾਨ ਸੰਪਤ ਸੈਨਾ ਬਰ॥ ਮੋਰ ਭਰੋਸ ਏਕ ਹਰਿ ਜਸ ਪਰ[1]॥੧੦੫॥ ਤੁਹਿ ਹੰਕਾਰ ਸੁ ਧਨ ਅਰ ਧਰਨੀ॥ ਇਕ ਅਕਾਲ ਹਮ ਰਖਯਰ ਬਰਨੀ॥੧੦੬॥੬੪॥ ਭ੍ਰਮਹੁਨ ਜਗਤ ਸਰਾਇ ਅਸਮਾਹਿ॥ ਜਗ ਜੀਵਨ ਸਿਰ ਬੀਤਹਿ ਜਹ ਕਹਿ॥੧੦੭॥ ਲਖਹੁ ਫੇਰ ਫਿਰਵਟ ਸੁ ਸਮਝਕੀ॥ ਬੀਤਤ ਸਭ ਸਿਰ ਜਗ ਅਗ ਤਯ ਕੀ॥੧੦੮॥੬੫॥ਦੋ:॥ ਬਲੀ ਹੋਯ ਕਰ ਦੀਨ ਦਿਸ ਕਰਜਿਨ ਬੁਰੀ ਨਿਗਾਹ॥ ਸਪਬਾ ਸਸਤਰ ਲੈ ਕਾਟ ਮਤ ਹੈ ਭੂਪਤਿ ਨਰ ਨਾਹ॥੧੦੯॥੬੬॥ ਮਿਤਰ ਏਕ ਜਾਕੋ ਭਯੋ ਸਤ੍ਰ ਕਰਹਿ ਕੀ ਤਾਹ॥ ਅਗਰ ਸਤ੍ਰਤਾ ਸਤ ਕਰੈ ਸਤ੍ਰ ਬਨ ਧਰਮਾਹਿ॥੧੧੦॥੬੭॥ ਸਤ੍ਰ ਸਤ੍ਰਤਾ ਸਹਸ ਕਰ ਬਾਰਨ ਬਾਕੋ ਮਰੋ॥ ਸਾਚੇ ਗੁਰੂ ਅਕਾਲ ਕੀ ਕਰਣਾ ਕੀ ਦ੍ਰਿਗਕੋਰ॥੧੧੧॥੬੮॥ ਇਤ॥ਚੌ:॥ ਸੁਨ ਭੂਪਤ ਅਬਰੰਗਜੇਬ ਬਰ॥ ਤੋਰ ਗੁਮਾਨ ਸਰਬ ਮਿਥਯਰਰ॥ ਹੋਇਹ ਨਰਕ ਤੋਹਿ ਭਲ ਭਾਤੀ॥ ਛੂਟੀ ਨਾਹਿ ਕਰਮ ਕੀ ਪਾਤੀ॥੬੯॥ ਤੋਰਨ ਹਮ ਕਛੁ ਕਬਹੁ ਬਿਗਾਰਾ॥ ਇਕ ਪਾਥਰ ਪਰ ਪੁਰ ਨਿਰਧਾਰਾ॥ ਮਮਪਿਤਸਨ[2] ਸੁਨ ਘਾਤ[3] ਜੁ ਕੀਨਾ॥ ਤਿਹ ਫਲ ਅਬ ਪਾਵਨਗੇ ਪੀਨਾ॥੭੦॥ ਭੂਪਤਿ ਗਿਰਹ ਸਹਜ ਜਢ ਜੇਤੇ॥ ਝੂਠੇ ਭਏ ਕਰਤ ਛਲ ਤੇਤੇ॥ ਤੈਹੂੰ ਤਿਨ ਸੰਗ ਮਿਲਿ ਭਲ ਭਾਤੀ॥ ਪਠੀ ਫੌਜ ਅਗਿਨਿਤ ਦਿਨ ਰਾਤੀ॥੭੧॥ ਲੂਟ

---

1. ਤੈਨੂੰ ਸੈਨਾਂ ਤੇ ਧਨ ਦਾ ਆਸਰਾ ਹੈ ਮੈਨੂੰ ਅਕਾਲ ਪੁਰਖ ਦਾ ਆਸਰਾ ਹੈ 2. ਮੇਰੇ ਪਿਤਾ ਦਾ, 3. ਕਤਲ ਕੀਤਾ

ਖਜਾਨਾ ਅਰ ਸੁਤਮਾਰੇ[1]॥ ਕਸਮ ਖਾਇ ਕੀਨੇ ਮੁਖ ਕਾਰੇ[2]॥ ਯਾਅ ਨੀਤ ਕਰ ਫਲ ਤਬ ਹੋਈ॥ ਜਬ ਖੁਦਾਇ ਕਾਜੀ ਨਿਜ ਸੋਈ॥੭੨॥ ਕਾ ਤੁਮਰੋ ਰਮਦਾਸ ਬਿਗਾਰਾ॥ ਕਾ ਕਹਿ ਹੌਂ ਤਬ ਹੈ ਮੁਖਕਾਰਾ॥ ਤੁਹਿ ਭਰੋਸ ਮੈ ਆਯੁ ਪ੍ਰਮਾਨਾ॥ ਨਹਿ ਖਾਯੋ ਪਤਸਾਹਤਦਾਨਾ[3]॥੭੩॥ਦੋ:॥ ਜਿਤੇ ਅਸਵ[4] ਗਰਧਭ[5] ਜਗਤ ਨਿਤ ਪ੍ਰਾਕ੍ਰਮ[6] ਕਰ ਖਾਹਿ॥ ਮੁਕਤ ਹੋਤ ਨਹਿ ਕਹੁ ਸੁਨੇ ਇਹ ਭਰੋਸ ਭਲ ਨਾਹੀ॥੭੪॥ਚੌ:॥ ਜੇ ਭਰੋਸ ਉਰ ਪਠਤ ਕੁਰਾਨਾ॥ ਇਹਿ ਬਿਧਿ ਮੁਕਤ ਮੋਹ ਅਵਸਾਨਾ॥ ਦਗਰਾ ਪੰਖਿਨ ਕੇ ਪਰਮਾਹੀ॥ ਲਿਖਯੋ ਕੁਰਾਨ ਮੁਕਤ ਤੇ ਨਾਹੀ॥੭੫॥ ਜੋ ਭਰੋਸ ਪੈਗੰਬਰ ਅੰਸਾ॥ ਮੋਹਿ ਉਧਾਰਹਿਗੋ ਸਰਬੰਸਾ॥ ਤੌ ਪਕੰਬਰ ਅਪਬਖਾਨਾ॥ ਮਾਨਹਿ ਹੁਕਮ ਸੁ ਮੁਹਿ ਪਰਮਾਨਾ॥੭੬॥ ਦੁਨੀਆ ਕੇ ਸਗ ਜੇ ਜਗ ਜਾਨੇ॥ ਤਿਹਿਨ ਉਧਾਰ ਪੈਗੰਬਰ ਠਾਨੇ॥ ਬੁਤਸ਼ਿਕਤ[7] ਕਰ ਜੌਂ ਤੂੰ ਚਾਹੈ॥ ਤਰਿ ਹੋ ਤੌਨ ਤੋਹਿ ਸੁਖ ਆਹੇ॥੭੭॥ ਤੀਰਥ ਖੰਡਨ ਪਾਪ ਅਨੇਕਾ॥ ਇਕ ਬਿਗਰੇ ਸਹਸਰ[8] ਬੁਤ ਟੇਕਾ॥ ਘਰ ਘਰ ਬੁਤ ਧਨ ਗਏ ਅਜਾਨੇ॥ ਤਵ ਭਰੋਸ ਯਹ ਬਯਰਥ ਪਛਾਨੇ॥੭੮॥ ਅਹੰਕਾਰ ਜਿਹ ਦੂਰ ਨ ਕੀਨਾ॥ ਬੁਤ ਪਰਸਤ ਤਾਕਹਿ ਹਮ ਚੀਨਾ॥ ਅਹੰਦੇਹ ਧਨ ਯਹ ਬੁਤ ਯਹ ਬੁਤ ਪੂਜਾ॥ ਅਪਰਸੁ ਬੁਤ ਅਨ ਪਰ ਬਿਧਿ ਦੂਜਾ॥ ਸੁਨ ਸੁਨ ਜਸ ਮਨ ਚਹ ਜੁ ਉਦਾਰਾ॥ ਯਾ ਬਿਧਿ ਹੋਇ ਨ ਤੋਰ ਉਧਾਰਾ॥ ਜਗ ਕਾਰਜ ਸਬਉਸਤਿਤ ਕ੍ਰਹੀ॥ ਫਿਰਾਊਨ[9] ਹੂੰ ਕੀ ਹਿਤ ਧਰਹੀ॥੮੦॥ ਯਹ ਭਰੋਸ ਜੋ ਤਵ ਮਨ ਮਾਹੀ॥ ਪ੍ਰਭੁ ਸਤਾਰ ਬਕਸਿ ਮੁਹਿ ਯਾਹੀ॥ ਹਰਿ ਕੇ ਗੁਨ ਦੋਊ ਅਵਰੰਗਾ॥ ਸਤਾਰੀ ਹੁ ਕਹਾਰੀ ਸੰਗਾ॥੮੧॥ਦੋ:॥ ਜੋ ਕਹੂ ਪਰ ਕਰੀ ਤੈ ਸੱਤਾਰੀ ਸੁਖਦਾਨ॥ ਤੌ ਤੌਹੂੰ ਪਰ ਕਰਤ ਪ੍ਰਭੁ ਸਤਾਰੀ ਹਿਤਮਾਨ॥੮੨॥ ਕਰੀ ਕਹਾਰੀ ਤੋਹਿ ਅਤ ਤਾਤੇ ਸੁਨ ਅਵਰੰਗ॥ ਪ੍ਰਭੁ ਕਹਾਰੀ ਕਰਹਿਗੇ ਮੇਰੋ ਬਚਨ ਅਭੰਗ॥੮੩॥ਚੌ:॥ ਜੌ ਤੂੰ ਸਮਝਤ ਨਿਜ ਮਨ ਮਾਹੀ॥ ਕਰਤ ਬੰਦਗੀ[10] ਉਧਰਹੁ ਯਾਹੀ॥ ਯਹ ਨ ਬੰਦਗੀ ਸੁਨ ਨਵਰੰਗਾ॥ ਪਢ ਕੁਰਾਨ ਨਿਤ ਕਰਨ ਕੁਢੰਗਾ॥੮੪॥ ਮਨ ਮਾਰੈ ਸੋ ਕਰੈ ਬੰਦਗੀ॥ ਮਨ ਪੋਖਕ ਨਿਤ ਨਰਕ ਗੰਦਗੀ॥ ਪਿਤਾ ਮਾਰ ਭ੍ਰਾਤਾ ਤੈ ਮਾਰਾ[11]॥ ਨਿਸਮਨ ਕੋ ਕੀਨਾ ਬਿਸਤਾਰਾ॥੮੫॥ ਬਿਨ ਮਨ ਮਾਰੇ ਮੁਕਤ ਨ ਹੋਈ॥ ਇੰਦ੍ਰਿਨ ਪ੍ਰਬਲ ਕਰਤ ਅਘਸੋਈ॥ ਜੋ ਗੁਮਾਨ ਮਨ ਸਰਇ ਕਮਾਈ॥ ਮੋਰ ਮੁਕਤ ਇਹਿ ਬਿਧਿ ਸਿਧਿ ਪਾਈ॥੮੬॥ ਤੈ ਜੇਤੇ ਜਗ ਮਗ ਪਥ ਜਾਨਹੁ॥ ਅਪਨੀ ਅਪਨੀ ਸਰਇ[12] ਪਛਾਨਹੁ॥ ਸਭਹੀ ਚਲਤ ਮੁਕਤ ਤੇ ਨਾਹੀਂ॥ ਬਿਨਾ ਭਕਿ ਭਗਵੰਤ ਲਖਾਹੀਂ॥੮੭॥ ਜੋਪੈ ਸਰਹਿ ਹੀ ਮੁਕਤ ਦਰ ਹੋਤੀ॥ ਤੌਨ

---

1. ਪੁੱਤਰ, 2. ਮੂੰਹ ਕਲੇ, 3. ਪਾਤਸ਼ਾਹੀ ਦੀ ਰੋਟੀ ਨਹੀਂ ਖਾਦਾ, 4. ਘੋੜੇ, 5. ਖੋਤੇ, 6. ਮਿਹਨਤ ਕਰਕੇ, 7. ਮੂਰਤੀ ਖੰਡਨ, 8. ਹਜਾਰਾਂ, 9. ਮਿਸਰ ਦਾ ਰਾਜਾ ਫਿਰਔਨ, 10. ਭਗਤੀ, 11. ਤੂੰ ਪਿਤਾ ਤੇ ਭਰਾਵਾਂ ਨੂੰ ਮਾਰਿਆ, 12. ਇਸਲਾਮ ਦੀ ਸ਼ਰਹ

ਸੰਤ ਪੂਜਤ ਕਉ ਜੋਤੀ॥ ਪ੍ਰਭ ਕੋ ਭਜਨ ਕਰਤ ਕਉ ਨਾਹੀ॥ ਪੰਥ ਰੀਤ ਮਨ ਤਰਤ ਸੁਬਾਹੀ॥੮੮॥ ਖਬਰਦਾਰ ਰਹੁ ਭਯੋ ਖਾਲਸਾ॥ ਕਹਿ ਹੈ ਤੇਰੀ ਦੂਰ ਲਾਲਸਾ॥ ਤੁਰਕ ਤੇਜ ਸਭ ਹੀ ਸੰਘਾਰੀ॥ ਕਰਿਹੈ ਰਾਜਯ ਅਧਿਕ ਅਵਤਾਰੀ॥੮੯॥ ਇਤਯਾਦਿਕ ਲਿਖਿ ਅਧਿਕ ਪ੍ਰਸੰਗਾ॥ ਕੀਨੋ ਝੂਠੋ ਗੁਰ ਨਵਰੰਗਾ॥ ਔਰ ਅਨੇਕ ਨ੍ਰਿਪਨ ਕੇ ਨਾਮਾ॥ ਲਿਖੀ ਕਥਾ ਅਤਿ ਹੀ ਅਭਿਰਾਮਾ॥੯੦॥ਦੋ:॥ ਪ੍ਰਥਮ ਦਲੀਪ ਬਹੁਰ ਸੁ ਇਕ ਨੇਕ ਮਰਦ ਅਭਿਰਾਮ॥ ਛਤਰਾ ਮਤਿ ਕੀ ਚਤੁਥੀ ਪੰਚਮ ਕਾਜੀ ਕਾਮ॥੯੧॥ਚੌ:॥ ਪੁਨ ਬਜੀਰ ਕਨਯਾ ਕੀ ਲਿਖੀ॥ ਤਯੋ ਅਸਫੰਦਯਾਰ ਨ੍ਰਿਪ ਪਿਖੀ॥ ਅਜ਼ਮ ਸਾਹ ਕੀ ਕਥਾ ਪ੍ਰਕਾਸੀ॥ ਸਾਹ ਵਿਰੰਗ ਪ੍ਰਸੰਗ ਬਿਲਾਸੀ॥੯੨॥ ਨ੍ਰਿਪ ਮਯੰਦ ਸੁ ਕਥਾ ਪ੍ਰਮਾਨਾ॥ ਸਾਹ ਕਲਿੰਜ ਫੇਰ ਸੁ ਬਖਾਨਾ॥ ਪੁਨ ਪਠਾਨ ਕੀ ਕਹੀ ਕਹਾਨੀ॥ ਇਹਿ ਬਿਧਿ ਨਾਮਾ ਫਤੇ ਪ੍ਰਮਾਨੀ॥੯੩॥ ਪੁਨ ਪ੍ਰਭ ਦਯਾ ਸਿੰਘ ਕਰ ਦੀਨੋ॥ ਤਿਨ ਲੈ ਧਾਰ ਸੀਸ ਪਰ ਲੀਨੋ॥ ਪਰਮ ਸਿੰਘ ਤਿਨ ਕੇ ਸੰਗ ਗਏ॥ ਮਾਨ ਸਿੰਘ ਪ੍ਰਭੁ ਪਦ ਢਿਗ ਭਏ॥੯੪॥ ਅਹਦੀ ਬੇਖ ਸੁਰਮਈ ਬਸਨਾ॥ ਦਯਾ ਸਿੰਘ ਤਬ ਚਲੇ ਸੁਰਸਨਾ॥ ਗ੍ਰਾਮ ਗ੍ਰਾਮ ਤੇ ਕਾਢ ਬਿਗਾਰੀ॥ ਪਲੰਘ ਉਠਾਇ ਚਲੇ ਹਿਤਧਾਰੀ॥੯੫॥ ਹਰਿ ਅਨੰਤ ਹਰਿ ਕਥਾ ਅੰਨੰਤਾ॥ ਪਾਰਨ ਪਾਵਤ ਕੁਊ ਸਤਿ ਸੰਤਾ॥ ਪ੍ਰਥਮ ਦਯਾ ਸਿੰਘ ਦਿਹਲੀ ਆਏ॥ ਸਿਖਨ ਸੇਵੇ ਅਤਿ ਹਿਤ ਪਾਏ॥੯੬॥ ਕਬਿਤ॥ ਆਗਰੇ ਹ੍ਵੈ ਚੰਬਲ ਨਦੀ ਕੋ ਗਏ ਪਾਰ ਪੁਨ ਨਰ ਬਰ ਕਾਲੇ ਬਾਗ ਅਨੁਰਾਗ ਧਾਰੀ ਹੈ॥ ਸਹਰ ਸਰੋਜ ਤਯੋ ਉਜੈਨ ਲਾਘ ਆਗੇ ਗਏ ਮਾਲਵਾ ਮਹਾਨ ਨਰਬਦਾ ਨਦੀ ਬਾਰੀ ਹੈ॥ ਸ਼ੇਰ ਗਢ ਬੁਰਹਾਨਪੁਰ ਅਵਰੰਗਾਬਾਦ ਅੰਹਮਦਾਬਾਦ ਕ੍ਰਮ ਕ੍ਰਮ ਲਖ ਸਾਰੀ ਹੈ॥ ਪਹਚੇ ਪੁਜਾਰੀ ਬਨੇ ਅਹਦੀ ਸੁ ਭਾਰੀ ਸੰਗ ਫਤੇ ਬਕਯ ਧਾਰੀ ਦਯਾ ਸਿੰਘ ਅਬਿਕਾਰੀ ਹੈ॥੯੭॥ਚੌ:॥ ਜੇਠਾ ਸਿੰਘ ਏਕ ਸਿੱਖ ਭਲਾ॥ ਸੋ ਭਾਈ ਕਹਿ ਲਸਕਰ ਮਿਲਾ॥ ਉਤਰੇ ਤਾਸੁ ਭਵਨ ਮੈ ਜਾਈ॥ ਤਿਨ ਸਭ ਬਿਧਿ ਕੀਨੀ ਸਿਵਕਾਈ॥ ਜਿਅ ਜਾਨੇ ਜਨੁ ਸ੍ਰੀ ਗੁਰੁ ਆਏ॥ ਪ੍ਰੇਮੀ ਪ੍ਰਭ ਸਮ ਸਰ ਉਰ ਭਾਏ॥ ਲਿਖ ਪਤ੍ਰਿਕਾ ਕਹੀ ਪ੍ਰਭ ਤਯਾਰੀ॥ ਕ੍ਰਿਪਾ ਸਿੰਧੁ ਸਾਹਿਬ ਅਘਹਾਰੀ॥੯੮॥

ਸਾਖੀ॥੨੧੮॥ ਲਲਿਤ ਪਦ ਛੰਦ॥ ਕਬਹੁਕ ਬੈਠੇ ਦੀਨ ਬੰਧੁ ਏਕ ਸੇਰ[1] ਨਿਅਰਾਨਾ॥ ਏਕ ਸਿੰਘ ਪਰ ਚੋਟ ਕਰਤਹੀ ਬਨ[2] ਕੀ ਓਰ ਸਿਧਾਨਾ॥੨॥ ਸ੍ਰੀ ਸਤ ਗੁਰੁ ਕਰ ਗਹਿ ਕਰ ਬਰ ਕਰਵਾਰ ਢਾਰ ਤਿਤ ਧਾਏ॥ ਬਰਜਿ ਸੰਗ ਸਭ ਅੰਗ ਸੰਗ ਪ੍ਰਭ ਆਪ ਨਿਹੰਗ ਸਿਧਾਏ॥੨॥ ਆਗੇ ਸੇਰ ਪੂੰਛ ਸੁ ਹਿਲਾਈ ਮਾਥ ਨਿਵਾਇ

---

1. ਸ਼ੇਰ, 2. ਜੰਗਲ ਵਲ,

ਬਿਰਾਜਾ॥ ਸ੍ਰੀ ਮੁਖ ਕਹੀ ਨਤ ਜਹੋ ਤੋਕਹਿ ਕਰ ਲੈ ਜੋ ਮਨ ਛਾਜਾ॥੩॥ ਔਰ ਨਿਕਟ ਹੈ ਮਾਥ ਨਿਵਾਯੋ ਫਿਰ ਪ੍ਰਭ ਕਹੀ ਕਿ ਗੀਦੀ॥ ਸੇਰ ਹੋਇ ਕਤ ਸਮੁਹਿ ਹੋਤ ਨਹਿ ਛੇਰ ਛੇ ਰ ਸੁ ਅਨੀਦੀ॥੪॥ ਪਕਰ ਚਰਨ ਤੇ ਤਾਹਿ ਭ੍ਰਮਾਯੋ ਪਟਕਿ ਪ੍ਰਹਮਿ ਪੁਨ ਮਾਰਾ॥ ਤੇਗ ਤਮਕ ਦੈਤਾਸੁ ਸੁਤਨ ਤੇ ਸੀਸ ਬੀਸ ਕਟ ਡਾਰਾ॥੫॥ ਪੂਛਯੋ ਪ੍ਰੇਮਿਨ ਸ੍ਰੀ ਮੁਖ ਭਾਖੀ ਪਾਂਡਵ ਕੁਲ ਕੋ ਰਾਜਾ॥ ਜਾਨ ਬੂਝ ਮਮ ਸਿੰਘ ਸੰਘਾਰਯੋ ਮਹਾਬਲੀ ਸੁ ਬਿਰਾਜਾ॥੬॥ ਡਰ ਧਰ ਉਰ ਪੁਨ ਮਾਥ ਨਿਵਾਯੋ ਤਊ ਤਾਂਹਿ ਹਮ ਮਾਰਾ॥ ਆਪਨ ਬੈਰੀ ਹੋਤ ਤਜਤ ਬਰ ਬੈਰੀ ਭਕਤਨ ਭਾਰਾ॥੭॥ ਭਕਤ ਬੈਰੀਅਨ ਕੋ ਮੈਂ ਕਬਹੂੰ ਕਯੋਹੂ ਛਾਡੌਂ ਨਾਹੀ॥ ਜੇਨ ਕੇਨ ਪਰਕਾਰ ਸੰਘਾਰਹੁ ਅਸ ਨਿਸਚਯ ਜਿਅਮਾਹੀਂ॥੮॥ਦੋ:॥ ਅਧਿਕ ਮੋਹਿ ਨਿਜ ਤਨ ਹੁਤੇ ਸਿਖਨ ਕੋ ਪ੍ਰਿਅਹ ਅੰਗ॥ ਰਾਖਹੁ ਸਭ ਹੀ ਭਾਂਤ ਤੇ ਕਰ ਅਨੇਕ ਬਲ ਰੰਗ॥੯॥

ਸਾਖੀ॥੨੧੯॥ ਇਤਿ ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸੇ ਸ੍ਰੀ ਗੁਰੁ ਖੰਡਾਤਰ ਗਤ ਦਸਮ ਮੰਡਲ ਉਤਰਾਰਧੇ ਜਫਰਨਾਮਾ ਲਿਖਨ ਪ੍ਰਸੰਗ ਬਰਨਨਾਤਮਕ ਤ੍ਰਿੰਸਤਮੀ ਪ੍ਰਾਤ:॥੩੦॥

ਅਥ ਮਾਲਵੇ ਕਾ ਪ੍ਰਕਰਣ[1] ਲਿਖਯਤੇ :

੧ਓ ਸਤਿਗੁਰੂ ਪ੍ਰਸਾਦਿ॥ਦੋ:॥ ਦੀਨਨ ਕੀ ਰਛਯ ਕਰਨ ਕਲਿ ਲੀਨੋ ਅਵਤਾਰ॥ ਸਾਚੋ ਸਾਹਿਬ ਸਤਗੁਰੂ ਗੁਰੂ ਨਾਨਕ ਅਘਹਾਰ॥ਚੌ:॥ ਜਾਨਨੁ ਜਾਇ ਸੁ ਗਤਿਮਿਤ ਜਾਕੀ॥ ਅਖਿਲ ਭੂਵਨ ਨਾਇਕ ਸੁਖ ਝਾਕੀ॥ ਸਿੰਧੁ ਪ੍ਰਣ ਤਾਰਤ ਰੰਜਨ॥ ਗਊ ਗਰੀਬ ਗਨੀ ਅਬਿ ਭੰਜਨ॥੨॥ ਆਦਿ ਲਯੋ ਪਟਨੇ ਅਵਤਾਰਾ॥ ਪੁਨ ਅਨੰਦਪੁਰ ਜਸ ਬਿਸਥਾਰਾ॥ ਜਾਏ ਪਾਉਂਟੇ ਨਗਰ ਬਸਾਓ॥ ਜੁਧ ਭੰਗਾਣੀ ਕਰ ਸੁਖ ਪਾਯੋ॥੩॥ ਪੁਨ ਅਨੰਦਪੁਰ ਆਇ ਬਿਰਾਜੇ॥ ਕਿਏ ਸਿਖ ਸੇਵਕ ਕੇ ਕਾਜੇ॥ ਖੜਗ ਜਗਾਯ ਕਰ ਪ੍ਰਗਟ ਭਗੌਤੀ[2]॥ ਲਈ ਭਗੋਤੀ ਮਾਨ ਮਨੌਤੀ॥੪॥ ਲਖਯ ਸੀਸ ਸਿੰਘਨ ਕੇ ਸਵਾਮੀ॥ ਕਰੇ ਸਮਰਪਣ ਅੰਤਰਜਾਮੀ॥ ਪੰਥ ਖਾਲਸਾ ਕਰ ਸੁਖ ਪਾਯੋ॥ ਭੀਮ ਚੰਦ ਤਬ ਅਧਿਕ ਰਸਾਯੋ॥੫॥ ਤੀਨ ਲਾਖ ਸੈਨਾ ਲੈ ਲਰੋ॥ ਜਬਰਦਸਤ ਸੰਗ ਕਰ ਹਠ ਧਰੇ॥ ਅਵਰੰਗ ਜੇਬ ਪੂਤ ਪਠਵਾਯੋ॥ ਸਾਹ ਬਹਾਦਰ ਚਢ ਕਰ ਆਯੋ॥੬॥ ਪੁਨ ਸੁਖਮਾ ਸਤਗੁਰੁ ਪਗ ਪਰਾ॥ ਰਾਜ ਤਿਲਕ ਤਾਕੋ ਪ੍ਰਭ ਕਰਾ॥ ਨੰਦ ਲਾਲ ਬਿਚਬਨ ਬਿਚੰਵਾਈ॥ ਪ੍ਰਭ ਸੋ ਤਾ ਕੀ ਬਿਧਿ ਸਿਧਿ ਭਈ॥੭॥ ਸ੍ਰੀ ਸੰਤੋਖ ਸਿੰਘ ਨਹਿ ਲਿਖੀ॥ ਸੁਖਾ ਸਿੰਘ ਲਿਖੀ ਸੋ ਪਿਖੀ॥ ਹਰਿ ਅਨੰਤ ਹਰਿ ਕਥਾ ਅਨੰਤਾ॥ ਪਾਰ ਨੁ ਪਾਵਤ ਕੁਊ ਸੁਤਿ ਮੰਤਾ॥੮॥ ਪੁਨ

---

1. ਪ੍ਰਸੰਗ, 2. ਆਦਿ ਸ਼ਕਤੀ,

ਕਰ ਦਗਾ[1] ਗਿਰ ਪੱਤਿ ਨ ਭਾਰੀ॥ ਗਾਇ ਸਪਥ ਤਜ ਗ੍ਰਾਮ ਖਰਾਰੀ॥ ਕਰਨਿਰ ਮੋਹ ਜੁਧ ਪੁਨ ਆਏ॥ ਅਨੰਦ ਨਗਰ ਨਾਵੀਨ ਬਨਾਏ॥੯॥ ਪੁਨ ਕਰ ਘੇਰਾ ਸਵਾ ਲਾਖ ਕਰ॥ ਤਾਹੂੰ ਹਾਰਯੋ ਜਬ ਗਿਰਿ[2] ਬਰ॥ ਤਬ ਅਵਰੰਗ ਸੈਨ ਲੈ ਆਯੋ॥ ਸੂਬੇ ਤੀਨ ਸੰਗ ਲੈ ਧਾਯੋ॥੧੦॥ ਅੱਸਟ[3] ਮਾਸ ਲਗ ਘੇਰਾ ਰਾਖਾ॥ ਪੁਨ ਅਤਿ ਕਰੀ ਸਪਥ ਛਲ ਸਾਖਾ॥ ਸਤਗੁਰੂ ਤਯਾਗ ਅਨੰਦਪੁਰ ਕੀਨੋ॥ ਦੁਸਟਨ ਦਗਾ ਅਧਿਕ ਤਬ ਦੀਨੋ॥੧੧॥ ਸ੍ਰੀ ਚਮਕੌਰ ਕੌਰ ਮਧਯ ਨਰ ਚਾਲੀ॥ ਭਯੋ ਜੰਗ ਅਤਿ ਹੀ ਅਰਿ ਆਲੀ॥ ਦਸ ਲਖ ਅਸਵ ਸੈਨ ਅਸਵਾਰਾ॥ ਛਾਇ ਗਯੋ ਰਜ ਭਾਨ ਅਪਾਰਾ॥੧੨॥ ਕਰਿ ਅਤਿ ਜੁਧ ਫੇਰ ਪ੍ਰਭ ਆਏ॥ ਦੀਨੇ ਕਾਗੜੇ ਠਰਾਏ॥ ਤਹਤੇ ਕਰਨ ਜੀਵ ਕਲਯਾਨਾ॥ ਸਰੇ ਮਾਲਵੇ ਓਰ ਮਹਾਨਾ॥੧੩॥ ਸੋ ਸੁਭ ਕਥਾ ਸੁਨੋ ਮਨ ਲਾਈ॥ ਸਰੋਤਾ ਸਾਵਧਾਨ ਮਨਸਾਈ॥ ਗੁਰੂ ਗਮਤ ਤਵ ਪਾਇ ਜਨ ਕੋਈ॥ ਕਥਨ ਸੁਨਨ ਤੇ ਬਾਹਰ ਸੋਈ॥੧੪॥ਦੋ:॥ ਦੀਨੇ ਨਿਵਸੇ[4] ਦਯਾ ਨਿਧਿ ਕ੍ਰਿਪਾ ਸਿੰਧੁ ਕਰਤਾਰ॥ ਸੇਵਤ ਰਹਯੋ ਸਮੀਰ ਬਰ ਕਰ ਕਰ ਅਤਿ ਹਿਤ ਪਯਾਰ॥੧੫॥ ਖੇਲਤ ਕਬਹੂ ਸਿਕਾਰ ਬਰ ਗਏ ਪਧੋੜ ਮਹਾਨ॥ ਇਕ ਅਹਿ ਮਾਰਯੋ ਸਤਗੁਰੂ ਧਰ ਕਰ ਸਿਰਪਦ ਤ੍ਰਾਨ॥੧੬॥ਚੌ:॥ ਬਿਸਮਤ ਭਏ ਸਿੰਘ ਗਨ ਜਬਹੀ॥ ਬੋਲੇ ਦੀਨ ਬੰਧੁ ਪ੍ਰਭ ਤਬਹੀ॥ ਤਦ੍ਰ ਸੈਨ ਨ੍ਰਿਪ ਕੀ ਯਹ ਕਨਯਾ॥ ਰੂਪਮਾਨ ਜਨ ਉਰ ਬਸਿ ਧਨਯਾ॥੧੭॥ ਇਹਨਾਂ[5] ਬਹਤ ਸਤਦ੍ਰਵ[6] ਨੀਰ॥ ਘਾਟ ਮਨੋਹਰ ਸਲਿਲ ਗੰਭੀਰ॥ ਸਖਿਨ[7] ਸੰਗ ਜੋਬਨ ਮਨ ਮਾਤੀ॥ ਨਾਹਿਤ ਕਨਯਾ ਕਾ ਅਤਿ ਇਠਲਾਤੀ॥੧੮॥ ਇਕ ਰਿਖ ਕਰਤ ਹੋਇ ਇਸਨਾਨਾ॥ ਛੀਟ ਨ ਦੇਨ ਲਗੀ ਦੁਖ ਨਾਨਾ॥ ਸਾਧੁ ਕਹੀ ਨਾਗਨ ਸਮ ਆਈ॥ ਕਤ ਬਿਖ ਜੋਬਨ ਭਰ ਲਹਹਾਈ॥੧੯॥ ਤਾਤੇ ਭਈ ਸਰਪਨੀ ਕਨਯਾ॥ ਸ੍ਰਾਪ ਉਧਾਰ ਭਯੋ ਅਬ ਧਨਯਾ॥ ਗਈ ਸਵਰਗ ਚਢ ਹੇਰ ਸੁ ਜਬਹੀ॥ ਬਾਰ ਬਾਰ ਪਦ ਬੰਦਤ ਤਬਹੀ॥੨੦ਦੋ:॥ ਇਹ ਬਿਧਿ ਤਰੁਤਰੁ ਜੰਡ ਕੇ ਕਰ ਨਾਗਨੀ ਉਧਾਰ॥ ਪੁਨ ਦੀਨੇ ਮਹਿ ਪ੍ਰਭ ਰਹੇ ਪ੍ਰੀਤ ਸਮੀਰ ਸੰਭਾਰ॥੨੧॥ ਦਯਾਲ ਪੁਰੇ ਹੂੰ ਕਬ ਗਏ ਖੇਲਨ ਪ੍ਰਭ ਸਿਕਾਰ॥ ਮੰਜੀ ਹੈ ਤਿਹਠਾ ਬਨੀ ਸਿਖ ਸੇਵਕ ਨਿਸਤਾਰ॥੨੨॥ਚੌ:॥ ਪੁਨ ਸਮੀਰ ਕਹਿ ਧੀਰਜ ਦੀਨਾਂ॥ ਇਕ ਕਟਾਰ ਪ੍ਰਭ ਬਖਸ਼ਿਸ਼ ਕੀਨਾ॥ ਔਰ ਦੁਪੱਟਾ ਦੈ ਸਿਰ ਪਾਊ॥ ਦੀਨ ਬੰਧ ਕਰਣਾ ਕੇ ਰਾਊ॥ ਸੁਨ ਸਮੀਰ ਅਬ ਰਹਨ ਤੇ ਹਮਰੇ ਹੈ ਹੈ ਜੰਗ॥ ਹੋਇ ਲੋਹ ਗਢ ਗ੍ਰਾਮ ਤਵ ਹਮਅ ਬਕਸਤ ਤੁਰੰਗ॥੨੪॥

1. ਧੋਖਾ, 2. ਪਹਾੜੀ ਰਾਜਾ ਭੀਮ ਚੰਦ, 3. ਅੱਠ ਮਹੀਨੇ, 4. ਠਹਿਰੇ, 5. ਇਸ ਥਾਂ ਤੇ, 6. ਸਤਲੁਜ ਵਗਦਾ ਸੀ, 7. ਸਹੇਲੀਆਂ ਨਾਲ

ਸਾਖੀ॥੧॥ਚੌ:॥ ਏਕ ਗ੍ਰਾਮ ਸ੍ਰੀ ਸਤਿਗੁਰ ਆਏ॥ ਪੂਛਯੋ ਜਨਨ ਰੁਖਾਲਾ ਗਾਏ॥ ਸ੍ਰੀ ਮੁਖ ਕਯੋ ਨਾਹਿ ਰਖਵਾਲਾ॥ ਅਬ ਮਤ ਕਹੀਓ ਨਾਮ ਰੁਖਾਲਾ॥੧॥ ਪੰਚ ਜਲਾਲ ਜਾਟ ਜੁਰਿ ਆਏ॥ ਗੁੜ ਪ੍ਰਸਾਦਿ ਅਤਿ ਦੁਗਧ[1] ਲਿਆਏ॥ ਇਕ ਤੋਮਰ ਹੂ ਭੇਟਾ ਕੀਨੀ॥ ਬੈਠੇ ਦਰਸਤ ਦੁਖ ਦਰ ਚੀਨੀ॥੨॥ ਭਯੋ ਪ੍ਰਸਾਦ ਛਕਯੋ ਸੁਖਾਲਸਾ॥ ਪੂਰਨ ਕਰੀ ਜਲਾਲ ਲਾਲਸਾ॥ ਲਖ ਕਰ ਨਾਥ ਅਤਿ ਹਿਅਨੁ ਕੰਪਾ॥ ਜਾਤੇ ਮਿਲਤ ਸਰਬ ਸੁਖ ਸੰਪਾ॥੩॥ ਨਿਜ ਮਨ ਮਨਹਿ ਅਤਿ ਕਰ ਦ੍ਰਿਢਤਾਈ॥ ਬੋਲੇ ਬਿਧਿਵਤ ਬਿਨਯ ਬਨਾਈ॥ ਮਹਾਰਾਜ ਇਕ ਗ੍ਰਾਮ ਹਮਾਰੇ॥ ਨਿਤ ਪ੍ਰਤਿ ਰਹਤ ਸੁ ਜੰਗ ਅਖਾਰੇ॥੪॥ ਕਛੁ ਦੀਜੈ ਐਸੋ ਬਰਦਾਨਾ॥ ਜਾਤੇ ਹਮ ਜੀਤਹਿ ਸਵਧਾਨਾ॥ ਤੁੰਬਕਸਿੰਦ ਬਲ ਘਟ ਬਾਸੀ॥ ਹਰ ਸੁਨਾਥ ਨਿਤ ਸੰਕਟ ਰਾਸੀ॥੫॥ਦੋ:॥ ਸ੍ਰੀ ਮੁਖ ਬੋਲੇ ਸੁਨਹੁ ਬਚ ਅਹੋ ਜਲਾਲ ਬਿਚਾਰ॥ ਗੁਰ ਘਰ ਸੋ ਅਬਿਰੋਧ ਚਿਤ ਨਿਰਛਲ ਕਰ ਬਿਵਹਾਰ॥੬॥ਚੌ:॥ ਜੀਤਹੁਗੇ ਸਭ ਭੁਵਨ ਨਿਕਾਈ॥ ਕਹਾ ਸਤ੍ਰ ਕੀ ਪਰ ਬਲਤਾਈ॥ ਗੁਰੁਘਰ ਸਨ ਜਬ ਕਪਟ ਕਮੈਹੈ॥ ਤੁਰਤ ਨਾਸ ਆਪਨ ਤਬ ਪੈ ਹੈਂ॥੭॥ ਅਸ ਬਰਦਾਨ ਪਾਇ ਹਰਖ਼ਾਏ॥ ਜੀਤੇ ਅਰਿ ਅਤਿ ਤੇਜ ਬਢਾਏ॥ ਕਬਹੁ ਕ ਤਹਾ ਸਿੰਘਨ ਦਲ ਆਯੋ॥ ਸਰ ਭੂ ਜਬ ਸੁ ਸਸਿ ਸੰਮਤ ਗਾਯੋ॥੮॥ ਰਾਤ ਪਰੀ ਜਲਾਲ ਕੇ ਜਾਟਾ॥ ਆਏ ਕਰ ਕਰ ਚੋਰੀ ਠਾਟਾ॥ ਪਾਚ ਕਿੰਕਾਨ[2] ਧਯਾਨ ਕਰ ਨੀਕੇ॥ ਲੀਨੇ ਹਰ ਹਰਦ੍ਵੈ ਸਿਖ ਜੀਕੇ॥੯॥ ਤਬ ਤਹ ਫੌਜ ਖਾਲਸੇ ਧਾਈ॥ ਮਾਰ ਲੂਟ ਸ ਜਲਾਲ[3] ਲੁਟਾਈ॥ ਪੰਚ ਜਲਾਲਨ ਉਰ ਅਨੁਮਾਨੀ॥ ਯਹ ਗੁਰ ਬਰ ਆਗਯਾ ਸੁ ਪ੍ਰਮਾਨੀ॥੧੦॥ ਪਾਚ ਰਜਤ ਪਣ ਕਰ ਸੁ ਕੜਾਹ॥ ਰਾਖਯੋ ਗੁਰੁ ਖਾਲਸਾ ਅਗਾਹ॥ ਤ੍ਰਾਹ ਤ੍ਰਾਹ ਕਹਿ ਕਰਿ ਘਿਘਿਆਨੇ॥ ਬਕਸਹੁ ਗੁਰੂ ਖਾਲਸਾ ਜਾਨੇ॥੧੧॥ ਬਕਸੋਯ ਸਿੰਘਨ ਕਿਅ ਕਛੁ ਖਯਾਲਾ॥ ਭਯੋ ਜਾਨ ਤਵ ਗੁਰ ਰਖਵਾਲਾ॥ ਬਖਸਹੁ ਰੁਖਾਲਾ ਗੁਰ ਰਖਵਾਲਾ॥ ਤਹਿ ਨਹਿ ਭਯ ਜਿਹ ਕਹਿਰ ਖਵਾਲਾ॥੧੨॥ਦੋ:॥ ਰਖਵਾਲਾ ਸਭ ਜਗਤ ਕੋ ਨਾਮੁ ਗੁਰੂ ਸਰਜਾਹਿ॥ ਪ੍ਰੇਮ ਪਿਆਲਾ ਪਾਨ ਕਰ ਗਯੋ ਰੁਖਾਲਾ ਤਾਹਿ॥੧੩॥

ਸਾਖੀ॥੨॥ਚੌ:॥ ਤਿਹ ਤੇ ਚਲ ਪੁਨ ਭਗਤੇ ਆਏ॥ ਜਹ ਬਹਲੋ ਕੋ[4] ਬੰਸ ਬਸਾਏ॥ ਭਾਈ ਬਹਲੋ ਬਡੋ ਸੁ ਪ੍ਰੇਮੀ॥ ਭੂਤ ਪ੍ਰੇਤ ਸੰਗਤ ਜਿਹ ਨੇਮੀ॥੧॥ ਨਿਕਟ ਕੂਪ[5] ਬਰ ਬਨ ਤਨਿਹਾਰਾ॥ ਯਹ ਕਾਕੇ ਮੁਖ ਬਚਨ ਉਚਾਰਾ॥ ਜਾਟਨ ਕਹਾ ਕਿ ਭਾਈ ਬਹਲੋ॥ ਤਾਸੁ ਪੋਤਰ ਭਗਤਾ ਅਤਿ ਚਹਿਲੋ॥੨॥ ਤਾਕੋ ਕੂਪ ਬਨਤ ਭਲ ਭਾਂਤੀ॥

1. ਦੁੱਧ, ਗੁੜ ਦਾ ਪ੍ਰਸ਼ਾਦਿ, 2. ਘੋੜੇ, 3. ਜਲਾਲਾਬਾਦ ਨਗਰ, 4. ਭਾਈ ਬਹਿਲੋ ਦਾ ਵੰਸ਼, 5. ਖੂਹ

ਕਰਾਮਾਤ ਜਾਹਿਰ ਜਿਹ ਜਾਤੀ॥ ਸ੍ਰੀ ਮੁਖ ਕਹੀ ਸੁਨਹੁ ਸੁਖਦਾਈ॥ ਲੇਹੁ ਬਿਚਾਰ ਅਰਥ ਚਿਤ ਲਾਈ॥੩॥ਦੋ:॥ ਦੰਮਲ ਗਲ ਪਾਤਸ਼ਾਹ ਕੇ ਸਾਬੂਨ ਗਰਾਂ ਕਾ ਨਾਉਂ॥ ਪੂਰਬ ਇਮ ਬਰਤੀ ਕਹੂੰ ਸੁਣ. ਦੀਖਤ ਇਮ ਥਾਉਂ॥ਚੌ:॥ ਪੀਪਰਾ[1] ਤਰੇ ਕੀਨ ਪ੍ਰਭ ਡੇਰਾ॥ ਬੂਝਯੋ ਸਿਖਨ ਕਹਯੋ ਸੁਹੇਰਾ॥ ਇਕ ਰਾਮੂ ਲਹੌਰ ਦੀਵਾਨਾ॥ ਖਤ੍ਰੀ ਜਾਤ ਅਧਿਕ ਹਿਤ ਸਾਨਾ॥੫॥ ਸੋ ਅਨੰਦਪੁਰੀ ਮਹਿ ਆਯੋ॥ ਗੁਰ ਪਗ ਪਰ ਕਰ ਬਿਨਯ ਸੁਨਾਯੋ॥ ਮਮ ਕਨਿਸਾ ਕਹਿ ਲਾਗਾ ਭੂਤ॥ ਛੂਟਹਿ ਕਿਹਿ ਬਿਧਿ ਕ੍ਰਿਪਾ ਬਹੂਤ॥੬॥ ਲਹਿ ਸਤਗੁਰੁ ਆਇਸ ਹਿਤ ਬਾਢਾ॥ ਭਗਤਾ ਜਾਇ ਭੂਤ ਤਿਹਿ ਕਾਢਾ॥ ਤਿਨ ਤਬ ਕਹੀ ਕਿ ਸੇਵ ਬਤਾਵੋ॥ ਨਿਜ ਜਨ ਜਾਨ ਜੀਅ ਅਪਨਾਵੋ॥੭॥ ਭਗਤਾ ਕਹੀ ਈਟ ਕਰ ਆਵਾ॥ ਦੇਹੁ ਹਮਾਹਿ ਇਕ ਕੂਪ ਲਗਾਵਾ॥ ਖਤ੍ਰੀ ਕਹੀ ਕਿ ਜਾਇਹ ਕੈਸੇ॥ ਦੂਰ ਦੇਸ ਲਾਹੌਰ ਸੁ ਐਸੇ॥੮॥ ਭਗਤਾ ਕਹੀ ਪਹੁਚ ਸਭ ਜੈ ਹੈ॥ ਰਾਮੂ ਕਹੀ ਲੇਹੁ ਸੁ ਅਭੈਹੈ॥ ਏਕ ਪਹਰ ਮੈ ਪ੍ਰੇਤ ਸੁਧਾਏ॥ ਈਟਨ ਲੈ ਭਗਤੇ ਸਭ ਆਏ॥੯॥ ਰਾਮੂ ਕੇ ਚਾਕਰ ਅਚਰਜ ਲਖ॥ ਕਹੀ ਦਿਵਾਨਹਿ ਨਿਰਖਤ ਨਿਜ ਚਖ॥ ਏਕ ਪਹਰ ਮੈ ਸਭ ਲੈ ਗਏ॥ ਆਏ ਗਏ ਨ ਜਾਨੇ ਗਏ॥੧੦॥ ਰਾਮੂ ਕਰੀ ਬੰਦਨਾ ਤਬੈ॥ ਭਗਤਾ ਭਾਈ ਭਗਤਾ ਅਬੈ॥ ਤਾਕਰ ਲਗਯੋ ਕੂਪ ਯਹ ਭਾਰੀ॥ ਸੁਨਹੁ ਖਾਲਸਾ ਜੀ ਹਿਤ ਧਾਰੀ॥੧੧॥ ਇਕ ਕਲਯਾਨ ਦਾਸ ਬੈਰਾਗੀ[2]॥ ਧਰਤ ਈਰਖਾ ਉਰ ਰਿਸ ਜਾਗੀ॥ ਤਿਨਹੂੰ ਨਿਕਟ ਸੁ ਗ੍ਰਾਮ ਬਸਾਯੋ॥ ਚਹਿਤ ਅਪਨੇ ਕੂਪ ਲਗਾਯੋ ॥੧੨॥ ਸਕਤਿਮਾਨ ਇਹ ਕੂਪ ਜੁ ਭਾਰਾ॥ ਦਿਯੋ ਗਰਾਇ ਉਸਾਰ ਸਵਾਰਾ॥ ਪੁਨ ਭਗਤੇ ਸੁ ਪ੍ਰੇਤਨ ਕਹੀ॥ ਰਾਮੂ ਕਨਯਾ ਹੀ ਜਿਨ ਗਹੀ॥੧੩॥ ਰਾਤ ਭਰੇ ਮਹਿ ਕਿਅ ਤਿਨ ਤਿਆਰੀ॥ ਭਏ ਅਚਰਜ ਨਗਰ ਨਰ ਨਾਰੀ॥ ਈਟੈ ਜਾਇ ਲਹੌਰ ਲਿਆਯੋ॥ ਪਾਥਰ ਦਿਹਲੀ ਤੈ ਸੁ ਉਠਾਓ॥੧੪॥ ਤਬ ਭਗਤੇ ਪ੍ਰਸੰਨ ਹੈ ਕਹੀ॥ ਏਕ ਓਰ ਨਿਤ ਪ੍ਰਤਿ ਤ੍ਰਮ ਰਹੀ॥ ਮਿਲਤ ਪਾਚ ਮਨ[3] ਚਨ ਰੁਜੀਨਾ[4]॥ ਚਾਬਹਿ ਹੋਹਿ ਸਬਦੂ ਸੁਜਕੀਨਾ॥੧੫॥ ਨਿਸਿ ਮਹਿ ਮੂੰਜ ਧਰਹਿ ਤਹਿ ਜਾਈ॥ ਪ੍ਰਾਤ ਹੋਤ ਲਗ ਰਸਰੀ ਪਾਈ॥ ਪ੍ਰਗਟ ਬਾਤ ਭਗਤੇ ਕੀ ਜਾਨੀ॥ ਨਾਹਿਨ ਹੈ ਸਭ ਸਿੰਘੋ ਛਾਨੀ॥੧੬॥ਦੋ:॥ ਸਤਗੁਰ ਅਰਜਨ ਕ੍ਰਿਪਾ ਕਰ ਭਾਈ ਬਹਲੋ ਹੇਰ॥ ਭੂਤ ਪ੍ਰੇਤ ਸੰਗਤ ਦਈ ਤਬਤੇ ਤਿਨ ਢਿਗ ਢੇਰ॥੧੭॥ਚੌ:॥ ਬਹਲੋ ਭਾਈ ਕੋ ਸੁਤ ਨਾਨੋ॥ ਤਾਕੇ ਭਗਤੂ ਭਗਤ ਪ੍ਰਮਾਨੋ॥ ਤਾਰਾ ਭਾਗ ਅਰੁ ਮਿਹਰਾਬ॥ ਖਤਾ ਏਕ ਗੁਰਦਾਸ ਸੁ ਫਾਬਾ॥੧੮॥ ਤਿਨ ਤਬ ਸੁਨਯੋ ਕਿ ਸਤਗੁਰੁ ਆਏ॥ ਅਸਵ ਏਕ ਸੁਰਜਤ ਸਜ ਲਿਯਾਏ॥ ਆਨ ਪਰੇ ਪ੍ਰਭ ਤਾਰਤ ਚਰਨਾ॥ ਤ੍ਰਾਹਿ ਤ੍ਰਾਹਿ ਕਹਿਅ ਸਰਨ ਸਰਨਾ॥੧੯॥ ਪੂਛੀ ਕੁਸਲ ਕੁਸਲ

1. ਪਿੱਪਲ, 2. ਬੈਰਾਗੀ, 3. ਪੰਜ ਮਣ ਛੋਲੇ, 4. ਇਕ ਦਿਨ ਦੇ

ਸਭ ਕਹੀ॥ ਸੁਤ ਸੰਪਤ ਰਚਨਾ ਸਭ ਸਹੀ॥ ਪ੍ਰਭ ਅਕਾਲ ਆਗਯਾ ਗੁਰ ਗਾਈ॥ ਬੈਠੇ ਸਤਗੁਰੁ ਸੀਸ ਨਿਵਾਈ॥੨੦॥ ਭਗਤ ਪੁਤ੍ਰ ਕਹਿ ਕ੍ਰਿਪਾ ਨਿਧਾਨਾ॥ ਜਾਕੀ ਦਾਸੀ ਤਾਹਿਖਜਾਨਾ॥ ਕ੍ਰਿਪਾ ਕਰਿਅ ਪਗ ਮੰਦਰ ਦੀਜੈ॥ ਦਾਸਨ ਜਾਨ ਸਭ ਅਘ ਬਕਸੀਜੈ॥੨੧॥ ਕਰਸੁ ਪ੍ਰੇਮ ਨਿਜਨਿ ਲਗ ਲਿਆਏ॥ ਸੇਵ ਕਰੇ ਸੁ ਬਿਧਿ ਵਤ ਭਾਏ॥ ਪੁਨ ਪੂਛੀ ਪ੍ਰਭ ਸਨ ਕਰ ਜੋਰੀ॥ ਦੀਨ ਬੰਧੁ ਇਕ ਬਿਨਤੀ ਮੋਰੀ॥੨੨॥ ਭੋਜਨ ਭਾਵਤ ਬਨਹ ਕ੍ਰਿਪਾਲਾ॥ ਸਹਜ ਧਾਰਨਾ ਹਮ ਸਭ ਚਾਲਾ॥ ਦੇਸਹੁ ਮੋਟ ਮੋਟ ਬਿਵਹਾਰਾ॥ ਸਭ ਭਦੇਸ ਪੁਨ ਨਾਥ ਹਮਾਰਾ॥੨੩॥ ਰਹਤਵਾਨ ਲਾਗਰੀ ਬਨਾਵੈ॥ ਜਿਮਿ ਆਗਿਯਾ ਤਿਮਿ ਬਯੋਤ ਸੁਭਾਵੈ॥ ਸ੍ਰੀ ਮੁਖ ਕਹੀ ਕਹੀ ਸਭ ਸਾਚੀ॥ ਪੈ ਤੁਮ ਮਮ ਪ੍ਰਿਅ ਅਤਿ ਹਿਤ ਰਾਚੀ॥੨੪॥ ਤਾਤੇ ਉਚਿਤ ਰੀਤ ਮਰਜਾਦਾ॥ ਕਰਹੁ ਪਾਕ ਪਾਵਨ ਸੁ ਪ੍ਰਸਾਦਾ॥ ਸਭ ਨਾਰਿਨਾ[1] ਮਿਲਿ ਟੇਕਯੋ ਮਾਥਾ॥ ਜਨ ਸਿਵਰੀਆ ਸ੍ਰਮ ਰਘੁਨਾਥਾ॥੨੫॥ ਮਾਨ ਸਿੰਘ ਪੁਨ ਪ੍ਰਾਤ ਸਭਾ ਮਾਹਿ॥ ਪੂਛੀ ਬਹਲੋ ਕਥਾ ਜਬਾਤਹਿ॥ ਬਹਲੋ ਕੇ ਗੁਰਦਾਸ ਉਚਾਰੀ॥ ਗੁਰ ਅਰਜਨ ਕੀ ਕ੍ਰਿਪਾ ਭਾਰੀ॥੨੬॥ ਭਾਈ ਬਹਲੋ ਕਲਾ ਮਹਾਨਾ॥ ਰਾਗ ਰੋਖ ਨਹਿ ਜੀਅ ਜਹਾਨਾ॥ ਕਬਹੁਕ ਸੰਗਤ ਦਰਸਨ ਆਈ॥ ਬੈਠੀ ਸਦ ਪਦ ਬੰਦ ਸੁਹਾਈ॥੨੭॥ ਸ੍ਰੀ ਬਹਲੋ ਪਰ ਸਿਖ ਪਠਾਯੋ॥ ਚਹਿਅ ਪਰਾਤ ਦੇਹੁ ਸੁਖ ਪਾਯੋ॥ ਨਾਨੋ[2] ਸੁਤ ਬਹਲੋ ਤਿਹ ਨਾਰੀ॥ ਉਨ ਮਤ ਨਿਜ ਗ੍ਰਹਿ ਕਾਮ ਮਝਾਰੀ॥੨੮॥ ਤਾਕੇ ਪੁਤ੍ਰ ਤੀਨ ਤਬ ਰਹੇ॥ ਨਹਵਾਵਤਿ ਪਰਾਤ ਵਿਚ ਬਹੈ॥ ਬੋਲੀ ਸਾਮਯਸ ਕੁਸਯਮੈ ਨ ਜਾਨਾ॥ ਸਿਖ ਆਏ ਨਿਤ ਕਰਤ ਬਖਾਨਾ॥੨੯॥ ਕਰ ਗ੍ਰਿਹ ਕਾਜ ਜਬਹਿ ਮੈਲੈਹੋ॥ ਤਬ ਪਰਾਤ ਖਾਲੀ ਕਰ ਦੈ ਹੋ॥ ਤਾਤੇ ਸਿਖ ਸੁਨਤ ਮੁਰਿਆਯੋ॥ ਸੁਨ ਬਹਲੋ ਭਾਈ ਖੁਨ[3] ਸਾਯੋ॥੩੦॥ ਤੀਨਹੁ ਪੁਤ੍ਰ ਨਾਸ ਹ੍ਵੈ ਨਾਨੂ॥ ਤਬ ਗੁਰ ਸਿਖ ਮਹਿਮਾ ਇਹ ਜਾਨੂ॥ ਤੀਨਹੁ ਮਰੇ ਭਯੋ ਉਰ ਬਯਾਕੁਲ॥ ਨਾਨੂ ਸੇਵਨ ਲਗਯੋ ਦਾਸ ਤੁਲ॥੩੧॥ ਪਿਤਹਿ ਰਿਝਾਇ ਬਹੁਰ ਬਰਪਾਯੋ॥ ਭਾਈ ਭਗਤਾ ਤਬ ਜਗਆਯੋ॥ ਭਯੋ ਪ੍ਰਤਾਪ ਅਧਿਕ ਜਗ ਮਾਹੀ॥ ਤਾਕੇ ਪਾਂਚ ਤਾਤ ਹਮ ਆਹੀ॥੩੨॥ਦੋ:॥ ਯਹ ਸਭ ਸ੍ਰੀ ਸਤਗੁਰੂ ਕੀ ਰਚਨਾ ਅਤਿਹਿ ਰਸਾਲ॥ ਜੀਵਨ ਮਰਨ ਅਨਨਯਾਤਾ ਛੁਟੈ ਨਰ ਹੈ ਕ੍ਰਿਪਾਲ॥੩੩॥

ਸਾਖੀ॥੩॥ਚੌ:॥ ਮ੍ਰਿਗਿਆ[4] ਗਏ ਕਬਹੁ ਕਰਤਾਰਾ॥ ਇਕ ਤੀਤਰ ਤਹ ਉਠਤ ਨਿਹਾਰਾ॥ ਸ੍ਰੀ ਮੁਖ ਪਾਤਸਾਹੀ ੧੦॥ ਭੂਮਿਆ ਭੂਮ ਊਪਰ ਨਿਤ ਲੂਝੈ॥ ਛੋਤ ਚਲੈ ਤ੍ਰਿਸਨਾ ਨਹਿ ਬੂਝੈ॥ ਸਿੰਘਕਹੀ ਕਹਾ ਪ੍ਰਭ ਕਹਾ॥ ਬਿਹਸੇ ਦੀਨ ਬੰਧ ਪ੍ਰਭ ਮਹਾ॥੧॥ ਬੇਹਰੀਡ ਇਹ ਤੀਤਰ ਨਾਮਾ॥ ਰਹਯੋ ਇਤਹਿ ਪਿਰਥੀ ਪਤਿ ਬਾਮਾ॥ ਧਰਤੀ ਮੋਹ ਅਧਿਕ ਉਰ ਮਾਹੀ॥ ਤਜ ਤਨ ਤਾਤੇ ਰਹਤ ਇਹਾਹੀ॥੨॥ ਜਨਮ ਅਨੇਕਨ ਯਾਨੇ

1. ਸਭ ਇਸਤ੍ਰੀਆਂ ਨੇ, 2. ਭਾਈ ਨਾਨੋ, 3. ਗੁੱਸੇ ਵਿਚ ਆਇਆ, 4. ਸ਼ਿਕਾਰ

ਪਾਯੋ॥ ਅਬ ਕਾਨੋ ਤੀਤਰ ਤਨ ਪਾਯੋ॥ ਪਕਰ ਸਿੰਘ ਸ੍ਰੀ ਪ੍ਰਭੁ ਢਿਲ ਲਯਾਏ॥ ਕਾਨੋ ਨਿਰਖਿ ਪਰਖਿ ਬਚ ਪਾਏ॥੩॥ ਸ੍ਰੀ ਮੁਖ ਕਹੀ ਮੁਕਿਤ ਅਬ ਭਈ॥ ਬੇਹ ਰੀੜ ਦੀ ਦੁਰਮਤਿ ਗਈ॥ ਤੀਤਰ ਮਰਯੋ ਬਿਬਾਨ ਬਿਰਾਜਾ॥ ਬ੍ਰਹਮ ਲੋਕ ਗਮਨਯੋ ਸੁਖ ਸਾਜਾ॥੪॥

ਸਾਖੀ॥੪॥ ਭਗਤੇ ਗ੍ਰਾਮ ਸਿੰਘ ਇਕ ਰਹਈ॥ ਦਰਸਨ ਹਿਤ ਸਤਗੁਰੁ ਚਿਤਚਹਈ॥ ਕਮਰ ਕਸਾ ਕਰ ਸਸਤ੍ਰਨ ਆਯੋ॥ ਥਾਲ ਮਾਹਿ ਘੁਘਨੀ[1] ਲੈ ਭਾਯੋ॥੧॥ ਬਾਲਕ ਕੇ ਕਰ ਥਾਰ ਨਿਹਾਰਾ॥ ਸ੍ਰੀ ਮੁਖ ਕ੍ਰਿਪਾ ਕਰੀ ਤਿਹਿ ਬਾਰਾ॥ ਨਾਮ ਕਹਾ ਇਹ ਬਾਲਕ ਰਾਖਾ॥ ਗੁਰਮੁਖ ਸੁਨਹੁ ਅਜਹੁ ਅਭਿਲਾਖਾ॥੨॥ ਸ੍ਰੀ ਪ੍ਰਭ ਤਿਹਿ ਅੰਮ੍ਰਿਤ ਸੁ ਛਕਾਯੋ॥ ਨਾਮ ਘੁੰਘਨੀਯਾ ਸਿੰਘ ਅਲਾਯੋ॥ ਸੁਇ ਪ੍ਰਸਾਦਿ ਬਰਤਾਵਨ ਕਰਯੋ॥ ਸਭਾ ਸਿੰਘ ਅਨੰਦ ਬਿਥਰਯੋ॥੩॥ਦੋ:॥ ਜਦਪਿ ਘੁਘਨੀਏ ਸਿੰਘ ਮਨ ਸ੍ਰੀ ਪਦ ਸਦ ਸੰਗ ਜਾਉ॥ ਪਿਤਾ ਆਇਸ ਤਦਯਪਿ ਰਹਯੋ ਬਸਸੁ ਆਪਨੇ ਥਾਓ॥੪॥ ਢਾਈ ਰੁਪਏ ਤਿਨ੍ਹ ਦਿਏ ਸਤਗੁਰ ਕੋ ਤਨਖਾਹ॥ ਬਾਲਕ ਲਖ ਸੁਤ ਘਰ ਗਯੋ ਕਰ ਉਰ ਉਤਸਾਹ॥੫॥

ਸਾਖੀ॥੫॥ਦੋ:॥ ਸੈਨ ਸਮਯ ਸ੍ਰੀ ਗੁਰੂ ਕੇ ਆਏ ਜੁਰਿ[2] ਸਭ ਪ੍ਰੇਤ॥ ਬਿਨਤੀ ਕਰਤ ਭਏ ਕਰਹੁ ਕ੍ਰਿਪਾ ਸੋਢਿ ਕੁਲ ਕੇਤ॥੧॥ਚੌ:॥ ਗੁਰੁਅਰਜਨਹਮ ਸਭ ਪਕਰਾਏ॥ ਬਹਲੋ ਭਾਈ ਕੇ ਕਰ ਆਏ॥ ਏਕ ਥਾਨ ਮਹਿ ਹਮ ਸਭ ਰਹਹੀ॥ ਕਾਰਾਗਾਰ[3] ਮਹਿ ਪ੍ਰਭੁ ਅਹਹੀ॥੨॥ ਚਨਾ ਪਾਂਚ ਮਨ ਮਿਲਤ ਰੁਜੀਨਾ॥ ਤਾਂਤੇ ਹੋਤ ਨਹੀ ਤਸਕੀਨਾ[4]॥ ਅਬ ਪ੍ਰਭੁ ਕਾਰਾਗਾਰ ਛੁਰਾਵੋ॥ ਜਿਮ ਆਗਯਾ ਤਿਮ ਕਰਿਹਿ ਅਲਾਵੋ॥੩॥ ਸ੍ਰੀ ਪ੍ਰਭੁ ਕਹੀ ਕਿ ਬਹਿਲੋ ਨਾਮ॥ ਦੇਇ ਦੁਹਾਈ ਜੋ ਨਰ ਬਾਮ॥ ਤਾਕੇ ਨਿਕਟ ਨ ਆਵਨ ਕਰੀਓ॥ ਬਹੁਲੋ ਕੋ ਬਹੁਲੋ ਭਯ ਧਰੀਓ॥੪॥ ਜਾਉ ਪ੍ਰਾਤ ਇਹ ਕਰਹੁ ਉਪਾਈ॥ ਲਾਗੀ ਸਭਾ ਸੁਰਬ ਜਬਆਈ॥ ਭਗਤਾਂ ਕੇ ਸੁਤ ਪਦ ਤਟ ਆਏ॥ ਸ੍ਰੀ ਮੁਖ ਤੇ ਤਬ ਆਪ ਅਲਾਏ॥ ਛੋਰ ਦੇਹੁ ਪ੍ਰੇਤਨ ਕਹਿਅਬਹੀ॥ ਜਾਹਿ ਜਿਤਹਿ ਇਛਾ ਇਨ ਸਭ ਹੀ॥ ਜਬ ਬਹਲੋ ਕੀ ਦੇਇ ਦੁਹਾਈ॥ ਤਜਿਹੈ ਤਹਿ ਕਿ ਨਰਿ ਸਰਬ ਜਗਤ ਰਛਕ ਦੁਖ ਟਾਲਾ॥ ਦੀਨਾ ਨਾਥ ਭਕਿਤ ਪ੍ਰਤਿਪਾਲਾ॥੭॥ਦੋ:॥ ਚਰਿਤ ਪਵਿਤ੍ਰ ਪ੍ਰਕਾਸ ਨਰ ਕਰਮ ਅਨਰ ਕਰ ਕੀਨ॥ ਗਯਾਨ ਜੋਗ ਬੈਰਾਗ ਬਰ ਕੇਵਲ ਭਕਿਤ ਅਧੀਨ॥੮॥

ਸਾਖੀ॥੬॥ਚੌ:॥ ਤੀਨ ਦਿਵਸ ਭਗਤੇ ਪ੍ਰਭ ਰਹੇ॥ ਪੁਨ ਮ੍ਰਿਗਆਮਿਸ ਤਯਾਰੀ ਚਹੈ॥ ਗੁਰਦਾਸਾਦਿ ਆਨ ਪਗ ਲਾਗੇ॥ ਸੇਵਤ ਸਭ ਬਿਧਿ ਸੁੰਦਰ ਬਾਗੇ॥੧॥ ਚਾਕਰ ਪ੍ਰਥਮ ਬਰਾੜਨ ਮਾਹੀ॥ ਰਾਖੇ ਪ੍ਰਭ ਜਲਾਲ ਕੇ ਤਾਈ॥ ਕਰਹਿ ਬਿਹਾਰ ਸਿਕਾਰ

1. ਘੁੰਘਨੀਆਂ, 2. ਪ੍ਰੇਤ ਇਕੱਠੇ ਹੋ ਕੇ, 3. ਜੇਲ੍ਹ, 4. ਤ੍ਰਿਪਤੀ

ਅਪਾਰਾ॥ ਇਕ ਤਹ ਗ੍ਰਾਮ ਸੁਬਾਮ ਨਿਹਾਰਾ॥ ਪੂੰਛੀ ਤਬ ਸਿੰਘਨ ਸਰਦਾਰਾ॥ ਜਾਟਨਕਹੀ ਬਾਂਦਰੀ ਨਾਮਾ॥ ਅਚਰਜ ਭਯੋ ਖਾਲਸਹਿ ਬਾਮਾ॥੨॥ ਕਿਮਿ ਬਾਂਦਰਨ ਸੁ ਗ੍ਰਾਮ ਬਸਾਯੋ॥ ਪੂਛਯੋ ਤਬ ਸਤਗੁਰੁ ਫਰਮਾਯੋ॥ ਜਾਟਨ ਜਾਤ ਸੁ ਬਾਂਦਰ ਜਾਨਾ॥ ਬਾਂਦਰ ਬਸ ਬਾਂਦਰੀ ਬਖਾਨਾ॥੩॥ ਤਹਿ ਕੇ ਪੰਚ ਸੁਨਤ੍ਰ ਸਭ ਆਏ॥ ਅਗਵਾੜਨ ਕੇ ਉਰ ਹਰਖਾਏ॥ ਰਸਤ ਬਸਤ ਸਭ ਸੇਵਕ ਮਾਈ॥ ਸ੍ਰੀ ਸਤਗੁਰੁ ਕੀ ਖੁਸੀ ਸੁ ਪਾਈ॥੪॥ ਨਹਿ ਕਛੁ ਬਰ ਬਰ ਨਹਿ ਕਛ ਸਾਪਾ॥ ਕਰਤ ਦਰਸ ਸਤਿ ਮਿਟਿ ਸੰਤਾਪਾ॥ ਪ੍ਰਾਤ ਪ੍ਰਭੂ ਪੁਨ ਕਰੀ ਚਢਾਈ॥ ਨਿਰਖਤ ਜੰਗਲ ਮੰਗਲ ਰਾਈ॥੫॥

**ਸਾਖੀ॥੭॥ਚੌ:॥** ਬਨਗਾੜੀ ਇਕ ਨਗਰ ਨਿਹਾਰਾ॥ ਉਤਰ ਪਰੇ ਸਤਗੁਰੁ ਦੁਖ ਟਾਰਾ॥ ਤਹਿ ਰਹਿ ਭ੍ਰਾਤ ਕਪੂਰੇ[1] ਕੇਰਾ॥ ਨਾਮ ਰਾਇ ਜਗਾ ਜਿਹ ਟੇਰਾ॥ ਸੋ ਲਰਬੇ ਹੇਤ ਜਾਤ ਸੁਰਹਾ॥ ਸੁਨ ਆਗਮਨ ਅਨੰਦਿਤ ਮਹਾ॥ ਸਭ ਸਾਮਾਨਅ ਜਾਦਿ ਅਨੇਕਾ॥ ਰਸਤ ਦਈ ਸ੍ਰੀ ਪ੍ਰਭ ਸੁ ਬਿਬੇਕਾ॥੨॥ ਪੁਨ ਕਰ ਜੋਰ ਕਹੀ ਗੁਰ ਰਾਈ॥ ਅਹਿਹਿ ਕਪੂਰਾ ਹਮਰੋ ਭਾਈ॥ ਤਾਸਨ ਹਮਰੀ ਰਹਤ ਲਰਾਈ॥[2] ਆਜ ਜਾਤ ਹਮ ਤਨ ਤਿਥਾਈ॥੩॥ ਪ੍ਰਭ ਆਗਮਨ ਸੁਨਤ ਨਹਿ ਗਏ॥ ਅਬ ਤੇਮਾਰਿ ਲੇਹਿਗੇ ਅਏ॥ ਸ੍ਰੀ ਮੁਖ ਕਹੀ ਬਿਗਰਿ ਨਹਿ ਤੋਰਾ॥ ਭੇਜ ਸੈਨ ਅਰ ਸੁਰ ਨ ਜੋਰਾ॥੪॥ ਤੂੰ ਨ ਜੰਗ ਸਾਮੁਹਿ ਸਮੁਹੈਯੋ॥ ਅਪਨੀ ਜੀਤ ਜਾਨ ਇਮਿ ਲੈਯੋ॥ ਤਯੋ ਹੀ ਕਰੀ ਆਪਨਹਿ ਗਯੋ॥ ਜਬ ਘਮਸਾਨ ਜੰਗ ਕੋ ਭਯੋ॥੫॥ ਤਿਅ[3] ਤਾਂਕੀ ਤਿਹਿ ਅਧਿਕ ਧਿਕਾਰਾ[4]॥ ਹਯ ਚਢ ਗਯੋ ਸੁ ਸਮਰ ਸੰਮਾਰਾ॥ ਜੀਤ ਸੈਨ ਦੁੰਦ ਭੀ ਬਜਾਈ॥ ਫਿਰਤ ਲਗੀ ਗੋਰੀ ਇਕ ਆਈ॥੬॥ ਮਗ ਮਹਿ ਮਰਯੋ ਸੁਨਤ ਯਹ ਬਾਨੀ॥ ਬੋਲੇ ਸੋਢਿ ਬੰਸ ਧਨੁ ਪਾਨੀ॥ ਜੀਵਤ ਅਜਹੁ ਮਰਯੋ ਨਹਿ ਸੋਈ॥ ਜਾਟਨ ਕਹਯੋ ਮਰਯੋ ਪ੍ਰਭ ਜੋਈ॥੭॥ ਤੀਨ ਬਾਰ ਜਬ ਮਰਯੋ ਬਤਾਯੋ॥ ਸ੍ਰੀ ਮੁੱਖ ਸੋ ਪ੍ਰਭ ਬਚਨ ਅਲਾਯੋ॥ ਹਮ ਤਿਹ ਪ੍ਰਾਨਤੂ ਮਰ ਕਰ ਰਾਖਾ॥ ਜੋ ਤੁਮ ਕਹਤ ਜਿਅਤ ਅਭਿਲਾਖਾ॥੮॥ ਅਬ ਕਰ ਖੁਲਯੋ ਚੌਧਰੀ ਮਰਾ॥ ਸਿਸਕਾਰਯੋ ਕਿਰਿਆ ਸਭ ਕਰਾ॥ ਸਿੰਘਨ ਕਹੀ ਭਿ ਦੇਸ ਇਹਾ ਨਰ॥ ਅਹ ਹਿਭ ਦੇਸ ਦੇਸ ਪ੍ਰਕ੍ਰਿਤ ਪਗ॥੯॥ ਸ੍ਰੀ ਮੁਖ ਕਹੀ ਲੂਟੇ ਰੂ ਜਾਟ॥ ਇਨਕੀ ਪ੍ਰਕ੍ਰਿਤ ਸਦਾ ਇਹਿ ਠਾਟ॥ ਅਬ ਸੁਧਰਹਿਗੇ ਦਰਸ਼ਨ ਪਾਯੋ॥ ਸ੍ਰੀ ਪ੍ਰਭ ਇਹਿ ਬਿਧਿ ਨਿਸਾ ਬਤਾਯੋ॥੧੦॥

**ਸਾਖੀ॥੮॥ਦੋ:॥** ਪ੍ਰਾਤ ਅਸਵ ਅਸਵਾਰ ਹ੍ਵੈ ਸ੍ਰੀ ਗੁਰੁ ਬਰ ਕਰਤਾਰ॥ ਮ੍ਰਿਗਿਆ[5] ਮਿਸ ਨਿਜ ਜਨਨ ਕੋ ਕਰਤ ਕ੍ਰਿਪਾਲ ਉਧਾਰ॥੧॥ਚੌ:॥ ਬਹਬਲ ਨਾਮ ਗ੍ਰਾਮ ਪ੍ਰਭ ਗਏ॥ ਦੁਪਹਰ ਮਾਹਿ ਸੁ ਡੇਰਾ ਲਏ॥ ਤ੍ਰਿਤਿਆ ਪ੍ਰਹਰ ਬਨ ਸੁਖਨਿ ਨਿਧਾਨਾ॥ ਛਕਯੋ ਛਕਾਯੋ ਭੇਟ ਕ੍ਰਿਪਾਨਾ॥੨॥ ਕਰ ਅਰਦਾਸ ਦੇਗ ਬਰਤਾਈ॥ ਆਏ ਮਿਲੇ ਜਾਟ

---

1. ਕਪੂਰੇ ਦਾ ਭਰਾ, 2. ਝਗੜਾ, 3. ਇਸਤਰੀ, 4. ਲਾਹਨਤ ਪਾਈ, 5. ਸ਼ਿਕਾਰ ਲਈ

ਸਮੁਦਾਈ॥ ਸ੍ਰੀ ਮੁਖ ਕਹੀ ਬਰਾੜੇ ਪਜਾਰੇ॥ ਰਹਹੁ ਸੰਗ ਚਾਕਰ ਬਨ ਪਾਰੇ॥੩॥ ਮਾਰਹੁ ਤੁਰਕਨ ਲੇਹੁ ਨੌਕਰੀ॥ ਇਹਿ ਬਿਧਿ ਸ੍ਰੀ ਪ੍ਰਭ ਆਗਯ ਕਰੀ॥ ਜਾਟਨ ਕਹੀ ਸਾਂਚ ਪਤਸਾਹਾ॥ ਹਮ ਲੁਟੇਰ ਅਤਿ ਆਨੰਦ ਮਾਹਾ॥੪॥ ਕਈ ਸਹਸਰਨ ਧਨ ਗਨ ਸਵਾਮੀ॥ ਪਲ ਮਹਿ ਲੂਟ ਰੈਨ ਘਰ ਨਾਮੀ॥ ਮਹਾ ਪ੍ਰਭੂ ਕਹਿ ਸੁਨਹੁ ਬਰਾਰੇ॥ ਲੂਟਹੁ ਤੁਰਕਨ ਕਰ ਧਨ ਭਾਰੇ॥੫॥ ਤਿਨ ਤਬ ਕਹੀ ਸਤਯ ਬਚ ਸਵਾਮੀ॥ ਹੌਂ ਤੁਮ ਤੌਂ ਸਭ ਅੰਤਰ ਜਾਮੀ॥ ਹਮਰੇ ਨਰ ਨਿਤ ਨਿਕਟਹਿ ਰਹੈ॥ ਸਮਯ ਸਮਰ ਹਮ ਹਾਜਿਰ ਅਹੈ॥ ਤਬ ਤੇ ਨਿਤ ਪ੍ਰਤਿ ਸ੍ਰੀ ਪ੍ਰਭ ਤੀਰਾ॥ ਰਹਤ ਬਨੀ ਬੈਰਾਰਨ ਭੀਰਾ॥ ਤਯਾਰ ਹੋਇ ਸਿਉ ਰਾਮੀਆਏ॥ ਡੇਰੇ ਦੀਨ ਬੰਧੁ ਗੁਰੁ ਲਾਏ॥੭॥

ਸਾਖੀ॥੯॥ਦੋ:॥ ਸਭ ਪ੍ਰਕਾਰ ਭੋਜਨ ਭਜਨ ਤਹ ਨਿਸਿ[1] ਕੀਨ ਅਰਾਮ॥ ਦੋਦੇਵਾਲੇ ਤਾਲ ਪ੍ਰਭ ਗਏ ਸੁਚੇਤੇ ਸਾਮ॥੧॥ਚੌ:॥ ਕੀਯੋ ਸੁਚੇਤਾ ਪ੍ਰਭੁ ਪ੍ਰਤਿ ਪਾਰਾ॥ ਨਿਕਸ ਸਰੀਰ ਸੁਨਰਤਨ ਧਾਰਾ॥ ਨਿਕਟ ਆਇ ਝੁਕ ਕਰੀ ਸਲਾਮਾ॥ ਬੋਲੇ ਦੀਨ ਬੰਧ ਹਿਤ ਧਾਮਾ॥੨॥ ਅਹਹੁ ਅਨੰਦ ਖਾਨ ਸੁ ਹੁਸੇਨਾ॥ ਬੈਠਹੁ ਭਲੇ ਰਾਤ ਇਹਿ ਐਨਾ॥ ਦਰਸ ਖੁਦਾਇ ਪਾਇ ਅਬ ਲਯੋ॥ ਹੋਨੋ ਬੋਸੋ ਤੋ ਸਭ ਭਯੋ॥ ਅਸ ਕਹਿ ਗਯੋ ਬੰਦਨਾ ਕਰ ਕਰ॥ ਸਿੰਘਨ ਪੂਛਯੋ ਸ੍ਰੀ ਪ੍ਰਭ ਪਦ ਤਰ॥੩॥ ਮਹਾਰਾਜ ਤਨ ਤੁਰਕ ਨਿਹਾਰਾ॥ ਸੇਵਤ ਬਸਨ ਅਸਮ ਸਤ ਸੁਧਾਰਾ॥ ਸੇਵਤ ਰੋਮ ਤਨ ਮੋਛ ਮਹਾਨਾ॥ ਕਰ ਜ਼ਰੀਬ ਕਰ ਤਸਬੀ ਦਾਨਾ॥੪॥ ਸੀਸ ਅਮਾਮ ਮਨਹੁ ਮਹਾਨਾ॥ ਦੀਖਤ ਪੀਰ ਸਰੀਰ ਸਯਾਨਾ[2]॥ ਯਹ ਕੋ ਰਹੋ ਹੁਸੈਨ ਸਭਾਗਾ॥ ਜਾਹਿ ਪੂਛਿ ਪ੍ਰਭ ਪਦ ਅਨਰਾਗਾ॥੫॥ ਪ੍ਰਭ ਸਮ ਸੇਵ ਕਹਿਤ ਨਹਿ ਕੋਈ॥ ਸ੍ਰੁਤਿ ਸਿੰਮ੍ਰਿਤ[3] ਗੁਰ ਆਗਯਾ ਸੋਈ॥ ਸ੍ਰੀ ਮੁਖ ਕਹਯੋ ਤੁਰਕ ਤਲ ਧਾਰੀ॥ ਹੈ ਸੁ ਸਹੀਦ ਮਰਦ ਯਹ ਭਾਰੀ॥੬॥ ਰਹੀ ਬਾਸਨਾਯਾ ਸੁ ਸਰੀਰ॥ ਤਾਂਤੇ ਰਹਤ ਰਹਯੋ ਸੁ ਸਰੀਰ॥ ਅਬ ਯਹ ਸਾਈ ਲੋਕ ਮਹਾਨਾ॥ ਭਯੋ ਮੁਕਿਤ ਸਤਗੁਰੁ ਬਖਾਨਾ॥੭॥

ਸਾਖੀ॥੧੦॥ਚੌ:॥ ਸਿਵਰਾਮੀ ਕੇ ਪੰਚ ਸੁ ਆਏ॥ ਸ੍ਰੀ ਸਤਗੁਰ ਸਨ ਬਿਨਯ ਸੁਨਾਏ॥ ਹਿਤ ਬਿਬੇਕ ਅਨ ਬਨਹਿ ਪ੍ਰਸਾਦੂ॥ ਅਪਰ ਕਰਹਿ ਘਰ ਦਾਸ ਅਬਾਦੂ॥੧॥ ਤਯੋ ਹੀ ਭਯੋ ਘਰਨ ਸਭ ਗਏ॥ ਜੇ ਜੇ ਸਹਜ ਧਾਰਨਾ ਰਹੇ॥ ਇਕ ਤਹ ਜਾਟ ਸਿੰਘ ਅਤਿ ਦੁੱਖੀ॥ ਭਜਨ ਕੀਰਤਨ ਮੈ ਅਤਿ ਸੁਖੀ॥੨॥ ਮਲਆਗਰ ਸਿੰਘ ਤਿਹਿ ਘਰ ਗਯੋ॥ ਜਾਟਨ ਜਾਨ ਸਰੀਕਾ ਦਯੋ॥ ਤੁਰਤ ਸਿੱਖ ਨਿਜ ਖੇਸ ਉਤਾਰਾ॥ ਮਲ ਆਗਰ ਸਿੰਘ ਚਰਨ ਪਖਾਰਾ॥੩॥ ਤਾਤੇ ਜਲ ਕਰ ਮਲ ਭਲ ਭਾਤੀ॥ ਬੈਠਯੋ ਸਿੰਘ ਖੇਸ ਚਿਤ ਸਾਤੀ॥ ਪੀਲੂ ਫਲ ਜਲ ਭਲਹਿ ਪਖਾਰੇ॥ ਚੁਨ ਚੁਨ ਨਰਮ ਸੁ ਬਾਲ ਬਿਚਾਰੇ॥੪॥

1. ਰਾਤ, 2. ਬਜ਼ੁਰਗ, 3. ਸੁਰਤੀਆਂ ਸਿਮਰਤੀਆਂ

ਮਲਸਾਗਰ ਸਿੰਘ ਛਕਸੁ ਪ੍ਰਸਾਦਾ॥ ਕਹੀ ਰਹਹਿ ਡੇਰਾ ਸੁ ਅਬਾਦਾ॥ ਅਰਦਾਸਾ ਕਰ ਗੁਰ ਢਿਗ ਆਯੋ॥ ਸਿੰਘਹਿ ਪਦ ਪਰ ਜਾਟ ਸਿਧਾਯੋ॥ ਸਭਾ ਮਾਹਿ ਗੁਰ ਚਰਚਾ ਚਾਨੀ॥ ਛਕਯੋ ਪ੍ਰਸਾਦ ਕਵਨ ਬਿਧਿ ਕਾਲੀ॥ ਕਾਹੂੰ ਕਹੀ ਖੀਰ ਮੈ ਖਾਈ॥ ਕਾਹੂੰ ਬੜੇ ਫੁਲਕ ਸੁ ਬਤਾਈ॥੬॥ ਕਹੜੀ ਭਾਤ ਕਿਹਿ ਘ੍ਰਿਤ ਕਛੁ ਕਹਾ॥ ਸਵਾਦ ਸਰਾਹਤ ਆਨੰਦ ਮਹਾ॥ ਮਲਆਗਰ ਸਿੰਘ ਮੋਨ ਸੁਧਾਰੇ॥ ਬੈਠਯੋ ਲਖ ਪੂਛਯੋ ਗੁਰ ਭਾਰੇ॥੭॥ ਸਵਾਮੀ ਜਗ ਮਹਿ ਸਵਾਦ ਜਿਤੇਕਾ॥ ਤਾਂਕੇ ਅਹਹਿ ਪ੍ਰਕਾਰ ਅਨੇਕਾ॥ ਸੋ ਸਭ ਸੁਵਾਦ ਸੁ ਭੋਜਨ ਪਾਯੋ॥ ਗੁਰਮੁਖ ਪ੍ਰੇਮ ਮਨ ਜਾਤ ਸੁਨਾਯੋ॥੮॥ ਜਾਟਨ ਕਹੀ ਤਾਹਿ ਨਿਤ ਫਾਕਾ॥ ਕਾ ਛਕਾਇ ਸਕਸੋ ਅਤਿ ਰਾਕਾ॥ ਤਾਹਿ ਬੁਲਾਇ ਦਯਾਲ ਤਬ ਕਹੀ॥ ਕਹਾ ਛਕਾਯੋ ਉਰ ਡਰ ਦਈ॥੯॥ ਕੇਵਲ ਜਲ ਇਕ ਦਯੋ ਕਟੋਰਾ॥ ਅਪਰਨ ਬਸਤ ਮੋਹਿ ਘਰ ਥੋਰਾ॥ ਸ੍ਰੀ ਮੁਖ ਕਹੀ ਸਾਚ ਕਹੁ ਭਾਈ॥ ਬੋਲਯੋ ਪੀਲੂ ਫਲ ਭਲ ਲਯਾਈ॥੧੦॥ਦੋ:॥ ਮਹਾਰਾਜ ਮਮਗੇਹੇ ਮੈ ਰਹਯੋ ਅੰਨ ਨਹਿਆਨ॥ ਇਨ ਪੰਚਨ ਹਾਸੀ[1] ਕਰੀ ਮੈ ਸਮਝੀ ਅਨੁਮਾਨ॥੧੧॥ਚੌ:॥ ਗੁਰ ਪਰਦੇ ਰਾਖਤ ਨਿਤ ਜਨਕੇ॥ ਰਾਖਹਿਗੇ ਅਸ ਗਨ ਗੁਨਿ ਮਨ ਕੇ॥ ਮਹਾਰਾਜ ਮੈ ਇਨਹਿ ਛਕਾਯੋ॥ ਬਕਸਹੁ ਖਤਾ[2] ਪਕਰ ਪਗ ਗਾਯੋ॥੧੨॥ ਸ੍ਰੀ ਮੁਖ ਕਹੀ ਸੁਨਹੁ ਸਭ ਭਾਈ॥ ਸਤੀ ਦੇਇ ਸੰਤੋਖੀ ਖਾਈ॥ ਤਿਹਿ ਸਿਖ ਕੇ ਗੁਰੂ ਬਲ ਬਲ ਜਾਈ॥ ਬਿਤ ਸਾਠਯਤਾ ਜਿਨਨ ਕਮਾਈ॥੧੩॥ ਸਿੰਘਹਿ ਸਿੰਘ ਮੰਤ੍ਰਣ ਦੇਹੀ॥ ਰਾਖ ਜੁ ਘਰਨ ਛਕਾਵਹਿ ਤੇਹੀ॥ ਤਾਹਿ ਦੋਖ ਭਾਰੀ ਅਤਿ ਹੋਈ॥ ਬਸਤ ਘਿਨਾਇ ਛਕਤ ਅਘਸੋਈ॥੧੪॥ਦੋ:॥ ਤਤੇ ਸੁਨਹੁ ਸੁ ਖਾਲਸਾ ਭੋਜਨ ਕਰਹੁ ਜੁ ਜਾਨ॥ ਹੋਤੇ ਕੇ ਫਿਰ ਦੇਖਹੈ ਅਨਹੋਤੇ ਕੇਆਨ॥੧੫॥ਚੌ:॥ ਅਧਿਕ ਖੁਸੀ ਦੋਹਨ ਪਰ ਕੀਨੀ॥ ਚਲੇ ਆਪ ਆਗੇ ਮਨ ਚੀਨੀ॥ ਖੇਲਤ ਜਾਤ ਸਿਕਾਰ ਬਿਚਾਰਾ॥ ਜੰਗਲ ਮੰਗਲ ਕਰਤ ਉਧਾਰਾ॥੧੬॥

ਸਾਖੀ॥੧੧॥ਚੌ:॥ ਕੋਟ ਕਪੂਰੇ ਡੇਰਾ ਕੀਨਾ॥ ਜਿਹਿ ਜਸ ਜਾਹਿਰ ਜਗਤ ਪ੍ਰਬੀਨਾ॥ ਦਯਾਲ ਸਿੰਘ ਕਹਿ ਦਯਾਲ ਪਠਾਯੋ॥ ਤੁਰਤ ਕਪੂਰਾ ਦਰਸ਼ਨ ਆਯੋ॥੧॥ ਏ ਕ ਅਸਵ ਪ੍ਰਭ ਭੇਟ ਚਢਾਈ॥ ਅਪਰ ਅਨੇਕ ਬਸਤ ਸੁਖਦਾਈ॥ ਕੁਸਲ ਪੂਛ ਪ੍ਰਭ ਪਾਸ ਬਿਠਾਯੋ॥ ਅਨਿਕ ਭਾਤ ਕੇ ਬਚਨ ਸੁਨਾਯੋ॥੨॥ ਸ੍ਰੀ ਮੁਖ ਕਹੀ ਸਮਰ ਕੀ ਚਾਹ॥ ਅਰੁ ਸਿਕਾਰ ਕੀ ਰਾਖ ਕੀਨਾਹ॥ ਬੋਲਯੋ ਸਮਰ ਰਉਰੀ ਮਰਜੀ॥ ਬਾਜ ਕੁਹੀ ਬਹਰੀ ਬਹੁ ਘਰਜੀ॥੩॥ ਗਯੋ ਕਪੂਰ ਜਬ ਘਰ ਮਾਹੀ॥ ਕਿਲਾਲੇਨ ਮਨ ਕੀਨ ਤਹਾਹੀ॥ ਦੂਸਰ ਦਿਨ ਪੁਨ ਦਰਸਨ ਆਯੋ॥ ਏਡਿਨ ਲਗਤਨ ਇਤ ਗੁਰ ਨਿਕਟ ਸੁ ਲਾਗ ਦਿਵਾਨਾ॥ ਹੋਤ ਕੀਰਤਨ ਅਤਿ ਸੁਖ ਸਾਨਾ॥੫॥ ਏਕ ਓਰ ਸਸਤਰਨ ਦੀ ਚੋਰੀ॥ ਰਾਖੇ ਊਪਰ

---

1. ਪੰਚਾਂ ਨੇ ਮਖੌਲ ਕੀਤਾ, 2. ਗਲਤੀ, ਭੂਲ

ਚੌਕੀ ਔਰੀ॥ ਏਕ ਚੌਰ ਗੁਰੂ ਊਪਰ ਢੁਰੈ॥ ਮਾਨਹੁ ਹੰਸ ਚੰਦ ਪਰਿਵਰੈ॥੬॥ ਜਾਮੇ ਸੰਗ ਉਡਤ ਲਖ ਰੇਤਾ॥ ਮੈਲਾਗਰ ਸਿੰਘ ਕਰਯੋ ਸੁਚੇਤਾ॥ ਸਤਗੁਰੂ ਕੋ ਬਰਦਾਨ ਮਹਾਨਾ॥ ਕਰਹੁ ਅਦਬ ਚੌਧਰੀ ਪਛਾਨਾ॥੭॥ ਸਸਤਰਨ ਪਰ ਜਿਮਿ ਗਰਦਨ ਆਵੈ॥ ਨਹਿਨਮਾਨ ਥ੍ਰਿਤ ਉਰ ਉਪਜਾਵੈ॥ ਸੁਨੀ ਅਨਸੁਨੀ ਕਰ ਗੁਰ ਨੈਰੇ॥ ਬੈਠੋ ਜਾਇ ਕਾਲ ਕੇ ਪ੍ਰੇਰੇ॥੮॥ ਮੈਲਾਗਰ ਸਿੰਘ ਉਰ ਨਿਹਾਰੈ॥ ਮਨਹੁ ਕ੍ਰੋਧ ਕਰਸ ਰਸੁ ਪ੍ਰਹਾਰੈ॥ ਮੈਲਾਗਰ ਸਿੰਘ ਸਤਗੁਰੂ ਪਯਾਰਾ॥ ਰਾਗ ਰੋਖ ਉਰ ਨਹਿ ਕਛੁ ਧਾਰਾ॥ ਬੋਲਯੋ ਸਾਚੇ ਪਾਤਸਾਹ ਗੁਰੂ॥ ਸਦਾ ਸਰਬ ਦਾ ਰੀਤ ਰਹੀ ਫੁਰ॥ ਗੁਰੂ ਪਰ ਚੌਰ ਸੁ ਗਾਦੀ ਗੁਰ ਕੀ॥ ਸਸਤਰਨ ਮਹਿ ਮਮ ਤਾਕਸ ਉਰ ਕੀ॥੧੦॥ ਸ੍ਰੀ ਮੁਖ ਕਹੀ ਕਪੂਰਾ ਭਾਈ॥ ਹਮ ਤੇ ਤੁਰਕਨ ਕਰੀ ਲਰਾਈ॥੧੨॥ ਕਰ ਛਲ ਸਪਥ ਆਨੰਦਪੁਰ ਲੀਯੋ॥ ਅਬ ਹਮ ਨਾਸ ਚਹਤ ਤਿਨਿਕੀਯੋ॥ ਦੇਹੁ ਕੋਟ ਅਰ ਸੰਗ ਹ੍ਵੈ ਲਰੋ॥ ਪੂਰੀ ਸਰਬ ਕਾਮਨਾ ਕਰੋ॥੧੩॥ ਬੋਲਯੋ ਤਬੈ ਕਪੂਰ ਅਭਾਗਾ॥ ਮੋ ਮੁਹਿ ਨਹਿ ਬਲ ਤੁਰਕਨ ਆਗਾ॥ ਮਹਾਰਾਜ ਜੋ ਤੇ ਸੁਨ ਪਾਵੈ॥ ਫਾਸੀ ਦੇਹਿ ਮੋਹਿ ਮਰਵਾਵੈ॥੧੪॥ ਆਨੰਦਪੁਰ ਨ ਰਾਖ ਜਬ ਗਯੋ॥ ਪੁਨ ਕਤ ਜੰਗ ਮਾਹਿ ਮਨ ਦਯੋ॥ ਸੁਨ ਪ੍ਰਭ ਕਹੀ ਜੁ ਅਸ ਅਨੁਮਾਨਾ॥ ਦੇਹਿ ਤੁਰਕ ਤੁਹਿ ਫਾਸੀ ਪ੍ਰਮਾਨਾ॥੧੫॥ ਮੰਦੀ ਖੇਡ ਤੋ ਬਰਾ ਦੇਹੀ॥ ਤਵ ਜਢ ਜਾਟ ਪ੍ਰਾਨ ਇਮਿ ਲੇਹੀ॥ ਸੁਨ ਗੁਨਿ ਸਾਪ ਕਪੂਰਾ ਆਯੋ॥ ਨਹਿ ਪਗ ਪਰਯੋ ਨ ਅਘਹਿ[1] ਛਮਾਯੋ[2]॥੧੬॥ ਰਹਯੋ ਅਧੂਰਾ ਪ੍ਰੇਮ ਕਪੂਰਾ ਕਰਯੋ ਕਾਮ ਸਭ ਭੇਦ ਕਸੂਰਾ॥ ਕੋਟ ਮਵਾਸ ਕਰਯੋ ਦ੍ਰਿਢ ਜਾਈ॥ ਆਵਹਿ ਨਾਹਿ ਸੋਢਿ ਕੁਲ ਰਾਈ॥੧੭॥ ਤਾਸ ਭ੍ਰਾਤ ਜੁ ਹਮੀਰਾ ਨਾਮਾ॥ ਪਰਯੋ ਚਰਨ ਪਰ ਗੁਰ ਬਲ ਧਾਮਾ॥ ਭ੍ਰਾਤਹਿ ਭਲੀ ਭਾਤ ਸਮਝਾਯੋ॥ ਕਾਲ ਬਿਬਸ ਤਿਹਿ ਨਹਿ ਮਨ ਆਯੋ॥੧੮॥ ਬੰਸ ਸਮੀਰੇ ਮਹਿ ਨ੍ਰਿਪਤਾਈ॥ ਅਹਹਿ ਫਰੀਦਕੋਟ ਅਬਤਾਬੀ॥ ਬਨਗਾੜੀ ਵਾਰੇ ਹੁ ਸੁਖੀ॥ ਅਹੈਂ ਕਪੂਰੇ ਕੇ ਸਭ ਦੁਖੀ॥੧੯॥

**ਸਾਖੀ**॥੧੨॥ ਤੋਮਰ ਛੰਦ॥ ਤਹਤੇ ਉਠੇਗੁਰ ਦਯਾਲ॥ ਗਏ ਢਿਲਵੀ[3] ਸੁਖ ਨਾਲ॥ ਤਹ ਛੋਟ ਮੇਲ ਮਹਾਨ॥ ਰਹਿ ਕੌਲ ਰਾਇ ਸੁਜਾਨ॥੧॥ ਗੁਰੂ ਰਾਮਦਾਸ ਮਹਾਨ॥ ਸੁਤ ਪ੍ਰਿਥਿ ਸਸਿ ਸੁ ਬਖਾਨ॥ ਤਿਹ ਸੁਤ ਮਨੋਹਰ ਦਾਸ॥ ਹਰਿ ਜੀ ਭਏ ਤਿਨ ਬਾਲ॥੨॥ ਸ੍ਰੀ ਹਰਿ ਨਰੋਇਨ ਤਾਤ॥ ਤਿਨ ਕੇਸੁ ਕੌਲ ਬਿਖਯਾਤ॥ ਸਤਨੰਦ ਘਰ ਹਰਨੰਦ॥ ਅਮਰੀਕ ਰਾਇ ਬੁਲੰਦ॥੩॥ ਪੁਨ ਚਤੁਰਭੋ ਬਨ ਮਾਲਿ॥ ਤਿਹ ਸੁਤ ਸੁ ਅਭੈ ਮ੍ਰਿਗਾਲ॥ ਤਿਹ ਪੁਤਰ ਪਰਜਾ ਨਾਥ॥ ਸ੍ਰੀ ਰਾਮ ਜਸ ਪ੍ਰਤ ਸਾਥ॥੪॥ ਸ੍ਰੀ ਰਾਮ ਕੌਰ ਮਹਾਨ॥ ਸੁਤ ਅਭੈ ਰਾਮ ਬਖਾਨ॥ ਪਰਿਵਾਰ ਸਹਿਤ ਸੁਭਾਉ॥ ਤਹ ਰਹਤ ਕਮਲ ਸੁਰਾਉ॥੫॥ ਰਹਿ ਕਰਤ ਪ੍ਰਿਤ ਰਸ ਰਾਧਾ॥ ਸਭ ਟਰਿ ਡੂਰਿ ਉਪਾਧਾ॥ ਜਨ ਲਾਗਿ

1. ਭੁਲ, 2. ਖਿਮਾ, 3. ਢਿਲਵਾ

ਨੀਕ ਸਮਾਧ॥ ਪਹੁਚੇ ਸੁ ਨਾਥ ਅਗਾਧ॥੬॥ ਸੁਨ ਸੁਖਦ ਆਗਮ ਆਪ॥ ਤਜ ਸ੍ਰਾਧ ਕਰਮ ਸਮਾਪ॥ ਨਿਰਖੇ ਸੁ ਸਭ ਸਿੱਖ ਸਿੰਘ॥ ਗੁਰੁ ਸ੍ਰੀਸ ਗੋਬਿੰਦ ਸਿੰਘ॥੭॥ ਪਿਤ੍ਰਿ ਬਯ ਰੂਪ ਅਪਾਰ॥ ਲਖ ਰੀਜ ਉਰ ਰਿਝਵਾਰ॥ ਪਗ ਪਕਰ ਲੀਨ ਧਾਇ॥ ਬਹੁ ਭਾਂਤਿ ਬਿਨਤੀ ਬਨਾਇ॥੮॥ ਜਦਯਪਿ ਤਜਯੋ ਪ੍ਰਭੁ ਮੇਲ॥ ਪੈ ਲੀਨ ਪ੍ਰੇਮਸ ਕੇਲ॥ ਬੋਲੇ ਗਰੀਬ ਨਿਵਾਜ॥ ਸੁਨ ਕੌਲ ਸੁ ਮਤਿ ਦਰਾਜ॥੯॥ ਕਾ ਕਰਤ ਕ੍ਰਿਤ ਇਹ ਕਾਲ॥ ਅੰਗ ਰਿਨ ਪਵਿਤ੍ਰਪਾਲ॥ ਬੋਲਯੋ ਕ੍ਰਿਪਾਨਿਧਿ ਦੇਵ॥ ਪ੍ਰਤਿ ਬਰਖ ਸ੍ਰਾਧ ਅਭੇਵ॥੧੦॥ ਹਸ ਕਹੀ ਕੌਲ ਸੁਜਾਨ॥ ਗੁਰ ਮੁਕਿਤ ਪਿੰਡ ਪ੍ਰਧਾਨ॥ ਤਵ ਪੂਰਬਜ ਜੇ ਜਾਨ॥ ਭੂਖੇ ਨ ਪਯਾਸੇ ਪਾਨ॥੧੧॥ ਕਹਿ ਕੌਲ ਦੇਸ ਰੁਕਾਲ॥ ਕਰਣੀਯ ਕਰਮ ਕ੍ਰਿਪਾਲ॥ ਗੁਰ ਆਦਿ ਤਨ ਤਜ ਚਾਹ॥ ਤਬ ਕਹੀ ਸੁ ਲਖ ਨਿਯਾਹ॥੧੨॥ ਪਿਤ ਸ੍ਰਾਪ ਅਸਟਮਿ ਜਾਨ॥ ਕਰ ਲੀਜੀਏ ਸਵਧਾਨ॥ ਪ੍ਰਭੁ ਮਾਨ ਲੀਨ ਪ੍ਰਮਾਨ॥ ਦਸਮੀ ਸੁ ਅੰਤਰ ਧਯਾਨ॥੧੩॥ ਯਦਿ ਸ੍ਰੇਸਟ ਕਰਹਿਨ ਰੀਤ॥ ਉਠ ਧਰਮ ਰਾਲਾ ਨਿਸੁ ਭੀਤ॥ ਹਸਿ ਕਹੀ ਨੀਕੀ ਰੀਤ॥ ਨਿਤ ਕਰਹੁ ਧਰ ਕਰ ਪ੍ਰੀਤ॥੧੪॥ ਪੁਨ ਚਰਨ ਗਹਿ ਕਹਿ ਕੌਲ॥ ਪ੍ਰਭ ਰਹਿਅ ਧਾਮ ਅਤੋਲ॥ ਸ੍ਰੀ ਮੁਖ ਕਹੀ ਸੁਤ ਜਾਨ॥ ਪਾਛੇ ਤੁਰਕਗਨ ਮਾਨ॥੧੫॥ ਹਮਰੇ ਤ ਦੂਸਰ ਥਾਨ॥ ਕਊ ਕਹਹੁ ਸੁਖਯ ਮਹਾਨ॥ ਤਬ ਤਿਨ ਉਤਾਰੇ ਜਾਇ॥ ਤਰੁ ਸਘਨ ਲਖ ਚਖ ਭਾਇ॥੧੬॥ ਕਰ ਪੂਰ ਸ੍ਰਾਪ ਪ੍ਰਸੰਨ॥ ਸਭ ਸੇਵਕੀਨ ਪ੍ਰਪੰਨ॥ ਸੁਤ ਸਹਿਤ ਟੇਕਯੋ ਮਾਥ॥ ਜਗ ਨਾਥ ਕੀਓ ਸਨਾਥ॥੧੭॥ ਨਿਜ ਬੰਸ ਹੰਸ ਪਛਾਨ॥ ਆਦਰ ਕਰਯੋ ਸਵਧਾਨ॥ ਕਹਿ ਕੌਲ ਮਿਲਯੋ ਕਪੂਰ॥ ਕਸ ਕਰੀ ਸੇਵ ਹਜੂਰ॥੧੮॥ ਪ੍ਰਭ ਕਹੀ ਮੁਢ ਮਹਾਨ॥ ਉਖਰੀ ਜਹਾਂ ਤਿਹਿ ਜਾਨ॥ ਕਹਿ ਕੌਲ ਦੀਨ ਦਯਾਲ॥ ਮਮਉਦਰ ਤਿਹ ਜਰ ਪਾਲ॥੧੯॥ ਗੁਰ ਕਹੀ ਤਵ ਉਰ ਫਾਗ॥ ਤਵ ਸਰਾਪ ਜਰ ਜਰ ਜਾਲ॥ ਸੁਨ ਸ੍ਰਾਪ ਚਿਤ ਸਕੁਚਾਨ॥ ਪਦ ਬੰਦ ਧਾਮ ਸਿਧਾਨ॥੨੦॥ਚੌ:॥ ਸਹਿਤ ਪਰਵਾਰ ਸਕਲ ਦੁਖ ਹਰਨਾ॥ ਭੇਟਯੋ ਪ੍ਰਾਤਿ ਪੁਨਿਤਿ ਪ੍ਰਭ ਚਰਨਾ॥ ਸੀਤ ਸਮਯ ਬਹੁ ਅਗਿਨ ਪ੍ਰਜਾਰੀ॥ ਹੋਤ ਕੀਰਤਨ ਅਤਿ ਹਿਤ ਧਾਰੀ॥੨੧॥ ਸਮਯ ਪਾਇ ਬੋਲੇ ਹਿਤਕਾਰੀ॥ ਕੌਲ ਰਾਏ ਜੀ ਪ੍ਰੇਮ ਪਸਾਰੀ॥ ਪ੍ਰਭ ਪੂਰਬ ਇਵ ਬਸਨ ਮਹਾਨਾ॥ ਪਹਿ ਰਹਿ ਸੇਵਤ ਸਯਾਮ ਤਜ ਬਾਨਾ॥੨੨॥ ਤਾਸ ਪ੍ਰੇਮ ਲਖ ਸਵੇਤ ਪੁਸਾਕੀ॥ ਪਹਿਰੀ ਦੀਨ ਬੰਧ ਤਬ ਤਾਕੀ॥ ਪਟ ਸੁਰਮਈ ਫਾਰ ਕਰ ਸ੍ਰੀ ਗੁਰੁ॥ ਪਾਵਹਿ ਅਗਨ ਮਧ ਸਵਾਹ ਰਰ॥੨੩॥ ਮੰਤ੍ਰ ਸ੍ਰੀ ਮੁਖ ਵਾਕ ਪਾਤਸਾਹੀ॥੧੦॥ ਨੀਲ ਬਸਤਰ ਲੈ ਕਪਰੇ ਫਾਰੇ ਤੁਰਕ ਪਠਾਨੀ ਅਮਲ ਗਇਆ॥ਦੋ:॥ ਸੇਖ ਬਸਤਰ ਸੁਰਮਈ ਬਰ ਰਾਖਯੋ ਕਰ ਕਰ ਵਾਰ॥ ਪੰਥ ਨਿਸਾਨੀ ਪਰਮ ਪ੍ਰਿਅ ਪਟ ਸੁਰਮਈ ਬਿਚਾਰ॥੧੪॥ਚੌ:॥ ਔਸਰ ਪਾਇ ਕੌਲ ਜੀ ਕਹੀ॥ ਮਹਾਰਾਜ ਇਕ ਬਿਨਤੀ ਰਹੀ॥ ਆਇਸ ਹੋਇ ਤੁ ਕਹਹੁ ਕ੍ਰਿਪਾਲਾ॥ ਛੋਟੇ ਮੁਖ ਬੜ

ਬਾਤ ਬਿਸਾਲਾ॥੨੫॥ ਸ੍ਰੀ ਮੁਖ ਕਹੀ ਜੁ ਤਵ ਮਨ ਆਈ॥ ਕਹਤ ਤਾਤ ਸੁ ਸਭ ਸਮਝਾਈ॥ ਮਹਾਰਾਜ ਇਕ ਪਦ ਪਲਟਾਯੋ॥ ਰਾਮ ਰਾਇ ਸੋ ਬੰਸ ਤਜਾਯੋ॥੨੬॥ ਪ੍ਰਭ ਤੁਕ ਅਰਥ ਸਹਿਤ ਪਲਟਾਈ॥ ਯਾ ਮਹਿ ਕਹਾ ਕਰਯੋ ਗੁਰ ਰਾਈ॥ ਬਚਨ ਭਯੋ ਸੁਨ ਤਾਤ ਸਯਾਨਾ॥ ਕਰਯੋ ਪ੍ਰਸੰਨ ਭਲ ਸਮਜ ਪਛਾਨਾ॥੨੭॥ ਰਾਮ ਰਾਇ ਇਕਰ ਪਾਤਿਸਾਹ ਹਿਤ॥ ਮਿਥਯਾ ਕਹਯੋ ਰੋਸ ਧਰ ਡਰ ਚਿਤ॥ ਤਾਤੇ ਤਯਾਗਨੀਯ ਸੋ ਭਯੋ॥ ਅਰੁ ਹਮਰੋ ਸੁ ਬਚਨ ਇਮਿ ਅਯੋ॥੨੮॥ਦੋ:॥ ਚਾਰ ਪੁਤ੍ਰ ਸਰਬੰਸ ਧਨ ਜਨ ਗਨ ਕੋਸ ਪ੍ਰਮਾਨ॥ ਸਭ ਤਜ ਤੁਕ ਪਲਟਨ ਕਰੀ ਪਲਟਨ ਜੋਗ ਪਛਾਨ॥੨੯॥ ਗੁਰੂ ਨਾਨਕ ਬਰਦਾਨ ਦਿਅ ਬਾਬਰ ਤੇਜ ਨਿਧਾਨ॥ ਹਮ ਤਾਕੀ ਜਰ ਨਾਸ ਕਰ ਪਲਟੀ ਤੁਕ ਪਹਿਚਾਨ॥੩੦॥ਚੌ:॥ ਯਾਤੇ ਯਾਮਹਿ ਦੋਸ ਨ ਤਾਤਾ॥ ਪੁਨ ਪਰਚੇ ਪ੍ਰਭ ਪਾਵਨ ਖਯਾਤਾ॥ ਅਭੈ ਰਾਮ ਕਹਿ ਅੰਮ੍ਰਿਤ ਦੀਨਾ॥ ਅਭੈ ਸਿੰਘ ਧਰ ਨਾਮ ਪ੍ਰਬੀਨਾ॥੩੧॥ ਕੌਲ ਰਾਇ ਪਰ ਖੁਸੀ ਪ੍ਰਮਾਨਾ॥ ਅਭੈ ਸਿੰਘ ਸੰਗ ਲੀਓ ਮਹਾਨੀ ਬਸਤ ਅਨੇਕ ਕੌਲ ਸੋਢੀ ਸੋਢੀ ਘਰ॥ ਰਾਖੀ ਸਤਿਗੁਰ ਦਯਾ ਦ੍ਰਿਸਟ ਕਰ॥੩੧॥

ਸਾਖੀ॥੧੩॥ ਆਗੇ ਚਲੇ ਸਰਨ ਸੁਖਦਾਈ॥ ਯਾਕੀ ਮਹਿਮਾ ਬਰਨ ਨ ਜਾਈ॥ ਜਾਤ ਜਾਤ ਇਕ ਗ੍ਰਾਮ ਨਿਹਾਰਾ॥ ਕੌਨ ਨਾਮ ਬੈਰਾਰ ਉਚਾਰਾ॥੧॥ ਚਾਰਕ ਝੰਗੀ ਜੈਨਨ ਦਯਾਲਾ॥ ਯਹਿ ਨਹਿ ਗ੍ਰਾਮ ਬਾਮ ਸੁਖਪਾਲਾ॥ ਸ੍ਰੀ ਮੁਖ ਕਹੀ ਬਸਹਿ ਬਡ ਗ੍ਰਾਮਾ॥ ਉਪਜਹਿ ਸੂਰਬੀਰ ਬਲ ਧਾਮਾ॥੨॥ ਸ੍ਰੀ ਗੁਰੁ ਜਾਇ ਰਹੇ ਜੈਤੋ ਪੁਰ॥ ਦੀਨ ਬੰਧ ਸਾਚੇ ਸਾਹਿਬ ਬਰ॥ ਪ੍ਰਾਤ ਹੋਤ ਸਜ ਸੈਨ ਸਿਧਾਰੇ॥ ਪ੍ਰਿਥੀ ਚੰਦ ਕੋਠੇ ਮਗ ਪਧਾਰੇ॥੩॥

ਸਾਖੀ॥੧੪॥ਦੋ:॥ ਕੋਠੇ ਔਰ ਮਲੂਕ ਮਧ ਡੇਰਾ ਦੀਓ ਲਗਾਇ॥ ਤੰਬੂ ਔਰ ਕਨਾਤ ਸਬ ਬਰ ਸਾਮਾਨ ਸਜਾਇ॥੧॥ਚੌ:॥ ਚਾਰ ਘਰੀ ਜਬ ਹੀ ਨਿਸਾ[1] ਰਹੀ॥ ਬੈਠੇ ਪ੍ਰਭ ਇਕਾਂਤ ਮਹਿ ਤਹੀ॥ ਹੋਤ ਕੀਰਤਨ ਆਸਾਵਾਰ[2]॥ ਧਯਾਨ ਸਿਥਿਤ ਸਤਗੁਰੁ ਅਬਿਕਾਰ॥੨॥ ਏਕ ਦਿਵਾਨਾ ਤਬ ਤਹਿ ਆਯੋ॥ ਸਿਰ ਅਰੁ ਮੁਖ ਭਲ ਭਾਂਤ ਮੁਡਾਯੋ॥ ਜਾਨ ਲਗਯੋ ਗੁਰ ਪਲੰਗ ਸਮੀਪਾ॥ ਪਹਿਰੇ ਰਹੇ ਜੁ ਸਿੰਘ ਪ੍ਰਦੀਪਾ॥੩॥ ਕਛੀ ਸੰਤ ਜੀ ਸਮਯ ਨ ਜਾਨਾ॥ ਧਯਾਨ ਸਿਥਿਤ ਸ੍ਰੀ ਪ੍ਰਭ ਸੁਖਦਾਨਾ॥ ਪ੍ਰਾਤ ਭਏ ਪਰ ਦਰਸਨ ਕਰੀਓ॥ ਉਰ ਸੰਦੇਹ ਸਰਬ ਨਿਰਵਰਿਓ॥੪॥ ਲਾਗਯੋ ਦੇਨ ਦਿਵਾਨਾ ਗਾਰੀ॥ ਲੈ ਮੂਸਲ ਮਾਰਤ ਰਿਸਧਾਰੀ॥ ਧੱਕਾ ਧੁੱਕੀ ਰਿਸ ਬਢ ਗਈ॥ ਤਮਕ ਤੇਗ ਤਬ ਸਿੰਘ ਜੀ ਦਈ॥੫॥ ਮਰਯੋ ਨ ਮਰਨ ਸਦ੍ਰਿਸ ਹੈ ਗਯੋ॥ ਤਊ ਨਿਤ ਪਗ ਪਾਛੇ ਦਯੋ॥ ਚਾਰ ਘਰੀ ਜਬ ਦਿਨ ਮਨ ਆਯੋ॥ ਦੀਵਾਨੇ ਤਬ ਬਿਨਯ ਸੁਨਾਯੋ॥੬॥ ਪ੍ਰਾਨ ਚਲੇ ਅਬ ਦਰਸ

1. ਰਾਤ, 2. ਆਸਾ ਦੀ ਵਾਰ ਦਾ ਕੀਰਤਨ

ਕਰਾਵਹੁ॥ ਮੇਰੀ ਆਹਿਨ ਸੀਸ ਚਢਾਵਹੁ॥ ਸੁਨ ਸਤਗੁਰ ਸਮੀਪ[1] ਬੁਲਵਾਯੋ॥ ਕ੍ਰਿਪਾਧਾਰ ਬਰ ਬਦਨ ਦਿਖਾਯੋ॥੭॥ ਬੋਲਯੋ ਰੱਛਯਾ ਕਰਹੁ ਗੁਸਾਂਈ॥ ਜਨਮ ਮਰਨ ਜਗ ਜਰਾਨ ਜਾਈ॥ ਸ੍ਰੀ ਮੁਖ ਕਹੀ ਜਿ ਜੀਅਹਿ ਦਿਵਾਨਾ॥ ਤੌ ਜਿਵਾਇ ਹਮ ਦੇਹਿ ਜਿਆਨਾ॥੮॥ ਬੋਲਯੋ ਬਸ ਅਬ ਸਬ ਕਛੁ ਪਾਯੋ॥ ਦਰਸਨ ਕਰ ਅਘ ਓਘ[2] ਨਸਾਯੋ॥ ਅੰਤ ਸਮਯ ਗੁਰੁ ਪਦ[3] ਨਿਕਟਾਏ॥ ਕਛੁ ਕਰਤ ਬਯ ਰਹਯੋ ਨਹਿ ਭਾਯੋ॥੯॥ ਮਾਥ ਨਿਵਾਇ ਪ੍ਰਾਨ ਤਜ ਦਯੋ॥ ਅਤਿ ਅਚਰਜ ਸਬ ਕੇ ਮਨ ਭਯੋ॥ ਕਊ ਕਹਿ ਸਤਗੁਰੁ ਸਾਚ ਮਰੈਲਾ॥ ਹਤਯੋ ਦਿਵਾਨਾ ਦਯਾ ਨ ਮੈਲਾ॥੧੦॥ ਕੁਊ ਕਹਿ ਗੁਰੁ ਕੋ ਸਿੰਘ ਦਿਵਾਨਾ॥ ਲਰੇ ਮਰੇ ਗੁਰ ਦੋਸ ਨ ਜਾਨ॥ ਕੁਊ ਕਹਿ ਜਦਯਪਿ ਯਹ ਸਭ ਸਹੀ॥ ਪੈਯਾ ਮੈ ਨਿੰਦਾ ਜਗ ਕਹੀ॥੧੧॥ ਸਦ ਦਿਵਾਨਿਓਕ[4]॥ ਮਲੂਕੀ ਮਾਰਿਆ ਇਕਦਿਵਾਨਾ॥ ਜੰਗਲ ਕੇ ਭੂਪਤ ਪਏ ਹੈਰਾਨਾ॥ ਇਕ ਬਿਚਲੇ ਇਕ ਸਾਬਿਤ ਭਏ॥ ਇਨਾ ਚਰਨ ਗੁਰੂ ਕੇ ਗਹੇ॥੧੨॥

ਸਾਖੀ॥੧੫॥ਚੌ:॥ ਪੁਨ ਪ੍ਰਭੁ ਸੁ ਮਗ ਰੋਤਰੇ ਆਏ॥ ਜੈਤੋ ਉਤਰੇ ਤਾਲ ਨਹਾਏ॥ ਸ੍ਰੀ ਮੁਖ ਕਹੀ ਕਿ ਤੀਰਥ ਭਲਾ॥ ਅਧਿਕ ਪਰਤ ਗੰਗਾ ਤੇ ਕਲਾ॥੧॥ ਤਹ ਇਕ ਜਾਟ ਦੁਖਿਤ ਗੁਰ ਦੇਖਾ॥ ਤਾਸੋ ਪੂਛਨ ਕੀਨ ਬਿਸੇਖਾ॥ ਤਿਨ ਤਬ ਕਹੀ ਗਾਇ ਮਮ ਜਈ॥ ਬਿਨਸਿ ਗਈ ਹਤਯਾ ਲਗਿ ਸੋਈ॥੨॥ ਤਾਂਤੇ ਗੰਗਾ ਜਾਵਨ ਚਾਹੌਂ॥ ਹਿੰਦੂ ਧਰਮ ਰੀਤ ਸੁ ਉਮਾਹੋ॥ ਸ੍ਰੀ ਮੁਖ ਕਹੀ ਸੁ ਸੁਰ ਸਰਿ ਸਮ ਸਰ॥ ਇਹ ਬਰਤਾਲ ਨਹਾਓ ਜਾਟ ਬਰ॥੩॥ ਬਚਨ ਮਾਨ ਸੋ ਤਹਾ ਨਹਾਯੋ॥ ਤਊ ਨ ਗੰਗਾ ਬਿਨ ਭ੍ਰਮਹਾਯੋ॥ ਗੰਗਹਿ ਜਾਇ ਕੀਯੋ ਇਸਨਾਨਾ॥ ਆਪਨੇ ਚਿਤ ਮੈ ਅਤਿ ਸੁਖਮਾਨਾ॥੪॥ ਇਕ ਕੁਤਕਾ ਲੋਟਾ ਅਰ ਡੋਰੀ॥ ਬਹਿ ਗਈ ਸੁਰ ਸਰਿ ਧਾਰਾ ਜੋਰੀ॥ ਪੁਨ ਜਬ ਜਾਟ ਸੁਨਹੁ ਘਰ ਆਯੋ॥ ਤਾਹੀ ਸਰਮਹਿ ਆਇ ਨਹਾਯੋ॥ ਲੋਟਾ ਡੋਰੀ ਸੋ ਸਭ ਪਾਈ॥ ਤਬ ਗੁਰ ਬਚਨ ਬਿਸਵਾਸ ਅਧਿਕਾਈ॥੫॥ ਪੁਨ ਤਹਿ ਇਕ ਬਾਲਕ ਬਰ ਆਯੋ॥ ਸਿੰਘਨ ਤਾਕੋ ਤਬੈ ਹਟਾਯੋ॥ ਸ੍ਰੀ ਮੁਖ ਕਹੀਯੋ ਹਟਾਵਹੁ ਨਾਹੀ॥ ਸਨਮੁਖ ਆਵਨ ਦੀਜੈ ਯਾਹੀ॥੬॥ ਯਾਕੀ ਬੰਸ ਬਿਧ ਬਹੁ ਹੋਈ॥ ਪੂਰਨ ਸਰਬ ਕਾਮਨਾ ਜੋਈ॥ ਮੈ ਜੈਤੋ ਕਰ ਪਿੰਡ ਮਹਾਨਾ॥ ਤਾਕੀ ਬੰਸ ਅਧਿਕ ਤਹ ਜਾਨਾ॥੭॥ ਬੈਰਾਰਨ ਮਹਿ ਮੁਖਯ ਮਹਾਨਾ॥ ਜੈਤੋ ਪਿੰਡ ਬਸਤ ਸੁਖ ਸਾਨਾ॥ ਸਤਗੁਰ ਬਰ ਬਰਾਰ ਇਮ ਪਾਵੈ॥ ਕਰ ਦਰਸਨ ਅਘਓਘ ਨਸਾਵੈ॥੮॥

ਸਾਖੀ॥੧੬॥ਚੌ:॥ ਸੁਨਿਅਰੁ ਕਰਯੋ ਜਾਇ ਪ੍ਰਭ ਡੇਰਾ॥ ਡੋਗਰ ਮਿਲੇ ਭੇਟ ਲੈ ਨੇਰਾ॥ ਘੜੇ ਦੁਧ ਕੇ ਭਰ ਭਰ ਲਿਆਏ॥ ਅਪਰ ਅਨੇਕ ਬਸਤ ਸਮੁਦਾਏ॥੧॥ ਤਹ

1. ਨੇੜੇ, 2. ਸਭ ਪਾਪ, 3. ਚਰਨ, 4. ਦਿਵਾਨੇ ਦੀ ਸੁਦ

ਸਿਕਾਰ ਮਹਿ ਮਿਲਯੋ ਕਪੂਰਾ॥ ਰਹਯੋ ਜੁ ਪ੍ਰਭ ਕੇ ਬਚਨ ਅਧੂਰਾ॥ ਕਹੀ ਕ੍ਰਿਪਾਨਿਧਿ ਨੀਕੇ ਰਹੇ॥ ਆਵਹੁ ਅਬ ਕਪੂਰ ਸਿੰਘ ਕਹੋ॥੨॥ ਨਾਥ ਨਰ ਰਹਯੋ ਸੁਨਹੁ ਮੈ ਨੀਕੇ॥ ਆਏ ਆਪ ਕੋਪ ਕਰ ਹੀਕੇ॥ ਤੁਰਕਨ ਕੇ ਡਰ ਮੈ ਡਰ ਗਯਾ॥ ਬਚਨ ਕੋਪ ਸਾਹਿਬ ਕਾ ਭਯਾ॥੩॥ਦੋ:॥ ਦੀਨ ਬੰਧ ਤਬ ਤਿਹਿ ਕੀਓ ਸਿਪਰ ਤੇਗ ਬਕਸੀਸ॥ ਜੰਗ ਕਰਹੁ ਮਿਲ ਸੰਗ ਅਬ ਤਬ ਸਬ ਭਾਂਤ ਅਸੀਸ॥੪॥ਚੋ:॥ ਡਰਤ ਕਪੂਰਾ ਗੇਹ ਸਿਧਾਰ॥ ਸ੍ਰੀ ਮੁਖ ਕਹਾ ਸੁ ਗੀਦੀ[1] ਖਵਾਰ॥ ਉਤ ਵਜੀਦ ਸੂਬੇ ਸੁਨ ਲੀਨੀ॥ ਦੀਨੇ ਤੇ ਗੁਰ ਤਿਯਾਰੀ ਕੀਨੀ॥੫॥ ਗਏ ਦੇਸ ਜੰਗਲ ਮਹਿ ਸਵਾਮੀ॥ ਪਾਛੈ ਪਰੀ ਸਨ ਤਿਨ ਨਾਮੀ॥ ਸੰਗ ਸੰਗ ਤਬ ਆਪਹੁ ਆਯੋ॥ ਪਚਿਸ[2] ਸਹਸ[3] ਸੈਨ ਲੈ ਧਾਯੋ॥੬॥ ਪਯਾਦੇ ਅਰੁ ਸਵਾਰ ਅਤਿ ਆਏ॥ ਸ੍ਰੀ ਪ੍ਰਭ ਓਰ ਸੁ ਕੋਪ ਬਢਾਵੇ॥ ਕਾਹੂ ਕਹੀ ਸੈਨ ਪ੍ਰਭ ਆਈ॥ ਪਹੁਚਤ ਏਕ ਦੋਇ ਦਿਨ ਤਾਈ॥੭॥ ਪਠਯੋ ਕਪੂਰੇ ਪਹਿ ਪ੍ਰਭ ਪਾਨੀ॥ ਆਈ ਸੈਨ ਸਤਰੂ ਸਵਧਾਨੀ॥ ਜੰਗਲ ਜਾਨਨ ਹਾਰ ਸਯਾਨਾ॥ ਭੇਜਹੁ ਏਕ ਸੁ ਜਾਟ ਜਵਾਨਾ॥੮॥ ਖਾਨਾ ਨਾਮ ਕਪੂਰ ਪਠਾਯੋ॥ ਸੋ ਸ੍ਰੀ ਸਤਗੁਰੁ ਪਦ ਨਿਕਟਾਯੋ॥ ਲੈ ਗਮਨਯੋ ਸੁ ਮੁਕਤ ਸਰ ਓਰਾ॥ ਦਰਸਾਵਤ ਸਭ ਗ੍ਰਾਮਨ ਧੋਰਾ॥੧੯॥

ਸਾਖੀ॥੧੭॥ਚੋ:॥ ਜਾਤ ਜਾਤ ਰਮਾਯਾਣੇ ਆਏ॥ ਡੋਲਨ ਤੋਰਤ ਰਾਹ ਕਪਾਏ॥ ਕਹਾ ਕਰਤ ਪੂਛੀ ਗੁਰ ਰਾਈ॥ ਦੀਨ ਬੰਧੁ ਨਿਜ ਉਦਰ[4] ਭਰਾਈ॥੧॥ ਤਾਤੇ ਲੈ ਕਰ ਮੁਖ ਮਹਿ ਪਾਯੋ॥ ਕਹਿ ਕਰ ਕਟ ਪ੍ਰਭ ਤਾਹਿ ਗਿਰਾਯੋ॥ ਸੁਨ ਰਾਹਕ ਇਹਿ ਦੇਹੁ ਗਰਾਈ॥ ਰਾਖਨ ਜੋਗ ਨ ਅਤਿਕ ਟੁਕਾਈ॥ ਚਤਰਥ ਭਾਗ ਜਾਟ ਤਜ ਦੀਓ॥ ਪੁਨ ਪ੍ਰਭ ਤਾਹਿ ਬਚਨ ਤਸ ਕੀਓ॥ ਅਰਧ ਤਜਯੋ ਪੁਨ ਪ੍ਰਭੂ ਬਖਾਨਾ॥ ਏਕ ਭਾਗ ਰਾਖਯੋ ਤਿਨ ਜਾਨਾ॥੩॥ ਸ੍ਰੀ ਪ੍ਰਭ ਕਹੀ ਕਿ ਸਭ ਨਹਿ ਤਜਾ॥ ਬੋਲਯੋ ਭੂਖੇ ਸਭ ਘਰ ਰਜਾ॥ ਕਿਹਿ ਬਿਧਿ ਸਭ ਤਜ ਕਰ ਗੁਜਰਾਨਾ॥ ਤੀਨ ਭਾਗ ਤਯਾਗਯੋ ਬਚਮਾਨਾ॥੪॥ ਸ੍ਰੀ ਮੁਖ ਕਹੀ ਜੁ ਸਭ ਤਜ ਦੇਤਾ॥ ਤੌਂ[5] ਨ ਕਾਲ ਮਾਲਵੇ ਸੁਨੇਤਾ॥ ਚਤੁਰਥ ਭਾਗ ਕਾਲ ਇਨ ਰਾਖਾ॥ ਇਹਿ ਬਿਧਿ ਸ੍ਰੀ ਮੁਖ ਤੇ ਬਚ ਭਾਖਾ॥੫॥ ਤਿਹਿ ਨਿਧ ਤਹ ਪ੍ਰਭ ਕੀਨ ਨਿਵਾਸਾ॥ ਅਰਧ ਰੈਨ ਜਬ ਭਈ ਨਿਰਾਸਾ॥ ਸੁਨੀ ਸੁ ਸੁਧ ਸੈਨਾ ਸਰ ਆਈ॥ ਬਾਜਤ ਦੋਦੋਦੀਹ ਬਧਾਈ॥੬॥ ਲੈ ਕਰ ਚਲੇ ਪਲੰਗ ਗੁਰ ਕੇਰਾ॥ ਬੈਰਾਰਨ ਮਨ ਡਰ ਬਹੁਤੇਰਾ॥ ਆਗੇ ਜਾਹਿ ਬਹੁਰ ਤਹ ਆਏ॥ ਕਈ ਬਾਰ ਲਖ ਜੀਅ ਲਜਾਏ॥੭॥ ਸਭ ਮਾਲਵਾ ਜਦਿ ਪਹ ਹਮ ਜਾਨਾ॥ ਪੈ ਮਗ ਮਿਲਤਨ ਕਵਨ ਬਿਧਾਨਾ॥ ਯਹ ਸਤਗੁਰੁ ਕੀ ਆਗਯ ਨਾਹੀ॥ ਤਾਂਤੇ ਤੇ ਫਿਰ ਫਿਰ ਆਵਤ ਯਾਹੀ॥੮॥ ਮਾਥ ਨਿਵਾਇ ਰਹੇ ਅਰ ਗਾਈ॥ ਨਹਿ ਬਸ ਚਲਤ ਸੁ ਹੁਕਮ ਰਜਾਈ॥ ਪ੍ਰਾਤ ਸਵਾਰ ਭਏ ਗੁਰਦੇਵਾ ਅਲਖ ਅਲੇਖ ਅਕਾਲ ਅਭੇਵਾ॥੯॥

---

1. ਗਿੱਦੜ, ਡਰਪੋਕ, 2. ਪੰਝੀ, 3. ਹਜਾਰ, 4. ਪੇਟ, 5. ਤਾਂ

ਸਾਖੀ॥੧੮॥ ਸਿੰਘ ਪੰਚ ਸਤ ਮਿਲ ਕਰ ਆਏ॥ ਮਗ ਮਹਿ ਸੁਨ ਬਡ ਜੰਗ ਡਰਾਏ॥ ਸੀਸਦੇਨ ਮਹਿ ਜਾਹਿ ਗਿਲਾਨੀ॥ ਸੋ ਸਭ ਜਾਹਿ ਘਰਨ ਮਨ ਮਾਨੀ॥੧॥ਦੋ:॥ ਇਹਿ ਬਿਧਿ ਮਾਲਵ ਭੂਮਲੈ ਹੇਰਤ ਸੈਨ ਮਹਾਨ॥ ਭਾਜ ਗਏ ਕ੍ਰਮ ਕ੍ਰਮ ਸਭੇ ਚਾਲਿਸ ਰਹੇ ਅਮਾਨ॥੨॥ਚੌ:॥ ਸੋ ਸਨਮੁਖ ਸਤਗੁਰ ਕੇ ਆਏ॥ ਖੋਜਤ ਸ੍ਰੀ ਪ੍ਰਭ ਪਦ ਨਿਕਟਾਏ॥ ਸੁਨ ਮਝੈਲ ਸਭ ਕਥਾ ਮਹਾਨ॥ ਆਨੰਦਪੁਰ ਸੁ ਜੰਗ ਸਵਧਾਨ॥੩॥ ਰਮਿਯਾਣੇ ਕੋਰ ਰਹਿ ਬੇਵਾਰੋ॥ ਜਟ ਬਿੜੰਗ ਜੁ ਗਰਾ ਬਿਚਾਰੋ॥ ਲਖਮਤ ਗੁਰ ਪਛੀ ਜਗੁਰਾਜਾ॥ ਬਰਨਨ ਕਰਤ ਅਧਿਕ ਮਨ ਲਾਜਾ॥੪॥ ਸ੍ਰੀ ਗੁਰ ਕਹੀ ਤੁਰਕ ਜੋ ਕਹੈ॥ ਸਤਗੁਰ ਗਏ ਸਾਚ ਤੂੰ ਕਹੈ॥ ਬੋਲਯੋ ਕਸਟਨ ਮਿਥਯਾਮਈ॥ ਸੁਨ ਸਤਗੁਰੁ ਸ੍ਰੀ ਮੁਖਹੁ ਅਲਾਈ॥ ਅਸ ਸਤਬਾਦੀ ਸੁਹ ਫਿਟਕਾਰਾ॥ ਆਗੇ ਗਏ ਸਤਗੁਰ ਕਰਤਾਰਾ॥ ਪਾਛੇ ਮਿਲੇ ਮਝੈਲ[1] ਮਹਾਨਾ॥ ਤਿਨ ਬਿੜਿੰਗ ਕਹਿ ਬਚਨ ਬਖਾਨਾ॥ ਪੂਛਹਿ ਤੁਰਕ ਜੁ ਗੁਰੁ ਇਤ ਗਏ॥ ਤੌ ਕਹਿ ਔਕਿਨ ਦੇ ਖਤ ਭਏ॥ ਤਬਲੌ ਤੁਰਕਨ ਕੇ ਨਰ ਆਏ॥ ਤਿਨ ਪੂਛੇ ਗੁਰ ਅਗੂ ਸਿਧਾਏ॥੭॥ ਬੋਲਯੋ ਗਏ ਅਗੂ[2] ਗੁਰ ਸਹੀ॥ ਪੈਮੋ ਸਨ ਸੁ ਬਾਰਤਾ ਕਹੀ॥ ਮੁਸਲਨ ਕੌਨ ਬਤਾਵਨ ਕਰੀਓ॥ ਤਾਂਤੇ ਮੈਨੇ ਕਹਤ ਚਿਤ ਧਰਿਓ॥੮॥ ਸੁਨ ਸਿੰਘਨ ਪੁਨ ਪ੍ਰਭੂ ਜਿਤਈ॥ ਬੋਲੇ ਨਿਬੰਧ ਖੁਨਸਾਈ॥ ਯਾਕੀ ਬੰਸ ਅਫਰਿ ਕਰ ਮਰਿਹੈ॥ ਚਢਯੋ ਅਫਾਰੋ[3] ਨਾਹਿ ਉਤਰਿ ਹੈ॥੯॥ ਪਚਿ ਹੈ ਬਾਤ ਪੇਟ ਮੈ ਨਾਹੀ॥ ਸੋ ਸਭ ਸਹੀ ਬਿਦਿਤ ਪੁਰ ਛਾਮਾਹੀ॥ ਤਾਂਕੇ ਕੁਲ ਕੇ ਜਬ ਜਨ ਮਰੈ॥ ਤੀਨ ਦਿਵਸ ਅਫਰਹਿ ਤਬ ਜਰੈ॥੧੦॥

ਸਾਖੀ॥੧੯॥ਚੌ:॥ ਗਏ ਰੂਪਾਣੇ[4] ਦਿਸ ਗੁਰ ਜਬਹੀ॥ ਰੂਪਾ ਮਿਲਯੋ ਸੁ ਖਤ੍ਰੀ ਤਬ ਹੀ॥ ਗੁੜ ਪ੍ਰਸਾਦ ਧਰ ਭੇਟ ਅਗਾਰੀ॥ ਸ੍ਰੀ ਮੁਖ ਸਤਗੁਰੁ ਗਿਰਾ ਉਚਾਰੀ॥੧॥ ਰੂਪਾ ਰਹਹਿ ਇਹਹਿ ਹਮ ਜੈਸੇ॥ ਕਹਹੁ ਸਥਾਨ ਮੋਹਿ ਤੁਮ ਤੈਸੇ॥ ਰੂਪੇ ਕਹੀ ਤੁਰਕ ਮੁਹਿਮਾਰੈਂ॥ ਬਾਂਧੇ ਡਾਡੈਂ ਗ੍ਰਾਮ ਉਜਾਰੇ॥੨॥ ਮਹਾਰਾਜ ਤਬ ਕਾ ਮੈ ਕਰਿਹੋ॥ ਤੁਰਕ ਤੇਜ ਅਤਿ ਜੀਅ ਮਹਿ ਡਰਿਹੋ॥ ਸ੍ਰੀ ਮੁਖ ਸ੍ਰਾਪ ਦੀਓ ਸੁਨ ਰੂਪਾ॥ ਨਹਿ ਤਵ ਗ੍ਰਾਮ ਨ ਤਵ ਕੁਲ ਊਪਾ॥੩॥ ਉਜਰਹਿ ਬਸਹਿ ਗ੍ਰਾਮ ਬਹੁ ਬਾਰੀ॥ ਅਸ ਕਹਿ ਕੀਨੀ ਤਬੈ ਤਿਯਾਰੀ॥ ਖਤ੍ਰੀ ਮਰਯੋ ਸਹਿਤ ਸੰਤਾਨ॥ ਉਜਰਯੋ ਗ੍ਰਾਮ ਸੁ ਸੰਪਤ ਨਾਨ॥੪॥ ਤੀਸ ਬਰਖ ਲਗ ਰਹਾ ਉਜਾਰਾ॥ ਪੁਨ ਸੋ ਬਸਯੋ ਬਿਦਿਤ ਬਚ ਭਾਰਾ॥ ਜਾਤ ਜਾਤ ਆਗੇ ਗੁਰ ਰਾਈ॥ ਸੁਧ ਪਾਛੇ ਤੁਰਕਨ ਕੀ ਆਈ॥੫॥

---

1. ਮਾਝੇ ਦੇ ਵਾਸੀ,
2. ਅੱਗੇ,
3. ਅਫਾਰਾ,
4. ਇਕ ਪਿੰਡ

ਸਾਖੀ॥੨੦॥ਦੋ:॥ ਅਟਕਯੋ[1] ਅਸਵ ਕ੍ਰਿਪਾਯਤਨੁ ਕਹਯੋ ਬਰਾੜੇ ਬੀਰ॥ ਏਕ ਅਸਵ[2] ਅਬ ਦੀਜੀਏ ਜੋ ਚਲਾਕ ਰਣਧੀਰ॥੧॥ਚੌ:॥ ਤੀਨ ਬਾਰ ਸ੍ਰੀ ਮੁਖ ਗੁਰੂ ਕਹੀ॥ ਕਾਹੂ ਸਕਾਰਯੋ ਤਾਕਹਿ ਨਹੀ॥ ਅਤੇ ਸਿੰਘ ਸੋਢੀ ਗੁਰ ਬੰਸ॥ ਪੂਜਨੀਯ ਸਭ ਭਾਂਤ ਪ੍ਰਸੰਸਾ॥੨॥ ਉਤਰ ਅਸਵ ਤੇ ਕਹਯੋ ਕਿ ਲੀਜੈ॥ ਕ੍ਰਿਪਾ ਸਿੰਧ ਗੁਰ ਕਿਰਪਾ ਕੀਜੈ॥ ਬਿਹਸ ਬਦੀ ਬੇਟਾ ਤੁਮ ਲਯਾਨੇ॥ ਕਰਹੁ ਕਰਮ ਅਤਿ ਕਹਿਨ ਪ੍ਰਮਾਨੇ॥੩॥ ਸਾਹਿਬ ਅਤੇ ਸਿੰਘ ਕਰ[3] ਜੋਰੇ॥ ਬਾਰ ਬਾਰ ਗੁਰ ਚਰਨ ਨਿਹੋਰੇ॥ ਮਹਾਰਾਜ ਸਮਰਥ ਸਭ ਭਾਂਤਾ॥ ਕਰਹੁ ਨਾਥ ਨਰ ਲੀਲਾ ਖਯਾਤਾ॥੪॥ ਪ੍ਰਭ ਕੇ ਕੀਏ ਜੰਤ ਹਮ ਐਸੇ॥ ਲਾਖਨ ਕੋਟਨ ਪਲ ਮਹਿ ਤੈਸੇ॥ ਹਮ ਸਭ ਮਿਲਜੋ ਪ੍ਰਭੁਹਿ ਬਨਾਵੈ॥ ਤੌਨ ਬਨੈ ਨਕਲਹੁ ਸਚ ਪਾਵੈ॥੫॥ ਆਨੰਦਾ ਸੁਨੈਨ ਕਰ ਰਹੀ॥ ਬੰਸ ਸਮਾਨ ਦਾਸ ਨਹਿ ਅਹੀ॥ ਸ੍ਰੀ ਮੁਖ ਵਾਕ ਪਾਤਸਾਹੀ॥੧੦॥ ਨਾ ਇਕ ਲੁਕ ਮੈ ਸੁਬ੍ਹਨਾ ਦਸ ਲੁਕਮੈ ਸਾਮ॥ ਨਾ ਇਕ ਜਿਗਰ ਜਿਗਰ ਨਾਦਹ ਗੁਲਾਮ॥ ਆਗੇ ਗਏ ਅਸਵ ਥਿਰ ਭਯੋ॥ ਧੀਰੇ ਚਲਤ ਨਿਰਖਿ ਅਕੁਲਯੋ॥੬॥ ਦਾਨ ਸਿੰਘ ਸੁਤ ਹਰਿ ਗੁਰਬਕਸਾ॥ ਪਾਛੇ ਅਸਵ ਗੁਰੂ ਕੇ ਰਹਿਸਾ॥ ਆਗੇ ਦਾਨ ਸਿੰਘ ਬੈਰਾਰ॥ ਸੰਗ ਸੈਨ ਬਹਾਰ ਅਪਾਰ॥੭॥ ਕਹਿ ਗੁਰਬਕਸ ਸਿੰਘ ਕਰ ਜੋਰ॥ ਕਰਹੁ ਸ੍ਰੀਘ ਤਰਕਨ ਦਲ ਤੋਰੇ॥ ਕਈ ਬਾਰ ਕਹਿਤਊਨ ਚਲਾ॥ ਚਾਬੁਕ ਮਾਰਯੋ ਤੁਰੰਗਹਿ ਭਲਾ॥੮॥ ਕਰਹੁ ਨ ਨਾਥ ਅਬ ਤੁਰੰਗ. ਧਵਾਵਨ॥ ਪਛੈ ਤੁਰਕਨ[4] ਦਲਨ ਦਸਾਵਨ॥ ਸ੍ਰੀ ਮੁਖ ਕਹੀ ਅਰੇ ਮਤ ਮਾਰੇ॥ ਜਾਨ ਭਾਇ ਅਹਿ ਚਾਬੁਕ ਮਾਰੇ॥੯॥ ਮਾਰੀ ਜਾਇ ਬੰਸ ਅਬ ਤੇਰੀ॥ ਦਾਨ ਸਿੰਘ ਬੋਲਯੋ ਤਿਹਿ ਬੇਰੀ॥ ਦੀਨ ਬੰਦ ਹਮ ਸੇਵਕ ਸਵਾਮੀ॥ ਸਦਾ ਕਰਹਿ ਪਦ ਪਦਮ ਗੁਲਾਮੀ॥੧੦॥ ਦੇਸ ਭਦੇਸ ਭਦੇਸ ਸੁਬਾਨੀ॥ ਬੁਧ ਬਲ ਬਿਨ ਜੰਗਲੀ ਪ੍ਰਮਾਨੀ॥ ਪ੍ਰਭ ਸਮਰਥ ਬਰ ਸਾਪ ਨਿਧਾਨਾ॥ ਭਯੋ ਸਮੀਰਾ ਹੂੰ ਸੁ ਅਮਾਨਾ॥੧੧॥ ਤਥਾ ਕਪੂਰਾ ਭਯੋ ਨ ਪਰਾ॥ ਬਿਖ ਧਰ ਨਾਗ ਸਰਿਮ ਅਬ ਕੂਰਾ॥ ਯਹ ਮਮ ਸੂਤ ਇਨ ਚੂਕ ਜੁ ਕੀਨੀ॥ ਛਮਹੁ ਨਾਥ ਕਰ ਕਰਣਾ ਚੀਨੀ॥੧੨॥ ਸਿਖੀ ਰੀਤ ਰਹਹਿ ਜਿਹਿ ਭਾਤੀ॥ ਕਰਿਐ ਕ੍ਰਿਪਾ ਸਤ੍ਰੁਆਰਹਨਾ॥ ਦਾਨ ਸਿੰਘ ਸੁਨ ਬਾਘਨਿ ਜੋਈ॥ ਜੰਗਲ ਜਰਤ ਲਖਤ ਜਬ ਸੋਈ॥੧੩॥ ਦਾਬ ਦਾਂਤ ਭਰ ਸੁਤਨ ਲਿਜਾਈ॥ ਪੈ ਨਹਿ ਹਨਤ ਅੰਸ ਨਿਜ ਭਾਈ॥ ਤਾਂਤੇ ਮੋਰ ਸਾਪ ਨਹਿ ਲਾਗੈ॥ ਸਿੱਖਯ ਪੁਤਰ ਸਮ ਸੁਨ ਬਰ ਮਾਗੈ॥੧੪॥ ਸਿਖੀ ਤੋਰ ਨਾਸ ਨਹਿ ਕੈ ਹੈਂ॥ ਸੰਤਾਨ ਹੂੰ ਬ੍ਰਿਧਿ ਬਹੁ ਹੈ ਹੈ॥ ਹੈ ਪ੍ਰਸੰਨਤਾ ਬਚਨ ਮਹਾਨਾ॥ ਆਗੇ ਚਲੇ ਸਤ੍ਰੂ ਦੁਖ ਦਾਨਾ॥੧੫॥

1. ਖਲੋ ਗਿਆ,
2. ਘੋੜਾ,
3. ਹੱਥ,
4. ਮੁਗਲ

ਸਾਖੀ॥੨੧॥ਚੌ:॥ ਲਾਗੀ ਤਿਖਾ ਅਗ੍ਰ ਗੁਰੁ ਗਏ॥ ਪੂੰਛਤ ਜਲ ਥਲ ਨੀਕੇ ਭਏ॥ ਖਾਨੇ ਕਹੀ ਰੁਪਆ ਕਟੋਰਾ॥ ਕਹਿ ਖਜਾਨਚੀ ਲ ਯਾਉ ਸੁ ਡੋਰਾ॥੧੧॥ ਪੁਨ ਖਾਨਾ ਕਹਿ ਮੁਹਰਹਿਾਂ[1] ਲੈਹੋ॥ ਏਕ ਕਟੋਰਾ ਤਬ ਜਲ ਦੈ ਹੋਂ॥ ਮੁਹਰ ਦਈ ਜਲ ਲੈ ਗੁਰ ਪਾਯੋ॥ ਖਾਨੇ ਕਹਿ ਹਸ ਬਚਨ ਸੁਨਾਯੋ॥ ਸਭ ਤੇ ਪਤਰੋ ਪਾਨੀ ਕਹਿਏ॥ ਤਾਤੇ ਖਾਨਾ ਪਤਰੋ ਲਹਿਏ॥ ਆਗੇ ਗਏ ਦੀਨ ਦੁਖ ਭੰਜਨ॥ ਬੈਠੇ ਸਭਾ ਲਗਾਇ ਕ੍ਰਿਪਾ ਧਨ॥੩॥ ਖਾਨਾ ਆਨ ਚਰਨ ਪਰ ਪਰਾ॥ ਬਖਸਹੁ ਨਾਥ ਖਤਾ ਮਨ ਡਰਾ॥ ਕਹਾ ਕ੍ਰਪਰੇ ਕੋ ਸੁਭਾਈ॥ ਬਾਰ ਬਾਰ ਤਿਨ ਬਿਨਤਿ ਬਨਾਈ॥੪॥ ਕ੍ਰਿਪਾ ਸਿੰਧੁ ਕੀਨੀ ਤਬ ਦਾਯਾ॥ ਤਵ ਕੁਲ ਰਹਹਿ ਏਕ ਨਰ ਆਯਾ॥ ਬਕਸਤ ਖਤਾ ਨਾਮ ਬ਼ਕਸਿੰਦ॥ ਪ੍ਰਤਿਪਾਲਕ ਜਨ ਆਨੰਦ ਕੰਦਾ॥੫॥ ਸੰਗ ਬਰਾਰ ਸੋਹ ਦਿਨ ਰਾਤੀ॥ ਸੇਵਤ ਪ੍ਰਭੁ ਲੋਭ ਛਲ ਜਾਤੀ॥ ਘੋਰਨ ਕੇ ਸਵਾਰ ਸੰਗ ਜੇਈ॥ ਲੇਹਿ ਰੋਜ ਇਕ ਰੁਪਯਾ ਸੋਈ॥੬॥ ਪੈਦਲ ਲੇਹਿ ਅਸਟ ਆਨਾ ਬਰ॥ ਤਊ ਜੰਗ ਭਯ ਭੀਤ ਰਹਹਿ ਉਰ॥ ਕੋਊ ਕੋਊ ਗ੍ਰਾਮ ਨ ਸੇਵਾ ਹੋਈ॥ ਨਤ ਭੋਜਨ ਸਭ ਇਛਾ ਜੋਈ॥੭॥ ਸਮਯ ਸਮਯ ਕੀ ਝਾਲ ਅਨੂਠੀ॥ ਛਾਲਨ ਜਾਤ ਬਾਤ ਅਤਿ ਊਠੀ॥ ਕਛੁ ਮਝੈਲ ਸੰਵਸੇਵ ਕਰੇਹੇ॥ ਬਿਨਾ ਚਾਕਰੀ ਗੁਰ ਹਿਤ ਗਏ॥੮॥ ਆਗੇ ਲਖੇ ਮਝੈਲ ਮਝੈਲੇ॥ ਜੰਗ ਸਮਯ ਮਹਿ ਅਧਿਕ ਗੁਸੈਲੇ॥ ਜੇ ਗਿਲਾਨ ਕਰ ਉਰ ਬਹੁ ਭਾਂਤੀ॥ ਸਤੁਗੁਰ ਸਮ ਅਨੰਦਪੁਰ ਬਾਤੀ॥੯॥ ਨਿਰਬਾਹਨ ਹਿਤ ਨਿਜ ਸਿਵਕਾਈ॥ ਆਏ ਜਰਿ ਜੁਰਿ ਜੰਗ ਸਵਾਈ॥ ਦੂਨੀ ਚੰਦ ਬਿਗਰੀ ਬਕਸਾਵੈ॥ ਕਰ ਦਰਸਨ ਅਤਿ ਚਿਤ ਸੁਖ ਪਾਵੈ॥੧੦॥ ਸ੍ਰੀ ਮੁਖ ਕਹੀ ਲਖਹੁ ਏ ਕੌਨ॥ ਗਯੋ ਬਰਾਰ ਏਕ ਚਲ ਜੌਨ॥ ਮਹਾਰਾਜਾ ਮਝੈਲ ਏ ਮਾੜੇ॥ ਆਗੇ ਭਏ ਏਨ ਸਨਮੁਖ ਖਾਂਡੇ॥ ਅਬ ਆਏ ਧੋ ਕਹਾਂ ਸਵਾਰਨ॥ ਬੋਲੇ ਦੀਨ ਬੰਧ ਸੁਖ ਧਾਰਨ॥ ਮਾਝੇ ਕੇ ਕਬਹੂੰ ਨਹਿ ਮਾੜੇ॥ ਅਹਹਿ ਮਾਲਵੇ ਕੇਤੇ ਲਾੜੇ॥੧੧॥ ਤਬ ਲੌ ਆਇ ਚਰਨ ਲਪਟਾਨੇ॥ ਬੋਲੇ ਕਰ ਬਰ ਬਿਨਯ ਸਯਾਨੇ॥ ਆਗੇ ਚਲਹਿ ਆਪ ਗੁਰ ਗਈ॥ ਹਮ ਨਿਰਖਹਿ ਇਤਿ ਭਟ[2] ਕਟ ਕਾਈ॥੧੨॥ ਏਕ ਏਕ ਲਰਿ ਲਰਿ ਕਰ ਮਰੈ॥ ਤਬ ਲੌ ਆਪ ਪਯਾਨੇ ਕਰੈ॥ ਅਸ[3] ਕਹਿ ਬੈਠ ਗਏ ਤੇ ਤਹਾ॥ ਪਠਤ ਪਾਠ ਜਖ ਸੁਖਮਨਿ ਮਹਾ॥੧੩॥ ਊਚੇ ਚਢ ਹੇ ਰਯੋ ਤਬ ਖਾਨਾ॥ ਆਏ ਤੁਰਕ ਹੋਹੁ ਸਵਧਾਨਾ॥ ਸ੍ਰੀ ਸਤਗੁਰੁ ਸਭ ਧੀਰਜ ਦੀਨਾ॥ ਮਾਨ ਬਚਨ ਸੁਕਤਨ ਕਰ ਲੀਨਾ॥੧੪॥ ਸੇਸ ਮਹੇਸ ਗਨੇਸਨ ਪਾਵੈ॥ ਜਿਹ ਜਸ ਕੌਨਿਤ ਨਾਰਦ ਗਾਵੈ॥ ਮੋਹਿਤ ਹੋਇ ਜਾਸੁ ਗੁਨ ਗਾਦੀ॥ ਬਡੇ ਬਡੇ ਰਿਖਿ ਮੁਨਿ ਬ੍ਰਹਮਾਦੀ॥੧੫॥ ਜੀਵ ਗਯਾਨ ਅਗਯਾਨ ਸਮਾਨਾ॥ ਹਰਖ ਸੋਗ ਰਿਸ ਰਾਗ ਪ੍ਰਮਾਨਾ॥ ਸੋ ਕਿ ਜਾਨ ਸਕਸ੍ਰੀ ਪ੍ਰਭ ਭਾਨਾ॥ ਹੁਕਮ ਰਜਾਈ ਚਲਨ ਅਮਨਾ॥੧੬॥ਦੋ:॥ ਜਿਹ ਜਸ

1. ਮੁਹਰਾਂ, 2. ਬਹਾਦਰ, 3. ਇਸ ਤਰ੍ਹਾਂ ਕਹਿ ਕੇ

ਕਰ ਜਿਹ ਕਾਲ ਮੈ ਸਾਰਦ ਪ੍ਰੇਰ ਸੁਭਾਉ॥ ਤ੍ਰਮਤ ਮੋਹ ਮਾਯਾ ਬਿਬਸ ਨਹਿ ਪਹਿਚਾਨਤ ਭਾਉ॥੧੭॥ ਰਾਖ ਲਈ ਸਿਖੀ ਸੁਘਰ ਸ੍ਰੀ ਗੁਰੁ ਦੀਨ ਦਯਾਲ॥ ਸਰਬ ਦੇਸ ਪ੍ਰਤਿ ਪਾਲਕਰ ਮਾਝਾ ਕਿਓ ਨਿਹਾਲ॥੧੮॥

ਸਾਖੀ॥੨੨॥ ਇਤਿ ਸ੍ਰੀ ਗੁਰੁ ਪਦ ਪ੍ਰੇਮ ਪ੍ਰਕਾਸ਼ ਪੌਰਾਨੇ ਸ੍ਰੀ ਗੁਰੁ ਖੰਡ ਚਤੁਰਥ ਤਰਸਤਿ ਦਸਮ ਮੰਡਲ ਉਤਰਾਰਧੇ ਮਾਲਵਾ ਪ੍ਰਕਰਣ ਬ੍ਰਨਨ ਏਕ ਤ੍ਰਿੰਸਤਮੀ ਪ੍ਰਾਤ:॥੧੩॥ਚੌ: ਆਗੇ ਗਏ ਭਏ ਸੁ ਸੁ ਸਵਾਰਾ॥ ਸੁਨਹੁ ਮੁਕਤ ਸਰ ਜੁੱਧ ਉਦਾਰਾ॥ ਖਿਦਰਾਨਾ[1] ਨਾਮਕ ਇਕ ਤਾਲ॥ ਖਿਦਰਾਨਾ ਖੱਤ੍ਰੀ ਇਕਬਾਲ॥੧॥ ਪ੍ਰਥਮ ਕਾਲ ਈਸਰ ਸਰਨਾਮ॥ ਸੰਕਰ ਕਰਯੋ ਕਬਹੁ ਤਪ ਧਾਮ॥ ਕਾਲ ਪਾਇ ਖਿਦਰਾਨਾ ਭਯੋ॥ ਸਿੰਘਨ ਸਮਰ ਠਾਟ ਤਹਿ ਲਯੋ॥੨॥ ਸ੍ਰੀ ਪ੍ਰਭ ਆਖਿਨ ਘਟਾ ਨੀਕਾ॥ ਮੰਤ੍ਰ ਪਢਤ ਤਬ ਚਲੇ ਸੁ ਜੀਕਾ॥ ਜੰਗਲ ਮੱਧ ਊਚ ਥਲ ਜਾਨੀ॥ ਖਰੇ ਭਏ ਗੁਰੁ ਕਰੁਣਾ ਖਾਨੀ॥੩॥ ਅਥ ਮੁਕਤ ਸਰ ਜੁਧ ਬਰਨਨ॥ ਛੰਦ॥ ਨਿਰਖਤ ਸਾਚੋ ਸਾਹ ਪਰਯੋ ਤਬਲੌ ਤੁਰਕਾਨਾ॥ ਜੋ ਸਹੰਸ ਪਚੀਸ ਅਯੋ ਕਰ ਭੰਗ ਇਮਾਨਾ॥੪॥ ਧੌਸਨ ਕੀ ਧੁਕਾਰ ਬਾਜਿ ਫੁਕਾਰ ਭਜਾਵਨ॥ ਕੜਬੜਾਟ ਘਬਰਾਟ ਫਾਟ ਸੁਨਹਿਅ ਅਤਿ ਦਾਰਨ॥੫॥ ਸੰਗ ਵਜੀਦ ਕਪੂਰ ਜਾਟਬੇ ਠਾਟਨਟਾਨੇ॥ ਗੁਰ ਦ੍ਰੋਹੀ ਮਿਲ ਸੰਗ ਅੰਗ ਮਾਯਾ ਲਪਟਾਨੇ॥੬॥ ਸਤਗੁਰੁ ਸੰਗ ਨ ਕਰਯੋ ਜਾਇ ਤੁਰਕਨ ਸੰਗ ਕੀਨ॥ ਤਯਾਗ ਬੁੱਧ ਕੀ ਬਾਤ ਭਯੋ ਸਭ ਭਾਤਕ ਮੀਨਾ॥੭॥ ਮਾਰ ਮਾਰ ਬੰਕਾਰ ਚਾਰ ਦੌਰਤ ਦ੍ਰਿਸਟਾਏ॥ ਇਨ ਚਾਲੀਸਨ ਸਮਝ ਮਰਨ ਮਨ ਬਯੋਤ ਬਨਾਏ॥੮॥ ਤਹੁ ਬੰਦਰੀਨ ਪਰ ਝੁਲ ਡਾਰ ਪਟ ਚਾਦਰ ਤਾਨੀ॥ ਕਰੀ ਮੋਰਚਾ ਬੰਦਿ ਕਰੋਚਾ ਤਜ ਦੁਖਦਾਨੀ॥੯॥ ਲੈ ਲੈਤੇ ਗਰ ਤੀਰ ਤੁਪਕ ਤੋਮਰ ਬਿਧਿ ਨਾਨਾ॥ ਛੇੜ ਛਾੜ ਜਵਜੰਗ ਹੁਕਮ ਸਿਰਹੰਦਿ ਸਯਾਨਾ॥੧੦॥ ਸਤਗੁਰੁ ਸੰਕਟ ਹੇਰ ਸਕਲ ਕਲਿ ਕੰਟਕ ਕਾਟੇ॥ ਧਨ ਬਰ ਸਰ ਸੰਧਾਨ ਤਾਨ ਨਿਜ ਕਾਨ ਸੁ ਛਾਂਟੇ॥੧੧॥ ਭਯੋ ਭੀਰ ਭੂ ਕੰਪ ਮੇਘ ਗਰਜਯੋ ਬਲ ਬਾਰੀ॥ ਲਾਗੇ ਦੁਹੁ ਦਿਸ ਚਲਨ ਤੀਰ ਗੰਭੀਰ ਸੁਖਾਰੀ॥੧੨॥ ਮਰ ਮਰ ਭੂਮਹਿ ਪਰਹਿ ਤਊ ਹਠ ਹਟਹਿਨ ਕੈਸੇ॥ ਪਢਤ ਸੁਨਤ ਹੂੰ ਰਹਤ ਤੁਟਤ ਅਧਯਾਸਨ ਜੈਸੇ॥੧੩॥ ਉਤ ਪਚੀਸ ਸਹੰਸ੍ਰ[2] ਇਤਹਿ ਚਾਲਿਸ[3] ਗਾਜੇ॥ ਦੁਹੂ ਦਿਸ ਕਰ ਸੰਗ੍ਰਾਮ ਨਿਰਖਿ ਸੁਰ ਬਰ ਮਨ ਲਾਜੇ॥੧੪॥ ਝੂੱਠੇ ਭਏ ਗਏ ਗੁਮਾਨ ਗਰਿ ਝਟਫਟ ਆਏ॥ ਸੰਗ ਕਪੂਰਾ ਖਰੋ ਲਰਤ ਪਿਖ ਅਤਿ ਹਿਲ ਜਾਏ॥੧੫॥ ਗੋਰੀ ਔਰ ਬਰੂਦ ਤੀਰ ਜਬਲੌ ਕਰ ਮਾਹੀ॥ ਲਰੇ ਓਟ ਮਹਿ ਬੀਰ ਕਰੇ ਗਨ ਤੁਰਕਨ ਨਾਹੀ॥੧੬॥ ਸਤ ਗੁਰੁ ਸਰ ਕਰ ਸਰ ਸਮਟ ਲਾਗਤ ਤਨ ਜਾਹੀ॥ ਤਸੁ ਪ੍ਰਾਨ ਲੈ ਜਾਤ ਜਥਾ ਜਮਦੂਤ ਸੁਬਾਹੀ॥੧੭॥ ਪੁਨ ਸਿੰਘਨ ਮਨ ਮਾਹਿ ਯਾਹਿ ਬਿਧਿ ਨੀਤ ਬਿਚਾਰੀ॥

1. ਖਿਦਰਾਣੇ ਦੀ ਢਾਬ, 2. ਪੱਝੀ ਹਜਾਰ, 3. ਚਾਲੀ

ਕਰੀਏ ਏਕ ਉਪਾਉ ਆਏ ਬਹੁ ਤੁਰਕ[1] ਅਗਾਰੀ॥੧੮॥ ਪ੍ਰਥਮ ਏਕ ਸਿੰਘ ਜਾਇ ਜਾਇ ਪੁਨ ਦੂਸਰ ਮਾਰੈ॥ ਸਭ ਮਲੇਛ ਮਦ ਚੂਰਿ ਭੂਰਿ ਗੁਰ ਧਰ ਸਿਰਧਾਰੈ॥੧੯॥ ਜਾਸ ਜਗੇ ਨਿਜ ਭਾਗ ਪਾਇ ਅਨੁਰਾਗ ਮਹਾਨਾ॥ ਆਗੇ ਭਯੋ ਪ੍ਰਮਾਨ ਠੋਕ ਭੁਜ ਦੰਡ ਸਯਾਨਾ॥੨੦॥ ਮਾਰ ਅਨੇਕ ਮਲੇਛ ਤੇਗ ਤਬ ਤਾਕ ਚਲਾਵੈਂ॥ ਜਿਮਿ ਘਨਚਪਲ ਸੁਮਾਇ ਚਲਾਕੀ ਚਾਰ ਦਿਖਾਵੈਂ॥੨੧॥ ਅੰਤ ਸੀਸ ਨਿਜ ਦੇਇ ਗਯੋ ਗੁਰੁ ਪਦ ਸਦ ਤੀਰਾ॥ ਵੇੜਬਤ੍ਰ ਸਮ ਅੰਗ ਭਾਗ ਸਿੰਘ ਨਾਮ ਅਮੀਰਾ॥੨੨॥ ਸ੍ਰੀ ਦਿਲਬਾਗ ਮ੍ਰਿਗੇਸ ਧਾਇ ਪੁਨ ਬਾਜ ਭੁਥੇਲਾ॥ ਮਾਰੇ ਮਹਤ ਮਲੇਛ ਮੂਲ ਮਲ ਮਾਨ ਮੁਛੈਲਾ॥੨੩॥ ਮਾਨ ਸਿੰਘ ਅਨੁਮਾਨ ਮਰਨ ਪਨੁ ਤਨ ਸਿਧਾਯੋ॥ ਬਹੁਤਨੀ ਕੋ ਤਨ ਆਇ ਖਾਇ ਪਗ ਪ੍ਰਾਨ ਪਠਾਯੋ॥੨੪॥ ਪਰਮ ਸੁਜਾਨ ਨਿਧਾਨ ਸਿੰਘ ਪੁਨ ਤੇਗ ਚਲਾਈ॥ ਮਾਖਨ ਗੋਲਨ ਮੁਗਲਨ ਸਿਰ ਮਨੁ ਕਰਤ ਸਫ਼ਾਈ॥੨੫॥ ਘਰਬਾਰਾ ਸਿੰਘ ਧਾਇ ਭਾਇ ਅਰਿ ਅਨਿਕ ਸਾਘਾਰੇ॥ ਬਿਨ ਮਾਰੇ ਮਰ ਗਏ ਮਨਹੁ ਗਿਰਿ ਗਿਰਿ ਨਰ ਭਾਰੇ॥੨੬॥ ਦਰਬਾਰਾ ਸਿੰਘ ਦੌਰ ਗੌਰ ਕਰ ਜੁਧ ਸੁਠਾਨਾ॥ ਭਾਰਥ[2] ਪਾਰਥ ਕਰਨ ਭੀਮ ਦੁਰਜੋਧਨ ਜਾਨਾ॥੨੭॥ ਦੌਰਯੋ ਸਮ ਸਰ ਕਾਲ ਨਿਹਾਲ ਸਿੰਘ ਸੁਰ ਗਯਾਨੀ॥ ਦਾਵਾਗਿਨ ਬਨ ਓਰ ਮਨਹੁ ਉਮਗੀ ਦਰਸਾਨੀ॥੨੮॥ ਬਹਤਨ ਕੇ ਤਨ ਘਾਇ ਮਨਹੁ ਜਗ ਜਨਮ ਨ ਆਏ॥ ਅੰਤ ਦੇਵ ਪੁਰ ਜਾਇ ਬਿਜਯ ਕੇ ਡੰਕ ਬਜਾਏ॥੨੯॥ ਭਏ ਸਰਬ ਤੈ ਭੀਤ ਨਿਕਟ ਨਹਿ ਜਾਹਿ ਪਠਾਨਾ॥ ਦੂਰ ਦੂਰ ਤੇ ਲਰਹਿ ਲਖਹਿ ਉਰ ਜੰਗ ਮਦਾਨਾ॥੩੦॥ ਕਰਤ ਵਜੀਦਾ ਕੋਪ ਧਾਇ ਤਬ ਪਰਤ ਅਗਾਰੀ॥ ਛਿਪਯੋ ਵਜੀਦਾ ਰਹਤ ਫਿਰਤਸ ਕਪੁਰ ਪਿਛਾਰੀ॥੩੧॥ ਦਯਾਲ ਸਿੰਘ ਜੀ ਆਇ ਅਗ੍ਰ ਅਤਿ ਜੁਧ ਮਚਾਯੋ॥ ਖੰਡ ਅਖੰਡਨ ਬੀਰ ਪੀਰ ਧਰ ਧਰਿ ਮਿਲਾਯੋ॥੩੨॥ ਕਰ ਨਿਹਾਲ ਸਿੰਘ ਕੋਪ ਧਾਰ ਉਰ ਗੁਰੁ ਬਰ ਧਯਾਨਾ॥ ਲੀਨੀ ਕਾਢ ਕ੍ਰਿਪਾਨ ਹਤਯੋ ਤੁਰਕਨ ਮੈਦਾਨਾ॥੩੩॥ ਤਯੋ ਹੀ ਧਾਇ ਕੁਸਾਲ ਸਿੰਘ ਇਮਿ ਤੁਰਕਨ ਕਾਟਾ॥ ਜਿਮ ਬਾਢੀ ਕਰ ਲਏ ਬਸੂ ਲਾਲ ਕਰੀ ਛਾਟਾ॥੩੪॥ ਗੰਡਾ ਸਿੰਘ ਪ੍ਰਚੰਡ ਕਰਯੋ ਸੁ ਘਮੰਡ ਸਮਰ ਬਰ॥ ਠੋਰ ਬਿਲੋਰ ਸਮਾਨ ਤੁਰਕ ਸਿਰ ਕਰ ਕਤ ਕਾਥਰ॥੩੫॥ ਸਿੰਘਾ ਸਿੰਘ ਸੁ ਸੂਰ ਲਰਯੋ ਭੁਜ ਠੋਕ[3] ਮਹਾਨ॥ ਮਾਰ ਮਾਰ ਮੁਖ ਬਕਤ ਹਤਤ ਦਲ ਤੁਰਨ[4] ਪ੍ਰਮਾਨ॥੩੬॥ ਧਾਯੋ ਸਿੰਘ ਸੁਹੇਲ ਘਾਲ ਹੇਲਾ ਪਰ ਐਸੇ॥ ਤੀਤਰ ਗੋਲ ਪਛਾਨ ਪਰਤ ਬਹਰੀ ਕਰ ਜੈਸੇ॥੩੭॥ ਚੰਬਾ ਸਿੰਘ ਉਠਾਇ ਤੇਗ ਰਨ ਸਾਮਹਿ ਆਯੋ॥ ਮੇਘ ਧਵਨੀ[5] ਕਰ ਬਾਰ ਬਾਰ ਸੁਬਾਹਿ ਬੁਲਾਯੋ॥੩੮॥ ਗੰਗਾ ਸਿੰਘ ਸੰਗ ਹੋਇ ਅਰ ਚੰਬਾ ਸਿੰਘ ਕੀਨੀ॥ ਸਨਮੁਖ ਪਾਏ ਪਾਉ ਤਯਾਗ ਤਨ ਪੁਨ ਮਨ ਚੀਨੀ॥੩੯॥ ਗਏ ਇੰਦਰ ਕੇ ਧਾਮ ਇੰਦ੍ਰ ਅਰਧਾਸਨ ਦੀਨਾ॥

1. ਮੁਗਲ, 2. ਮਹਾਂਭਾਰਤ, 3. ਬਾਂਹ ਠੋਕ ਕੇ, 4. ਮੁਗਲਾਂ, 5. ਬਦਲ ਵਾਂਗ ਗਜ ਕੇ

ਸੂਰਨ ਕੋਸਤਿਕਾਰ ਸਮਰ ਮਗ ਧਰਮੁ ਧੁਰੀਨਾ॥੪੦॥ ਸਿੰਘ ਸਮੀਰ ਸਮੀਰ ਦ੍ਰਿਸ ਕਰ ਕੋਪ ਸਿਧਾਨੇ॥ ਜਿਹੜਾ ਮਾਰੂ ਬਜਤ ਬੀਰ ਤੁਰਕਾ ਨਰਿ ਸਾਨੇ॥੪੧॥ ਦੌਰਤ ਥਾ ਸੁਲਤਾਨ ਸਿੰਘ ਬਹੁ ਬਾਨ ਚਲਾਏ॥ ਮਾਲਾ ਸਰਨ ਪਰੋਹਿ ਸੀਸ ਮਨੁ ਰੁਦ੍ਰ ਚਢਾਏ॥੪੨॥ ਮਜਾ ਸਿੰਘ ਪੁਨ ਧਾਇ ਪ੍ਰਾਨ ਕਰ ਮੋਹਨੁ ਕੀਨਾ॥ ਆਗੈ ਹਵੈ ਹਿਤ ਧਰਮ ਮਾਰ ਤੁਰਕਨ ਸਿਰ ਦੀਨਾ॥੪੩॥ ਅੜਿੱਲ॥ ਮਜਾ ਸਿੰਘ ਤਬ ਚਢਯੋ ਖੜਗ ਕਰ ਮਾਹਿ ਲੈ॥ ਮਾਨੀ ਮਾਹਿ ਮਨੁ ਬਹਿਤ ਦਹਿਤ ਸਿਰ ਜਾਇ ਦੇ॥ ਸਾਧੂ ਸਿੰਘ ਕਰ ਕੋਪ ਸੈਨ ਸਾਮੁਹਿ ਗਏ॥ ਹੋ ਮਨ ਮਰਜਾਦਾ ਧਰਮ ਮਾਹਿ ਇਸਥਤ ਭਏ॥੪੪॥ ਸਰਜਾ ਸਿੰਘ ਧਰ ਧੀਰਜ ਜਾਇ ਸਰ ਤੇਗ ਚਲਾਈ॥ ਹੋਰੀ ਕੀ ਸੀ ਪ੍ਰਭਾ ਧਰਤਿ ਕਰ ਲਾਲ ਦਿਖਾਈ॥ ਧਾਏ ਕਰ ਅਤਿ ਕੋਪ[1] ਗੁਲਾਬ ਸਿੰਘ ਘਰਨ ਮਾਹੀ॥ ਹੋ ਕਰ ਦੀਨੀ ਸਤ ਸੈਨ ਤੁਰਕ ਛਲਿ ਅਨ ਕੀਨਾ ਹੈ॥੪੫॥ ਤੋਮਰ ਛੰਦ॥ ਤਬ ਦੌਰ ਹਰਸਾ ਸਿੰਘ॥ ਧਰ ਧਯਾਨ ਗੋਬਿੰਦ ਸਿੰਘ॥ ਸਿਰ ਹਰਤ ਅਰਿਨ ਬਨਾਇ॥ ਫਿਰਤ ਕਤ ਤੁਰਕਨ ਆਇ॥੪੬॥ ਜਿਤ ਪਰਤ ਕਾਢ ਕ੍ਰਿਪਾਨ॥ ਤਿਤ ਦੇਤ ਦਲ ਮਲ ਜਾਨ॥ ਤਨ ਤਯਾਗ ਪੁਨ ਸੰਸਾਰ॥ ਗੁਰ ਭਕਤ ਪਰਮ ਅਪਾਰ॥੪੭॥ ਪੁਨ ਕੋਪ ਸੰਗਤ ਸਿੰਘ॥ ਆਗੇ ਭਯੋ ਸੁਖ ਸਿੰਘ॥ ਤਨ ਤਯਾਗ ਸਨਮੁਖ ਸੂਰ॥ ਲਿਯ ਨਿਤਯ ਧਾਮ ਸੁ ਪੂਰ॥੪੮॥ ਧਾਏ ਹਰੀ ਸਿੰਘ ਸੂਰ॥ ਕਰ ਤੇਜ ਪੂਰਨ ਪੂਰ॥ ਪੁਨ ਸਿੰਘ ਧੰਨਾ ਧਾਇ॥ ਮਾਰੇ ਤੁਰਕ ਸਮੁਦਾਇ॥੪੯॥ਚੌ:॥ ਕਰਨ ਸਿੰਘ ਪੁਨ ਖਗ ਰਹਿ ਧਾਯੋ॥ ਅਧਿਕ ਰੋਸ ਰਨਮਾਹਿ ਦਿਖਾਯੋ॥ ਜਰਾ ਸਿੰਧੁ ਦਲ ਦਲਤ ਮਹਾਨਾ॥ ਸ੍ਰੀ ਬਲਰਾਮ[2] ਸਮਾਨ ਪਛਾਨਾ॥੫੦॥ ਕੀਰਤ ਸਿੰਘ ਕਰ ਕੋਪ ਸਿਧਾਯੋ॥ ਮਾਰ ਮਲੇਛਨ ਮਾਨ ਮਿਟਾਯੋ॥ ਲਛਮਨ ਸਿੰਘ ਖਗ ਗਹਿ ਧਾਏ॥ ਮੇਘ ਨਾਦ ਪਰੁ ਲਛਮਨ ਆਏ॥੫੧॥ ਬੂਢਾ ਸਿੰਘ ਸੁਆਸਯ ਗੂਢਾ॥ ਮਾਰਤ ਤਯੋ ਮਲੇਛ ਜੁ ਮੂਢਾ॥ ਏਕ ਤੁਰਕ ਸਰਦਾਰ ਲਖਾਯੋ॥ ਬੂਢਾ ਸਿੰਘ ਖੱਗ ਸੋ ਆਯੋ॥੫੨॥ਦੋ:॥ ਤੀਸ ਸਿੰਘ ਪੁਰ ਪੂਰ ਗਏ ਰਹੇ ਸਿੰਘ ਦਸ ਸੂਰ॥ ਤਊ ਧੀਰਧਰ ਧਰਸਰਿਸ ਭਾਜੇ ਨਹਿ ਰਿਸਪੂਰ॥੫੩॥ਚੌ:॥ ਮਹਾ ਘੋਰ ਘਮਸਾਨ ਮਚਾਯੋ॥ ਕੇਸਨ ਸਿੰਘ ਸਤਰੁ ਸਮੁਹਾਯੋ॥ ਜ਼ਾਦਵ ਸਿੰਘ ਬਹੁਰਰਣ ਗਰਜਾ॥ ਤੁਰਕਨ ਤੇਜ ਤਮਕ ਤਬ ਤਰਜਾ॥੫੪॥ ਸੋਭਾ ਸਿੰਘ ਸਸਤਰ ਸਹਿ ਧਾਯੋ॥ ਲੈ ਸੋਭਾ ਨਿਜ ਧਾਮ ਸਿਧਾਯੋ॥ ਜੋਗਾ ਸਿੰਘ ਸਮੁਹਿ ਸਿਰ ਦੀਨੋ॥ ਸਤ੍ਰੁਨ ਜੋਰ ਅਧਿਕ ਤਬ ਕੀਨੋ॥੫੫॥ ਗੀਧ[3] ਸ੍ਰਿੰਗਾ ਬੋਲ ਨਿਜ ਬਾਨੀ॥ ਪ੍ਰੇਤ ਪਿਸਾਚਨ ਜੋਰ ਸਿਧਾਨੀ॥ ਬਰਹਿ ਦੇਵ ਕੰਨਯ ਮਨਮਾਨੇ॥ ਸਿਰਿ ਸਿਰਿ ਮਰਤ ਜੇ ਸੂਰ ਸਯਾਨੇ॥੫੬॥ ਧੂੰਮ ਧਾਮ ਰਣ ਕਰੀ ਅਪਾਰਾ॥ ਸੁੰਭਨਿ ਸੁੰਭ ਜੁਧਜਨ ਭਾਰਾ॥ ਨਾਚਤ ਭਏ ਕਪਾਲੀ ਤਹਾਂ॥ ਪੋਵਤ ਰੁਦ੍ਰ ਮੁੰਡ ਗਨ ਜਹਾਂ॥੫੭॥ ਚਮਕਤ ਦੂ ਹੂੰ ਓਰ

1. ਕਰੋਧ, 2. ਕ੍ਰਿਸ਼ਨ ਦਾ ਭਰਾ, 3. ਗਿੱਧਾਂ

ਖਗਧਾਰਾ॥ ਜਿਮਿ ਦਾਮਿਨ ਘਨਮਾਹਿ ਨਿਹਾਰਾ॥ ਖੇਲਤ ਫਾਗ ਸੂਰਮਨੁ ਮਾਤੇ॥ ਦੇਵ ਦੁੰਦ ਭੀਦੀਹ ਬਜਾਤੇ॥੫੮॥ ਰਸਾਵਲ ਛੰਦ॥ ਛੁਟੀ ਰੁਦ੍ਰ ਤਾਰੀ॥ ਲਖੀ ਭੀਰ ਭਾਰੀ॥ ਸੰਘਾਰੇ ਪ੍ਰਚਾਰੇ॥ ਪੁਕਾਰੇ ਸੰਘਾਰੇ॥੫੯॥ ਤਬੈ ਸਿੰਘ ਭੰਗਾ॥ ਕਰਯੋ ਸਤ੍ਰ ਜੰਗਾ॥ ਅਨੈਕਾਨ ਮਾਰੇ॥ ਗੁਰੁਲੋਕ ਪਧਾਰੇ॥੬੦॥ ਜਗਯੋ ਸਿੰਘ ਜੰਗਾ॥ ਕਰਯੋ ਜੰਗ ਚੰਗਾ॥ ਧਏ ਧਰਮ ਸਿੰਘਾ॥ ਕਰਯੋ ਸਬਦ ਸਿੰਘਾ॥੬੧॥ ਲਗਯੋ ਘਾਉ ਆਗੇ॥ ਤਬੈ ਦੇਹ ਤਯਾਸੇ॥ ਤਹਾ ਕਰਮ ਸਿੰਘੁ॥ ਕਰਯੋ ਨਾਦ ਸਿੰਘੁ॥੬੨॥ ਕਲਾ ਸਿੰਘ ਧਾਏ॥ ਲਏ ਖਗ ਆਏ॥ ਮਲੇਛਨ ਮਾਰਾ॥ ਬਹੀ ਲੋਹ ਧਾਰਾ॥੬੩॥ ਸਿੰਘੋਤੀ ਨਿਬਾਹੀ॥ ਮਝੈਲੀ ਬਮਹੀ॥ ਕੀਯੋ ਪ੍ਰੇਮ ਪੂਰਾ॥ ਭਜਯੋ ਨਾਹਿ ਸੂਰਾ॥੬੪॥ਦੋ:॥ ਆਗੇ ਬਢ ਬਢ ਪ੍ਰਾਨ ਤਜ ਸਜ ਸਜ ਭਕਿਤ ਉਛਾਹ॥ ਵਾਹਗੁਰੂ ਗੁਰਵਾਹ ਕਰ ਜਾਇ ਸਮਾਏ ਵਾਹ॥੬੫॥ਚੌ:॥ ਏਕ ਸਿੰਘ ਤਬਹੀ ਰਹਿ ਗਯੋ॥ ਰਾਇ ਸਿੰਘ ਜਿਹਿ ਸੂਰਨ ਕਹਯੋ॥ ਕੋਊ ਤਿਹ ਨਾਮ ਮਹਾ ਸਿੰਘ ਕਹੈ॥ ਏਕ ਰੂਪ ਦਵੈ ਨਾਮਹਿ ਲਹੈ॥੬੬॥ ਸੋਊ ਜੁਧ ਕਰ ਜਬ ਭਾਰੀ॥ ਨਿਰਖਤ ਸ੍ਰੀ ਪ੍ਰਭ ਧਾਰੰਨ ਧਾਰੀ॥ ਕਰ ਅਤਿ ਕੋਪ ਅਧਿਕ ਬਢ ਆਗੇ॥ ਘਾਇਲ ਭਏ ਗਿਰੇ ਰਿਸਪਾਗੇ॥੬੭॥ ਸਵਾ ਪਹਰ ਘਮਸਾਨ ਮਚਾਯੋ॥ ਆਂਠ ਪ੍ਹਰ ਕਹੁ ਲਿਖਯੋ ਲਖਾਯੋ॥ ਦਿਨ ਮਨ ਸਵਾ ਪਹਰ ਜਬ ਆਯੋ॥ ਤਬ ਵਜੀਦਾ ਚੌਧਰੀ ਬੁਲਾਯੋ॥੬੮॥ ਕਹੁ ਪਾਨੀ ਜਿਤ ਪੀਵਹਿ ਸੈਨਾ॥ ਪ੍ਰਾਨ ਦਾਨ ਜਲ ਜਾਨ ਸੁ ਐਨਾ॥ ਕਹਤ ਕਪੂਰਾ ਸੁਨਹੁ ਜਨਾਬੂ॥ ਆਪ ਚਲਹਿ ਅਬ ਪਾਛੈ ਢਾਬੂ॥੬੯॥ ਆਗੇ ਜਲ ਭਲ ਤੀਸ ਕੋਸ ਪਰ॥ ਪਾਛੇ ਤੇਰਹ ਕੋਸ ਕਹਤ ਬਰ॥ ਸੂਬੇ ਮਰੇ ਮਨੁਖ ਗਿਨਾਏ॥ ਸਤਕ ਅਢਾਈ ਤੁਰਕ ਸਿਧਾਏ॥੭੦॥ ਤੀਨ ਸਤਕ ਹਯ ਮਰੇ ਸੁਰਨ ਮਾਹਿ॥ ਪਾਂਚ ਸਤਕ ਪੰਚਾਸ ਖੇਤ ਜਹਿ॥ ਸਿੰਘ ਗਿਨੇ ਉਨਤਾਲੀਸ ਮਰੈ॥ ਅਚਰਜ ਲਖ ਸੂਬਾ ਮਨ ਡਰੇ॥੭੧॥ ਮਾਨੀ ਜੀਅ ਕਪੂਰੇ ਬਾਨੀ॥ ਗਯੋ ਕੋਟ ਕਰ ਖੇਟ ਮਹਾਨੀ॥ ਕਹੀ ਕਪੂਰੇ ਸੂਰਨ ਸਸਤਰ॥ ਲੈ ਲੀਜੀਏਕ ਬਰ ਧਰ ਬਿਸਤਰ॥੭੨॥ ਸਤਗੁਰੁ ਸੂਰ ਰਹਯੋ ਨਹਿ ਜਾਈ॥ ਸਮਰਜੀਤ ਅਬਚਲਿ ਅਪਮਈ॥ ਚਾਹਤ ਕਬੂਰ ਜਦਪਿ ਮਨ ਸੂਬਾ॥ ਪੁਨ ਚਲਯੋ ਸੋਤਿਹਿ ਮਨਸੂਬਾ॥੭੩॥ਦੋ:॥ ਸਵਾ ਕੋਸ ਟਿਬ ਖਰੇ ਨਿਰਖਤ ਲਰੇ ਜਿ ਸੂਰ॥ ਮਹਾ ਮੁਛੈਲ ਮਝੈਲ ਬਰ ਭਾਜੇ ਨਾਹਿ ਹਜੂਰ॥੭੪॥ਚੌ:॥ ਏਕ ਏਕ ਲਰ ਰੋਕਯੋ ਆਗਾ॥ ਜਾਤੇ ਜਾਹਿ ਦੂਰ ਗੁਰ ਜਾਗਾ॥ ਕਰਤ ਸਰਾਹ ਦੇਵਤਾ ਗੈਨਾ॥ ਬਰਖਾਵਤ ਪ੍ਰਹਪਨ ਭਰ ਦੈਨਾ॥੭੫॥ ਕਰ ਪਤ ਝਾਰ ਮਾਰ ਤੁਰਕਾਨਾ॥ ਇਕ ਇਕ ਹਤ ਦਸਬੀਸ ਪਠਾਨਾ॥ ਅੰਤ ਦੇਵ ਪੁਰ ਆਪ ਸਧਾਰੇ॥ ਪਾਛੈ ਪੈਗ ਝਮਕਿ ਨਹਿ ਡਾਰੇ॥੭੬॥ ਪੁਨ ਟਿੱਬੀ ਤੇ ਸਤਗੁਰ ਆਏ॥ ਨਿਰਖੇ ਪਰੇ ਸੂਰ ਸਮੁਦਾਏ॥ ਸਜਲ ਨੈਨ ਕਰ ਲੀਏ ਰੁਮਾਲਾ॥ ਪੋਛਤ ਮੁਖ ਦੇ ਬਰ ਸੁ

1. ਵਜ਼ੀਦ ਖਾਂ (ਸਰਹੰਦ ਦਾ ਸੂਬਾ)

ਬਿਸਾਲਾ॥੭੭॥ਦੋ:॥ ਪ੍ਰਥਮ ਤੀਰ ਗੋਰੀਨ ਕੀਕਰ ਕਰ ਮਾਰ ਮਹਾਨ॥ ਪੁਨ ਚੂਕੇ ਤੇ ਖਬ ਗਹਿ ਭਏ ਜ਼ੰਗ ਮਦਾਨ॥੭੮॥ਚੌ:॥ ਮੁਖ ਪੋਛਹਿ ਦੈ ਕਰ ਬਰਦਾਨਾ॥ ਸੋਚਹਿ ਤਿਨ ਕ੍ਰਿਤ ਕਰਮ ਅਮਾਨਾ॥

ਜਿਤ ਜਿਤ ਪਗ ਆਗੇ ਤਨ ਤਜਾ॥ ਤਿਤ ਤਿਤ ਅਧਿਕ ਗਜਯ ਧਨ ਮਜਾ॥੭੯॥ ਜਸ ਜਸ ਸਜਾ ਸੁਭਉਪਹਿਚਾਨਾ॥ ਤਸ ਤਸ ਦਿਅ ਤਾਕਹਿ ਬਰਦਾਨਾ॥ ਮੁਕਤਹਿ ਮੁਕਤ ਭੁਕਤ ਭੁਗਤਾਨਾ॥ ਜਥਾ ਜੋਗ ਬਰਦਾਨ[1] ਲਖਾਨਾ॥੮੦॥ ਸੋ ਸੁਨ ਲੈ ਹੁ ਨਾਮ ਕ੍ਰਮਰੀਤੀ॥

ਕਬਿਤ॥ ਦੀਨੋ ਬਰਦਾਨ ਭਾਗ ਸਿੰਘ ਤੂੰ ਹਜਾਰੀ ਪਾਂਚ॥ ਤਯੋ ਹੀ ਦਿਲਬਾਗ ਸਿੰਘ ੨ ਪਾਯੋ ਬਰਦਾਨ ਹੈ॥ ਮਾਨ ਸਿੰਘ ਤੋ ਕਸਮੀਰ ਕੋ ਹੈ ਰਾਜਾ ੩ ਸ੍ਰੀ ਨਿਧਾਨ ਸਿੰਘ ਸੁਰੋ ਬੀਸ ਸਹੰਸਰ ੪ ਪ੍ਰਮਾਨ ਹੈ॥ ਘਰ ਬਾਰਾ ਸਿੰਘ ੫ ਦਰਬਾਰਾ ਸਿੰਘ ੬ ਕ੍ਰਿਪਾਲ ਸਿੰਘ ੭ ਦਯਾਲ ਸਿੰਘ ੮ ਨਿਹਾਲ ਸਿੰਘ ੯ ਕੁਸਾਲ ਸਿੰਘ ੧੦ ਜਾਨ ਹੈ॥ ਪਾਚਹੂੰ ਨੇ ਪਾਯੋ ਮਨਸਬ ਮਨ ਭਾਯੋ ਤੀਸ ਤੀਸ ਹੀ ਸਹੰਸਰਨ[2] ਕੋ ਸੂਰ ਸਾਵਧਾਨ ਹੈ॥੮੧॥ ਕਬਿੱਤ॥ ਗੰਡਾ ਸਿੰਘ ਆਗੇ ਪਰਯੋ ਨਿਰਖਿ ਸੁਮੇਰ ਸਿੰਘ॥ ਸ੍ਰੀ ਗੁਰੂ ਗੁਬਿੰਦ ਸਿੰਘ ਕੀਨੀ ਬਡੀ ਦਾਯਾ ਹੈ॥ ਚਾਲਿਸ ਸਹੰਸ ਮਨਸਬ ਬਰ ਪਾਯੋ ਭੱਲੇ ਸਿੰਘ ਸਿੰਘ ੧੨ ਸੁਹੇਲ ਸਿੰਘ ੧੩ ਤਯੋ ਹੀ ਬਰ ਪਾਯੋ ਹੈ॥ ਚੰਬਾ ਸਿੰਘ ਸੂਬਾ ਸੋ ਲਹੌਰ ਕੋ ਕ੍ਰਿਪਾ ਕੈ ਕੀਓ ੧੪ ਗੰਗਾ ਸਿੰਘ ਸੂਰਤ ਸੁ ਬੰਦਰ ਕੋ ਗਯਾ ਹੈ॥੧੫॥ ਮੋ ਸੈ ਯਾਮੇ ਭੈ ਭੇਦ ਨਾਹਿ ਸ੍ਰੀ ਮੁੱਖ ਕਹਯੋ ਯੋ ਤਾਂਹਿ ਪੁਹਪਨ ਝਰਦੇਵ ਦੁੰਦ ਭੀ ਬਜਾਯਾ ਹੈਂ॥੮੨॥ ਕਬਿਤ॥ ਸ੍ਰੀ ਯੁਤ ਸਮੀਰ ਸਿੰਘ ਰਾਮ ਕੋ ਭਜਨ ਕਰ ੧੬ ਸੁਲਤਾਨ ਸਿੰਘ ਸੰਗ ੧੭ ਸੁਰਗ ਸਿਧਾਯੋ ਹੈ॥ ਰਾਜ ਸਾਜ ਪਾਇ ਕੈ ਫਰਕਾਬਾਦ ਸੂਬਾ ਭਏ ਮਾਇਆ ਸਿੰਘ ੧੮ ਸਹਸ ਪਚਾਸ ਦਾਨ ਪਾਯੋ ਹੈ॥ ਦੀਨੇ ਤਯੋ ਕੰਧਾਰ ਮਜਾ ਸਿੰਘ ਨਿਰਧਾਰ ੧੯ ਤਯੋਹੀ ਸਰ ਜਾਸੁ ਸਿੰਘ ਸਾਰ ਸਹਸ ਸੁ ਹਾਯੋ ਹੈ॥੨੦॥ ਸਾਧੂ ਸਿੰਘ ਪਾਯੋ ਸੂਬਾ ਮੁਲਤਾਨ ਭਾਯੋ ਜੁਗ ਜੁਗ ਗਾਯੋ ੨੧ ਬਰਦਾਨ ਸੋ ਅਲਾਯੋ ਹੈ॥੮੩॥ ਕਬਿਤ॥ ਸ੍ਰੀ ਗੁਲਾਬ ਸਿੰਘ ਸਵਾ ਲਾਖ ਮਨਸਬ ਪਾਯੋ ੨੨ ਤਯੋ ਹੀ ਹਰਸਾ ਸਿੰਘ ਜੁ ੨੩ ਪਾਯੋ ਬਰਦਾਨ ਹੈ॥ ਸਿੰਘਨ ਕੀ ਪੰਗਤ ਨਿਹਾਰ ਸਿੰਘ ਸੰਗਤ ਕੋਂ ਦਿਲੀ ਬਖਸੀਸ ਕੀਨੀ ੨੪ ਅਤਿ ਸੁਖ ਖਾਨ ਹੈ॥ ਹਰੀ ਸਿੰਘ ਮੈਨ ਦੁਆਬ ੨੫ ਧੰਨਾ ਸਿੰਘ ਤਾਹੀ ਸੰਗ ੨੬ ਜਨਮ ਮਰਨ ਬੰਧ ਤੋਰਯੋਹਿਤ ਸਾਨ ਹੈ॥ ਦੇਖ ਕੈ ਕਰਨ ਸਿੰਘ ੨੭ ਸੂਬਾ ਸਿਰਹੰਦ ਕੀਨੋ ਕੀਰਤ ਸੁ ਸਿੰਘ ਬਿਬੇਕੀ ਸੋ ਪ੍ਰਮਾਨ ਹੈ॥੨੮॥੮੪॥ ਕਬਿੱਤ॥ ਪਰਬਤ ਰਾਜ ਲਛਮਨ ਸਿੰਘ ਪਾਯੋ ਭਲੇ ੨੯ ਬੁੜਾ ਸਿੰਘ ਸੰਗ ੩੦ ਤਿਨਹੀ ਕੇ ਸੁਖ ਪਾਵੈਂਗੇ॥ ਕੇਸੋ ਸਿੰਘ ੩੧ ਜਾਦੋ ਸਿੰਘ

1. ਵਰਦਾਨ,

2. ਹਜ਼ਾਰਾਂ ਹੀ

੩੨ ਸੂਬਾ ਤੇ ਪਿਸਰ ਕੇਰੋ ਸੋਭਾ ਸਿੰਘ ੨੨ ਕਾਬਲ ਕੇ ਨ੍ਰਿਪਤ ਕਹਾਵੈਗੋ॥ ਜੋਗਾ ਸਿੰਘ ਪਾਯੋ ਮਨਸਬ ਰੂਮ ਸਾਮਰਾਜ ੩੪ ਭੰਗਾ ਸਿੰਘ ਨ੍ਰਿਪਤਾ ਇਰਾਨ ਕਮਾਵੈਗੋ॥੩੫॥ ਜੰਗਾ ਸਿੰਘ ਗਾਯੋ ਕਾਸੀ ਪਤਿ ਕਹਲਾਯੋ ੩੬ ਤਯੋ ਹੀ ਬਲਖ ਬੁਖਾਰਾ ਸ੍ਰੀ ਧਰਮ ਸਿੰਘ ੩੭ ਭਾਵੈਗੋ॥੮੫॥ਕ:॥ ਮਕਾ ਔ ਮਦੀਨਾ ਸ੍ਰੀ ਕਰਮ ਸਿੰਘ ਲੀਨਾ ਰਾਮ ੩੮ ਕਲਾ ਸਿੰਘ ਇਸਤਮੋਲ ਮੁਲਕ ਕੋ ਪਾਯੋ ਹੈ॥੩੯॥ ਰਾਇ ਸਿੰਘ ਅਥਵਾ ਮਹਾ ਸਿੰਘ ਆਗੇ ਦੇਖਯੋ ਹੈ॥ ਲੋਚਨ ਸ੍ਰਵਤ ਚਾਰੁ ਪੋਛ ਸੁ ਮੁਖ ਪਜਾਰਾ ਮਾਗੁ ਮਾਗੁ ਬਾਰ ਬਾਰ ਸ੍ਰੀ ਮੁੱਖ ਅਲਾਯੋ ਹੈ॥੪੦॥੮੬

ਮੰਜ ਛੰਦ॥ ਮਹਾਂ ਸਿੰਘ ਤਬ ਕਹੀ ਕ੍ਰਿਪਾਨਿਧਿ ਬਾਤਨ ਕੋਈ ਬਾਕੀ ਹੈ॥ ਅੰਤ ਸਮੈ ਪ੍ਰਭ ਦਰਸਨ ਪਾਯੋ ਜਮ ਤੇ ਭਯੋ ਬਿਬਾਕੀ[1] ਹੈ। ਕਹਾ ਲੇਹੁ ਅਨੁਕੰਪਾ ਸਾਂਹਿਬ ਭੋ ਕ੍ਰਿਤ ਕ੍ਰਿਤਯ ਸੁ ਭਾਕੀ ਹੈ[2]॥ ਆਪ ਨੇ ਚਰਨ ਭਰੋਸਾ ਦੀ ਜੈ ਪ੍ਰੇਮਾ ਭਕਿਤ ਪ੍ਰਭਾਕੀ ਹੈ॥੮੭॥ ਜਾਇ ਪਾਇ ਪੁਨ ਆਇ ਨੇ ਜਗ ਮੈ ਸੁਰਨਰ[3] ਮੁਨਜਨ[4] ਮਾਨੀ ਹੈ॥ ਅੰਤੀ ਔਸਰ ਦਰਸਨ ਪਾਯੋ ਚਾਹਤ ਪ੍ਰਾਨਨ ਹਾਨੀ ਹੈ॥ ਇਤਨੀ ਕਹਤ ਨਯਨਪੁਨ ਮੁੰਦੇ ਮੂਰਤਹਿਏ ਸਮਾਨੀ ਹੈ॥ ਪੁਨ ਪ੍ਰਭੁ ਮਾਗੁ ਮਾਗੁ ਮੁਖ ਕਹ ਕੈ ਦੀਨੋ ਮੁਖ ਮਾਹਿ ਪਾਨੀ ਹੈ॥੮੮॥ ਬੋਲਯੋ ਦੀਨ ਦਯਾਲ ਜੋ ਐਸੀਂ ਕ੍ਰਿਪਾਕੀਨ ਕਿਰਪਾਲਾ ਹੈ॥ ਬੁਧਿ ਛੋਟ ਮੁੱਖ ਛੋਟ ਜਦਪਿ ਪਰ ਕਰ ਅਭਿਲਾਖ ਸੁਆਲਾ ਹੈ॥ ਬੇਦਾਵਾ ਵਾਰੋ ਪ੍ਰਭ ਕਾਗਦ ਫਾਰੋ ਕਰਹੁ ਨਿਹਾਲਾ ਹੈ॥ ਭਲੇ ਬੁਰੇ ਸਭ ਨਾਥ ਤਿਹਾਰੇ ਤ੍ਰੁਟੀ ਮੇਲਹੁ ਮਾਲਾ ਹੈ॥੮੯॥ ਸ੍ਰੀ ਮੁਖ ਕਹੀ ਮਾਗ ਧਨ ਸੰਪਤਾ ਰਾਜਯ ਜਿਤਕ ਚਿਤ ਤੇਰੇ ਹੈ॥ ਤੇਤੇ ਨਿਜ ਕਰ ਲਿਖਤ ਪਧਾਰੇ ਯਾਮੈ ਦੋਸਨ ਮੇਰੇ ਹੈ॥ ਮਹਾ ਸਿੰਘ ਕਹਿ ਮਹਾਰਾਜ ਜੀ ਜਗਤ ਬਨਾਯੋ ਝੇਰੇ ਹੈ॥ ਬਧਿਕ ਬਿਧਦਾਨ ਸਭ ਦੀਨੋ ਜੀਵ ਸੁਤੰਤ੍ਰਨ ਨ ਹੇਰੇ ਹੈ॥੯੦॥ ਜੰਤ੍ਰੀ ਕੇ ਬਾਸ ਜੰਤ੍ਰ ਜਥਾ ਹੈ ਮਾਯਾ ਬਸ ਗੁਨ ਬਾਸੀ ਹੈ॥ ਅੰਧੇਰ ਬਿਖਮ ਧਰਮ ਨਹਿ ਰਹਿ ਸਕਿ ਕਠਿਨ ਕਾਲਕੀ ਫਾਸੀ ਹੈ॥ ਤੂੰ ਬਿਗਰੀ ਸੁ ਬਨਾਵਨ ਹਾਰੇ ਸਾਧੁ ਅਸਾਧੁ ਖਲਾਸੀ ਹੈ॥ ਕਰਹੁ ਪਾਰ ਭਵ ਕਾਰ ਹਰੁਹੁ ਪ੍ਰਭ ਤੂਠੇ ਕ੍ਰਿਪਾ ਪ੍ਰਕਾਸੀ ਹੈ॥੯੧॥ ਲਿਖਤ ਬਿਦਾਵਾ ਜੇਬ ਜੁਪਾਵਾ ਤਾਹਿ ਦਿਖਾਵਾ ਫਾਗ ਹੈ॥ ਮਹਾ ਸਿੰਘ ਧੰਨ ਗੁਰੂ ਪਯਾਰ ਤ੍ਰੁਟੀ ਮੇਲਨ ਹਾਰਾ ਹੈ॥ ਪਰਉਪਕਾਰੀ ਗੁਰ ਦਰਬਾਰੀ ਹਰਿ ਹਿਤਕਾਰੀ ਭਾਰਾ ਹੈ॥ ਆਪ ਤਰਯੋ ਸਭ ਕੁਟੰਬ ਤਰਾਯੋ ਉਜਲ ਬੰਸ ਉਜਾਰਾ ਹੈ॥੯੨॥ ਜੀਵਨ ਆਸ ਤੋਹਿ ਸੁ ਜਿਆਂਵਾਹਿ ਜੁਗ ਜੁਗ

---

1. ਛੁਟਕਾਰਾ,
2. ਮੈਂ ਭੂਮੀ ਆਦਿ ਕੀ ਮੰਗਾਂ,
3. ਦੇਵਤੇ ਆਦਿ,
4. ਰਿਸ਼ੀ ਮੁਨੀ ਆਦਿ

ਕਹ ਮੁਖ ਪਜਾਰੇ ਜੋ॥ ਮਹਾ ਸਿੰਘ ਕਹਿ ਸਭ ਕਛੂ ਪਾਯੋ ਟੂਟੀ ਮੇਲ[1] ਨਿਹਾਰੇ ਜੋ॥ ਅਵਧ ਪੁਰੀ ਕੋ ਰਾਜਾ ਕੀਨੋ ਰਘੁ ਕੁਲ ਮਨਿ ਨਿਰਧਾਰੇ ਜੋ॥ ਸਭ ਤੇ ਅਧਿਕ ਅਵਧਪੁਰ ਪਾਵਨ ਮਹਾ ਸਿੰਘ ਨ੍ਰਿਪ ਧਾਰੇ ਜੋ॥੯੩॥ ਨਿਰਖਤ ਸਤਗੁਰੁ ਪ੍ਰਾਨ ਪਧਾਰੇ ਸੁਰ-ਬੇਬਾਨ ਲਿਆਏ ਹੈਂ॥ ਸੰਗ ਸਿੰਘ ਜੀ ਉਦੇ ਸਿੰਘ ਸੋਲੈ ਗੁਰੁ ਲੋਕ ਸਿਧਾਏ ਹੈ॥੯੪॥ ਇਤਗੁਰੂ ਸੁਨੀ ਕਿਤੀ ਅਏਕ ਕਹੁਸੁ ਸਕਤ ਪਰੀ ਪਛਾਨੀ ਹੈ॥ ਆਏ ਨਿਕਟ ਤਾਹਿ ਕੇਤ ਬਹੀ ਸ਼੍ਰੀ ਸਤਗੁਰੁ ਧਨਪਾਨੀ ਹੈ॥ ਆਈ ਹੁਤੀ ਲੇਨ ਸੁਤ ਸੰਪਤ ਸਮਰ ਹੇਰ ਸਮੁਹਾਨੀ ਹੈ॥ ਬੋਲੀ ਸਰਬਕਾਮਨਾ ਪੂਰੀ ਅਬ ਨਹਿ ਰਹਿ ਕਛੁ ਛਾਨੀ ਹੈ॥ ਮਾਰਤ ਤੁਰਤਵੇਖ ਮਾਰਯੋ ਲਾਗਯੋ ਘਾਵ ਮਹਾਨੀ ਹੈ॥ ਤਬਤੇ ਰਹੀ ਸੰਗ ਮੈ ਗੁਰੁ ਕੇ ਭਾਗੋ ਦੇਵੀ ਸਯਾਨੀ ਹੈ॥੯੬॥ ਬਚਨ॥ ਪੁਤਾਂ ਕਾਰਨ ਆਇ ਅਹਿ ਪੀਰੀ॥ ਸੁਥਨ ਲਾਹਿ ਲਈ ਫਕੀਰੀ॥ ਚੌਕੀ ਦੇਇ ਪਲੰਗ ਕੀ ਨਿਤ ਪ੍ਰਤਿ ਚਿਤਰਤਿ ਸਾਂਗ ਸੁਧਾਰ ਹੈ॥ ਨੰਗਨ ਅੰਗ ਕਛੁ ਸੁਧ ਬੁਧ ਨਾਹੀ ਚੰਡੀ ਰੂਪ ਉਬਾਰੇ ਹੈ॥[2] ਕੱਛ ਦਈ ਅਰਪੇ ਚਾਂਦੀ ਨਾ ਤਬ ਤਿਨਸੋ ਸੁਸਜਾਯਾ ਹੈ॥ ਗਈ ਸੰਗ ਮੈ ਅਬਚਲ ਪੁਰਲੋ ਪੂਰਨ ਨੇਹੁ ਜਮਾਯਾ ਹੈ॥੯੭॥ ਮਾਈ ਭਾਗੋ ਕੋ ਤਹ ਬੁੰਗਾ ਬਿਦਿਤ ਬਿਨਵ ਬਰਜਾਨੇ ਹੈ॥ ਜਾਸ ਭਕਿਤਕੀ ਸਮਤਾ ਸਿੰਘੋ ਦੂਸੂਰ ਨਹਿਨ ਛਾਨੇ ਹੈ॥ ਇਤ ਪ੍ਰਭੁ ਸਿੰਘ ਸਰਬ ਇਕੱਤਰ ਕਰ ਇਕ ਥਲ ਚਿਤਾ ਬਨਾਈ ਹੈ॥ ਨਿਜ ਕਰ ਸੋ ਦੈ ਅਗਿਨ ਕ੍ਰਿਪਾ ਧਨਮਤ ਸੁਗਿਧਿ ਇਵਿ ਭਾਈ ਹੈ॥੯੮॥ਪੁਨਃ॥ ਪੁਨ ਦਿਵਾਨ ਲਾਇ ਬੈਠੇ ਸਰਬਰ ਤੀਰ ਕ੍ਰਿਪਾਲਾ ਹੈ॥ ਸਦਾ ਸੁਮੇਰ ਸਿੰਘ ਕੇ ਦੀਦਨ ਕੋ ਜੋਇ ਨਿਤ ਰਖਵਾਲਾ ਹੈ॥ ਕਹਯੋ ਕਿ ਮੁਕਤ ਸਰੋਵਰ ਭੀਤਰ ਜੋ ਜਨ ਜਾਇ ਨਹਾਵੈਗਾ॥ ਮਾਘ ਸੰਕ੍ਰਮਣਿ[3] ਮਾਹਿਨੇਮ ਕਰ ਮੁਕਿਤ ਭੁਕਿਤ ਬਰ ਪਾਵੈਗਾ॥੯੯॥ ਸਿੰਘ ਸਹੀਦ ਸਥਾਨ ਤਥਾ ਦਰਬਾਰ ਦਰਸ ਕਰ ਆਵੈਗਾ॥ ਤੰਬੂ ਸਾਹਿਬ ਟਿੱਬੀ ਸਾਹਿਬ ਮੁਖ ਮੰਜਨਾ ਨਹਾਵੈਗਾ॥ ਸਰ ਰਿਕਾਬ ਇਤਯਾਦਿ ਥਾਨ ਕੋ ਪੂਜਨ ਕਰ ਉਰ ਭਾਵੈਗਾ॥ ਸਿਖੀ ਦਾਨ ਪ੍ਰਮਾਨ ਮਾਨ ਕਰ ਸੋ ਨਰ ਮੋ ਤੇ ਪਾਵੈਗਾ॥੧੦੦॥ ਬੜੋ ਨਗਰ ਯਾ ਭਲੋ ਬਸੈਗੋ ਰਾਜ ਖਾਲਸਾ ਆਵੈਗਾ॥ ਜਲ ਭਲ ਹੋਇ ਦੂਧ ਅਰਦਾਨਾ ਅੰਨ ਅਧਿਕ ਉਪਜਾਵੈਗਾ॥ ਜਿਨ ਸਹੀਦ ਸਨ ਸਿੰਘੀ ਰਾਖੀ ਟੂਟੀ ਮੇਲ ਮਿਲਾਈ ਹੈ॥ ਤਿਨਕੀ ਸੁਨਤਰੁ ਪਵਤ ਕਥਾ ਕੇਭਕਿਤ ਦਾਨ ਨਰ ਪਾਈ ਹੈ॥੧੧੦॥ ਭੂਤ ਪ੍ਰੇਤ ਜਾਕੋ ਕੁਊ ਲਾਗੈ ਮੁਕਤ ਸਰੋਵਰ ਨਹਾਵੈ ਜਬ॥ ਤ੍ਰਾਹਿ ਤ੍ਰਾਹਿ ਕਰ ਭਾਜ ਪਹਾਵੈ ਸਰਬ ਕਰ ਜਾ ਗਾਵੈ ਜਬ॥ ਮੇਰੀ ਅਤਿ ਪ੍ਰਸੰਨ ਤਾਤਾ ਪ੍ਰਮੁਕਤ ਸਰੋਵਰ ਆਵੈ ਜਬ॥ ਪੂਰਨ ਸੁਤੀਰਥ ਮੁਕਤੰਦਖਿਦਰਾਨਾ[4] ਅਲਾਵੈ ਜਬ॥੧੦੨॥ ਸੋਹਰ ਛੰਦ॥ ਜਗ ਮਹਿ ਬਿਧਿਤ ਅਨੇਕ ਬਿਬੇਕ ਸੁ ਤੀਰਥ ਹੋ॥ ਕਾਸੀ ਅਵਧ ਪਰਾਗ ਸਰੁਸ ਸੁ ਭਗੀਰਥ ਹੋ॥ ਸਪਤਪੁਰੀ ਸੁਰ ਪੁਰੀ ਸਰਸ ਸਭ ਭਾਤੀ ਹੋ॥ ਮੁਕਤ ਸਰੋਵਰ ਦੇਤ

---

1. ਟੁੱਟੀ ਗੰਢ ਲਵੇ, 2. ਇਹ ਪ੍ਰਸੰਗ ਗੁਰਮਤਿ ਅਨੁਸਾਰ ਨਹੀਂ ਹੈ, 3. ਮਾਘ ਦੀ ਸੰਗਰਾਂਦ (ਮਾਘੀ), 4. ਮੁਕਤ ਖਿਦਰਾਣਾ

ਸਕਲਫਲ ਕਾਤੀ ਹੋ॥੧੦੩॥ ਸਲਿਲ ਮਾਹਿ ਜਿਮਿਸੁਰ ਸਰਿ ਤੀਰਥ ਬੇਨੀ ਹੋ॥ ਸਸਤ੍ਰਨ ਮਾਹਿ ਜਿਮਿ ਖੜਗ ਧਾਰ ਅਤਿ ਪੈਨੀ ਹੋ॥ ਦੇਵਨ ਮਹਿ ਦਿਵਰਾਜ ਨਰਨ ਮਹਿ ਰਾਘੋ ਹੋ॥ ਕਪਿਨ ਮਾਹਿ ਹਨੁਮਾਨ ਲੰਕ ਜਿਮਿ ਲਾਘੋ ਹੋ॥੧੦੪॥ ਜਦੁਨ ਮਾਹਿ ਅਕ੍ਰੂਰ ਕ੍ਰਿਸਨ ਕੋ ਪਯਾਰਾ ਹੋ॥ ਗੋਪਿਨ ਮਾਹਿ ਗੰਭੀਰ ਰਾਧਿਕਾ ਨਾ ਰਾਹੋ॥ ਗਰੁਨ ਮਾਹਿ ਗੁਰੂ ਨਾਨਕ ਤ੍ਰਿਭਵਨ ਧਾਰਾ ਹੋ॥ ਦੇਸਨ ਮਾਹਿ ਜਿਮਿ ਮੱਧਦੇਸ[1] ਨਿਰਧਾਰਾ ਹੋ॥੧੦੫॥ ਦਿਜਨ ਮਾਹਿ ਬਿਧਿ ਪਾਰੀ ਅਤਿਹਿ ਸਜਾਨਾ ਹੋ॥ ਗੁਨਨ ਮਾਹਿ ਜਿਮਿ ਸਾਤ ਸੁਮਤਿ ਪਹਿਚਾਨਾ ਹੋ॥ ਗੁਰੁਦਵਾਰਨ ਮਹਿ ਜਥਾ ਚਾਰ ਸੁਬਿਚਾਰਾ ਹੋ॥ ਭੂਮ ਮਾਲਵੇ ਮਾਹਿ ਮੁਕਤਸਰ ਭਾਰੀ ਹੋ॥੧੦੬॥ ਮਨ ਬਾਛਤ ਫਲ ਦੇਤ ਬਿਦਿਤ ਜਗਜਾਗਹੋ॥ ਪ੍ਰਤਿ ਬਰਖਹਿ ਨਿਤ ਮਾਘ ਭੀਰ ਗੁਰਦਵਾਰਾ ਹੋ॥ ਕਾਸੀ ਅਵਧ ਪ੍ਰਯਾਗਕਲਾ[2] ਨਹਿ ਖੋੜਸ ਹੋ॥ ਜਹਿਅਸ ਭਕਤ ਉਮੰਗ ਅੰਗਲਗ ਛੋੜਸ ਹੋ॥੧੦੭॥ ਸਿੰਘਨ ਕਰਹਿ ਪ੍ਰਸਾਦ ਸਬਦ ਸੁਨ ਗਾਵੇਜੋ॥ ਚਰਨ ਧੂਰ ਰਜ ਲਾਇ ਸੁ ਮਾਥ ਨਿਵਾਵਾਵੈ ਜੋ॥ ਸੁਤ ਬਿਤ ਸੰਪਤ ਸੁਖਦ ਸਮਗ੍ਰ ਸੁ ਪਾਵੈ ਜੋ॥ ਬਹੁਰ ਨ ਗਰਭ ਮਝਾਰ ਭਜਨ ਚਿਤ ਲਾਵੈ ਜੋ॥੧੦੮॥ਜੋ ਫਲ ਅੰਮ੍ਰਿਤਸਰ ਸੁਨਿ ਮੰਜਨ ਪਾਵੈ ਹੋ॥ ਸੋਇ ਫਲ ਸੋਇ ਗਤ ਮੁਕਤ ਸਰੋਵਰ ਨਾਵੈ ਹੋ॥ ਇਹਿ ਬਿਧਿ ਦੈ ਬਰਦਾਨ ਮਾਨ ਕਰ ਪ੍ਰੇਮੀ ਹੋ॥ ਚਿਤਵਤ ਮਹਾ ਸਿੰਘ ਅਧਿਕ ਗੁਨ ਨੇਮੀ ਹੋ॥੧੦੯॥ ਅਸਟਾਦਸ ਰਚ ਬਯਾਸ[3] ਸਿਧਾਂਤ ਨਿਕਾਰਹੋ॥ ਪਰੋਪਕਾਰ ਸੁਈ ਪੁੰਨਸ ਪਾਪ ਅਪਕਾਰਾ ਹੋ॥ ਤੁਟੀ ਮੇਲਨਹਾਰ ਮੋਰ ਸੁਤ ਬਾਗ ਹੋ॥ ਮੇਰੋ ਪ੍ਰਾਨ ਅਧਾਰ ਸੰਗ ਨਿਰਧਾਰਾਹੋ॥੧੧੦॥ ਮੁਕਤ ਸਰੋਵਰ ਕਥਾ ਪਢੈ ਸੁਨ ਗਾਵੈ ਹੋ॥ ਮੁਕਤਨਹਿਤੁ ਪ੍ਰਸਾਦ ਕਰਾਇ ਛਕਾਵੈ ਹੋ॥ ਮਨ ਬਾਂਛਿਤ ਬਰ ਲੇਇ ਫੇਰਨਹਿ ਆਵੈ ਹੋ॥ ਸਿੰਘ ਸੁਮੇਰ ਅਨੂਪ ਭਕਤ ਨਰਪਾਵੈ ਹੋ॥੧੧੨॥ਦੋ:॥ ਮਨ ਬਾਂਛਿਤ ਬਰਦੈਨ ਬਰ ਮੁਕਤ ਸਰੋਵਰ ਧਾਮ॥ ਜਹਨਿ ਵਸਤ ਗੋਬਿੰਦ ਸਿੰਘ ਨ ਪੂਰਨ ਕਾਮ॥੧੧੩॥ਚੋ:॥ ਜਬ ਸ੍ਰੀ ਸਤਗੁਰੁ ਦਖਨ ਗਏ॥ ਧਨੁਖ ਪ੍ਰਮਾਣ ਲਿਖਤ ਸਭ ਦਏ॥ ਅਠਾਰਹਿ ਸਤ ਤੀਸ ਸੁ ਸੰਮਤ॥ ਅਬਚਲ ਨਗਰ ਸਿੰਘ ਮਿਲ ਪੰਗਤ॥੧੧੪॥ ਮੁਕਤ ਸਰੋਵਰ ਬਾਤ ਚਲਾਈ॥ ਪ੍ਰਗਟ ਕਰਿਆ ਤੀਰਥ ਮਨ ਆਈ॥ ਸ੍ਰੀ ਪ੍ਰਭ ਆਗਯ ਹੂੰ ਤਿਨ ਪਾਈ॥ ਤਾਂਤੇ ਕਾਗਦ ਖੋਜ ਲਿਖਾਈ॥੧੧੫॥ ਗੁਰੁਮੁਖ ਥੇ ਜੇਤੇ ਤਿਹ ਕਾਲਾ॥ ਤਿਨ ਸਨ ਸਜ ਸੁ ਸਲਾਹ ਰਸਾਲਾ॥ ਪਠਯੋ ਹੁਕਮਨਾਮੋ ਲਿਖ ਐਸੇ॥ ਪ੍ਰਗਟ ਕਰਹੁ ਮੁਕਤਸਰ ਜੈਸੇ॥੧੧੬॥ ਤਾਤਕਾਲ ਤਿਨ ਕੀਨ ਤਯਾਰੀ॥ ਸਲੂਵਾਲੇ ਦੂੰਨਾ ਸਿੰਘ ਭਾਰੀ॥ ਜੀਵਣ ਸਿੰਘ ਬਾਦਰ ਚਲ ਆਯੋ॥ ਸੁਖਾ ਸਿੰਘ ਅਬਲੂਕੋ ਗਾਯੋ॥੧੧੭॥ ਹਿੰਮਤ ਸਿੰਘ ਬਹਲੋ ਕਾ ਮਿਲਾ॥ ਸੰਗਤ ਸਿੰਘ ਬਲੋਕਾ ਚਲਾ॥

ਸਭ ਜੁਰਿ[4] ਗ੍ਰਾਮ ਰੁਖਾਲੇ ਆਏ॥ ਬਸਤ ਸੰਤ ਜਹ ਇਕ ਹਰਖਾਏ॥੧੧੮॥

---

1. ਪੰਜਾਬ, 2. ਪ੍ਰਯਾਗ ਰਾਜ, 3. ਬਿਆਸ ਰਿਸ਼ੀ, 4. ਇਕੱਠੇ ਹੋ ਕੇ

